# ਬੱਬਰ ਅਕਾਲੀ ਲਹਿਰ

ਸੁੰਦਰ ਸਿੰਘ ਬੱਬਰ



ਇਤਿਹਾਸ

# ਬੱਬਰ ਅਕਾਲੀ ਲਹਿਰ

—ਕਰਤਾ—

ਸੁੰਦਰ ਸਿੰਘ ਬੱਬਰ, ਮਖ਼ਸੂਸਪੁਰੀ

—ਸੋਧਕ—

ਗਿਆਨੀ ਹੀਰਾ ਸਿੰਘ 'ਦਰਦ'






ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ




ISBN 81-7205-109-3



ਤੀਜੀ ਐਡੀਸ਼ਨ ਦਸੰਬਰ ੧੯੭੮
ਚੌਥੀ ਐਡੀਸ਼ਨ ਮਾਰਚ ੧੯੮੫
ਪੰਜਵੀਂ ਐਡੀਸ਼ਨ ਜਨਵਰੀ ੧੯੯੪

ਪ੍ਰਕਾਸ਼ਕ :
ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ

ਪ੍ਰਿੰਟਰ :
ਰਵਿੰਦਰ ਪ੍ਰਿੰਟਿੰਗ ਪ੍ਰੈਸ,
ਸੁੰਦਰ ਨਗਰ, ਅੰਮ੍ਰਿਤਸਰ

---

**ਮੁੱਲ** : 40-00

# ਦੂਜੀ ਐਡੀਸ਼ਨ

ਭਾਰਤ ਦੀ ਅਜ਼ਾਦੀ ਤੋਂ ਬਾਅਦ ਇਹ ਮੰਗ ਜ਼ੋਰਾਂ ਤੇ ਹੋ ਗਈ ਕਿ 'ਸੁਤੰਤਰਤਾ ਸੰਗ੍ਰਾਮ' ਦੀਆਂ ਲਹਿਰਾਂ ਬਾਰੇ ਪਰਮਾਣੀਕ ਤੇ ਵਾਕਫ਼ੀ-ਭਰਪੂਰ ਇਤਿਹਾਸ ਲਿਖੇ ਤੇ ਛਾਪੇ ਜਾਣ। ਇਸੇ ਲੋੜ ਨੂੰ ਮੁਖ ਰਖ ਕੇ ਅਸਾਂ ੧੯੬੧ ਵਿਚ ਬੱਬਰ ਅਕਾਲੀ ਲਹਿਰ' ਨਾਮੀ ਪੁਸਤਕ ਛਾਪੀ ਸੀ। ਇਤਿਹਾਸ ਦੇ ਖੋਜੀਆਂ ਤੇ ਵਿਦਿਆਰਥੀਆਂ ਤੋਂ ਇਲਾਵਾ ਆਮ ਪਾਠਕਾਂ ਨੇ ਵੀ ਇਸ ਪੁਸਤਕ ਦੀ ਪਰਸੰਸਾ ਕੀਤੀ।

ਪੁਸਤਕ ਦੀ ਪਹਿਲੀ ਐਡੀਸ਼ਨ ਖ਼ਤਮ ਹੋ ਜਾਣ ਤੇ ਇਹ ਮੰਗ ਹੁੰਦੀ ਰਹੀ ਕਿ ਇਸ ਦੀ ਦੂਜੀ ਐਡੀਸ਼ਨ ਛੇਤੀ ਛਾਪੀ ਜਾਏ। ਹੁਣ ਇਸ ਦੀ ਸੋਧੀ ਹੋਈ ਦੂਜੀ ਐਡੀਸ਼ਨ ਆਪ ਦੇ ਹੱਥਾਂ ਵਿਚ ਹੈ। ਸੁਧਾਈ ਤੋਂ ਇਲਾਵਾ ਇਸ ਐਡੀਸ਼ਨ ਵਿਚ ਅਸਾਂ ਕੁਝ ਵਾਧਾ ਵੀ ਕੀਤਾ ਹੈ, ਉਹ ਹੈ ਇਸ ਪੁਸਤਕ ਦੇ ਆਦਿ ਵਿਚ ਛਾਪੇ ਗਏ ਦੋ ਲੇਖ।

ਜਦੋਂ ਅਸਾਂ ੧੯੬੧ ਵਿਚ ਇਹ ਪੁਸਤਕ ਛਾਪੀ ਤਾਂ ਉਸੇ ਸਾਲ ਉਰਦੂ ਦੇ 'ਪਰਤਾਪ' ਅਖ਼ਬਾਰ ਤੇ ਹਿੰਦੀ ਦੇ 'ਸੰਸਾਰ' ਅਖ਼ਬਾਰ ਵਿਚ ਬੱਬਰ ਅਕਾਲੀ ਲਹਿਰ ਤੇ ਬਾਬਾ ਸੁੰਦਰ ਸਿੰਘ ਬੱਬਰ ਨਾਲ ਸਬੰਧਤ ਲੇਖ ਛਪੇ ਸਨ। ਉਨ੍ਹਾਂ ਲੇਖਾਂ ਵਿਚੋਂ ਕੁਝ ਅੰਸ਼ ਅਸੀਂ ਅਨੁਵਾਦ ਕਰ ਕੇ ਇਸ ਦੂਜੀ ਐਡੀਸ਼ਨ ਦੇ ਆਦਿ ਵਿਚ ਦੇ ਰਹੇ ਹਾਂ। ਰੋਜ਼ਾਨਾ 'ਪਰਤਾਪ' ਦਿੱਲੀ ਵਿਚ ਛਪੇ ਲੇਖ ਸ੍ਰੀ ਚਮਨ ਲਾਲ ਅਜ਼ਾਦ ਦੇ ਲਿਖੇ ਹੋਏ ਸਨ ਤੇ ਹਿੰਦੀ 'ਸੰਸਾਰ' ਬਨਾਰਸ ਵਿਚ ਪ੍ਰਕਾਸ਼ਤ ਲੇਖ ਸ੍ਰੀ ਬਨਾਰਸੀ ਦਾਸ ਚਤੁਰਵੇਦੀ ਦੀ ਕਲਮ ਤੋਂ ਸੀ। ਅਸੀਂ ਇਹ ਦੋਵੇਂ ਲੇਖ ਇਨ੍ਹਾਂ ਦੋਹਾਂ ਲੇਖਕਾਂ ਦੇ ਅਖ਼ਬਾਰਾਂ ਦੇ ਧੰਨਵਾਦ ਸਹਿਤ ਪੁਸਤਕ ਦੀ ਇਸ ਦੂਜੀ ਐਡੀਸ਼ਨ ਵਿਚ ਸ਼ਾਮਲ ਕਰ ਰਹੇ ਹਾਂ।

ਸਾਨੂੰ ਵਿਸ਼ਵਾਸ ਹੈ ਕਿ ਪੁਸਤਕ ਦੀ ਇਸ ਦੂਜੀ ਐਡੀਸ਼ਨ ਦਾ ਪਹਿਲਾਂ ਤੋਂ ਵਧ ਸੁਆਗਤ ਹੋਏਗਾ।

੬. ੫. ੭੦ ਪ੍ਰਕਾਸ਼ਕ

4

# ਤਤਕਰਾ

# ਲੇਖਕ ਵਲੋਂ ਬੇਨਤੀ



ਦੇਸ਼ ਦੀ ਅਜ਼ਾਦੀ ਤੇ ਲੋਕ-ਸੇਵਾ ਲਈ ਕੀਤੀਆਂ ਗਈਆਂ ਕੁਰਬਾਨੀਆਂ ਦਾ ਇਤਿਹਾਸ ਕੌਮਾਂ ਵਿਚ ਨਵਾਂ ਜੀਵਨ ਤੇ ਉਤਸ਼ਾਹ ਭਰਦਾ ਹੈ। ਸਹੀ ਇਤਿਹਾਸ ਕੌਮਾਂ ਦਾ ਬਹੁ-ਮੁੱਲਾ ਖ਼ਜ਼ਾਨਾ ਹੁੰਦਾ ਹੈ ਤੇ ਉਸ ਨੂੰ ਸੰਭਾਲਣਾ ਵਿਦਵਾਨ ਲੇਖਕਾਂ ਦਾ ਫ਼ਰਜ਼ ਹੁੰਦਾ ਹੈ।

ਮੈਂ ਕੋਈ ਵਿਦਵਾਨ ਲਿਖਾਰੀ ਨਹੀਂ, ਪਰ ਮੇਰੇ ਜੀਵਨ ਦਾ ਬਹੁਤਾ ਹਿੱਸਾ ਬੱਬਰ ਅਕਾਲੀ ਲਹਿਰ ਤੇ ਹੋਰ ਜਨਤਕ ਲਹਿਰਾਂ ਵਿਚ ਬੀਤਿਆ ਹੈ। ਮੈਂ ਬੜੇ ਚਿਰ ਤੋਂ ਮਹਿਸੂਸ ਕਰ ਰਿਹਾ ਸਾਂ ਕਿ 'ਬੱਬਰ ਅਕਾਲੀ ਲਹਿਰ' ਦਾ ਇਤਿਹਾਸ ਜਨਤਾ ਦੇ ਸਾਹਮਣੇ ਆਉਣਾ ਚਾਹੀਦਾ ਹੈ ਤਾਂ ਜੁ ਇਸ ਲਹਿਰ ਵਿਚ ਦਿੱਤੀਆਂ ਗਈਆਂ ਅਦੁੱਤੀ ਕੁਰਬਾਨੀਆਂ ਤੇ ਸ਼ਹੀਦੀਆਂ ਲੋਕਾਂ ਦੇ ਸਾਹਮਣੇ ਆ ਜਾਣ।

ਮੈਂ ਜੇਲ੍ਹ ਵਿਚ ਸਾਂ। ਜੱਥੇਦਾਰ ਕਿਸ਼ਨ ਸਿੰਘ ਨੂੰ ੨੭ ਫ਼ਰਵਰੀ ੧੯੨੬ ਨੂੰ ਫਾਂਸੀ ਲਗਣੀ ਸੀ। ਉਨ੍ਹਾਂ ਮੈਨੂੰ ਬੁਲਾ ਕੇ ਮੁਲਾਕਾਤ ਕੀਤੀ ਤੇ ਆਪਣੀ ਅੰਤਮ ਖ਼ਾਹਸ਼ ਮੈਨੂੰ ਇਹ ਦੱਸੀ ਕਿ ਬਾਹਰ ਜਾ ਕੇ ਬੱਬਰ ਅਕਾਲੀ ਲਹਿਰ ਦਾ ਇਤਿਹਾਸ ਜ਼ਰੂਰ ਲਿਖਵਾਣਾ। ਸ਼ਹੀਦ ਸਾਥੀ ਦੀ ਇਹ ਅੰਤਮ ਖ਼ਾਹਸ਼ ਤੇ ਇਸ ਨੂੰ ਪੂਰਾ ਕਰਨ ਦਾ ਮੇਰਾ ਇਕਰਾਰ, ਮੈਨੂੰ ਹਰ ਵੇਲੇ ਯਾਦ ਆਉਂਦੇ ਰਹਿੰਦੇ ਸਨ। ਮੈਂ ਉਡੀਕਦਾ ਰਹਿੰਦਾ ਸਾਂ ਕਿ ਕੋਈ ਵਿਦਵਾਨ ਇਤਿਹਾਸਕਾਰ ਸੱਜਣ ਮੈਦਾਨ ਵਿਚ ਨਿਤਰੇ ਤੇ ਪੂਰੀ ਯੋਗਤਾ ਨਾਲ ਇਸ ਕਾਰਜ ਨੂੰ ਸਿਰੇ ਚੜ੍ਹਾਵੇ। ਪਰ ਬੜਾ ਚਿਰ ਉਡੀਕਣ ਤੇ ਕੋਈ ਇਤਿਹਾਸਕਾਰ ਸੂਰਮਾ ਨਾ ਨਿਤਰਿਆ।

ਇਕ ਵੇਰਾਂ ਮੈਂ ਉੱਦਮ ਕੀਤਾ ਕਿ ਬੱਬਰ ਸਾਥੀਆਂ ਦੇ ਸਾਂਝੇ ਉਦਮ ਨਾਲ 'ਬੱਬਰ ਅਕਾਲੀ ਲਹਿਰ' ਦਾ ਇਤਿਹਾਸ ਲਿਖ ਕੇ ਪ੍ਰਕਾਸ਼ਤ ਕਰਵਾਇਆ ਜਾਵੇ, ਪਰ ਕਈ ਕਾਰਨਾਂ ਕਰਕੇ ਉਹ ਉੱਦਮ ਸਿਰੇ ਨਾ ਚੜ੍ਹਿਆ ।

ਥੋੜਾ ਹੀ ਚਿਰ ਹੋਇਆ, ਮੇਰੀ ਨਜ਼ਰੀਂ ਇਕ ਨਾਵਲ ਪਿਆ, ਜਿਸ ਦਾ ਨਾਂ ਸੀ "ਗੋਲੀ ਚਲਦੀ ਗਈ–ਬੱਬਰਾਂ ਦੀ ਵਿਥਿਆ" । ਇਸ ਵਿਚ ਤਾਂ ਲੇਖਕ ਨੇ ਬੁਰੀ ਤਰ੍ਹਾਂ ਇਤਿਹਾਸ ਨੂੰ ਵਿਗਾੜ ਕੇ ਪੇਸ਼ ਕੀਤਾ ਅਤੇ ਕਈ ਫ਼ਜ਼ੂਲ ਗੱਲਾਂ ਲਿਖ ਕੇ ਸਗੋਂ ਬਦਨਾਮ ਕੀਤਾ । ਇਸ ਨੂੰ ਪੜ੍ਹ ਕੇ ਮੈਂ ਫ਼ੈਸਲਾ ਕੀਤਾ ਕਿ ਜਿਵੇਂ ਵੀ ਹੋ ਸਕੇ, ਛੇਤੀ ਤੋਂ ਛੇਤੀ ਮੈਂ ਇਤਿਹਾਸ ਪ੍ਰਕਾਸ਼ਤ ਕਰਵਾਵਾਂਗਾ ।

ਸੋ, ਮੈਂ ਆਪ ਹੀ ਉੱਦਮ ਅਰੰਭ ਦਿੱਤਾ । ਇਸ ਕਾਰਜ ਵਿਚ ਸਾਥੀ ਚੈਨ ਸਿੰਘ ਜੀ ਚੈਨ ਨੇ ਮੇਰੀ ਬੜੀ ਸਹਾਇਤਾ ਕੀਤੀ ਅਤੇ ਗਿਆਨੀ ਹੀਰਾ ਸਿੰਘ ਜੀ 'ਦਰਦ' ਨੇ ਇਸ ਦੀ ਬੋਲੀ, ਤਰਤੀਬ ਤੇ ਹੋਰ ਕਈ ਪੱਖਾਂ ਤੋਂ ਸੁਧਾਈ ਕਰ ਕੇ ਮੈਨੂੰ ਬਹੁਤ ਧੰਨਵਾਦੀ ਬਣਾਇਆ ਹੈ ।

ਮੈਂ ਆਪਣੀ ਵਾਕਫੀ, ਜੇਲ੍ਹ-ਸਮੇਂ ਹੋਰ ਸਾਥੀਆਂ ਤੋਂ ਪਰਾਪਤ ਕੀਤੀ ਵਾਕਫ਼ੀ ਅਤੇ ਜੱਜਾਂ ਦੇ ਫ਼ੈਸਲੇ ਦੇ ਅਧਾਰ ਉੱਤੇ ਆਪਣੀ ਸਮਝ ਅਨੁਸਾਰ ਇਹ ਪੁਸਤਕ ਤਿਆਰ ਕੀਤੀ ਹੈ । ਮੈਂ ਸੱਚੋ-ਸੱਚ ਤੇ ਸਾਫ਼ ਸਾਫ਼ ਗੱਲਾਂ ਲਿਖਣ ਦਾ ਜਤਨ ਕੀਤਾ ਹੈ । ਮੇਰਾ ਆਸ਼ਾ ਨਿਰੋਲ ਬੱਬਰ ਅਕਾਲੀ ਲਹਿਰ ਦੀਆਂ ਕੁਰਬਾਨੀਆਂ ਤੇ ਉਨ੍ਹਾਂ ਦੀ ਮਹਾਨਤਾ ਨੂੰ ਦਰਸਾਣਾ ਹੈ ਤੇ ਇਤਿਹਾਸ ਨੂੰ ਚਮਕਾਣਾ ਹੈ । ਮੇਰਾ ਕਿਸੇ ਨਾਲ ਜ਼ਾਤੀ ਵੈਰ-ਵਿਰੋਧ ਨਹੀਂ । ਮੇਰੇ ਸੱਚੋ-ਸੱਚ ਲਿਖਣ ਕਰਕੇ ਕਿਸੇ ਦਾ ਦਿਲ ਦੁਖੇ ਤਾਂ ਉਸ ਲਈ ਮੈਂ ਖਿਮਾ ਦਾ ਯਾਚਕ ਹਾਂ, ਪਰ ਸੱਚ ਨੂੰ ਲੁਕਾਉਣਾ ਮੈਂ ਪਾਪ ਸਮਝਦਾ ਹਾਂ ।

ਸੰਭਵ ਹੈ ਕਿ ਕਈ ਗੱਲਾਂ ਫਿਰ ਵੀ ਰਹਿ ਗਈਆਂ ਹੋਣ ਜਾਂ ਮੈਥੋਂ ਕੋਈ ਗਲਤੀ ਹੋ ਗਈ ਹੋਵੇ । ਮੈਂ ਉਨ੍ਹਾਂ ਇਤਿਹਾਸ-ਪ੍ਰੇਮੀਆਂ ਦਾ

ਦਿਲੋਂ ਧੰਨਵਾਦੀ ਹੋਵਾਂਗਾ ਜੋ ਇਸ ਨੂੰ ਧਿਆਨ ਨਾਲ ਪੜ੍ਹ ਕੇ ਆਪਣੇ ਸੁਝਾਉ ਮੈਨੂੰ ਭੇਜਣਗੇ। ਅਗਲੀ ਐਡੀਸ਼ਨ ਨੂੰ ਸੋਧ ਕੇ ਛਾਪਣ ਸਮੇਂ ਮੈਂ ਨਵੇਂ ਆਏ ਸੁਝਾਵਾਂ ਦਾ ਜ਼ਰੂਰ ਧਿਆਨ ਰਖਾਂਗਾ। ਜਿਨ੍ਹਾਂ ਸੱਜਣਾਂ ਨੇ ਇਸ ਕਾਰਜ ਵਿਚ ਮੇਰੀ ਸਹਾਇਤਾ ਕੀਤੀ ਹੈ, ਮੈਂ ਉਨ੍ਹਾਂ ਦਾ ਦਿਲੋਂ ਧੰਨਵਾਦੀ ਹਾਂ।

ਡਾ: ਭਾਗ ਸਿੰਘ ਜੀ ਨੇ ਬੜੀ ਕਿਰਪਾ ਦੁਆਰਾ ਇਸ ਪੁਸਤਕ ਨੂੰ ਲਿਖਣ ਸਮੇਂ ਕਈ ਸੁਝਾਉ ਦਿਤੇ ਹਨ ਅਤੇ ਇਸ ਪੁਸਤਕ ਦਾ ਮੁਖ-ਬੰਧ ਲਿਖਿਆ ਹੈ। ਮੈਂ ਉਨ੍ਹਾਂ ਦਾ ਖ਼ਾਸ ਤੌਰ ਤੇ ਬਹੁਤ ਧੰਨਵਾਦੀ ਹਾਂ। ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਦਾ ਧੰਨਵਾਦ ਕਰਨਾ ਭੀ ਮੈਂ ਫ਼ਰਜ਼ ਸਮਝਦਾ ਹਾਂ, ਜਿਨ੍ਹਾਂ ਇਤਿਹਾਸ-ਪ੍ਰੇਮ ਤੋਂ ਪ੍ਰੇਰਿਤ ਹੋ ਕੇ ਇਸ ਪੁਸਤਕ ਨੂੰ ਛਾਪਣ ਦਾ ਉੱਦਮ ਕੀਤਾ ਹੈ।

ਜਨਤਾ ਦਾ ਸੇਵਕ—
ਸੁੰਦਰ ਸਿੰਘ ਮਖ਼ਸੂਸਪੁਰ

# ਸੋਧਕ ਵਲੋਂ ਬੇਨਤੀ

ਪੁਸਤਕ "ਬੱਬਰ ਅਕਾਲੀ ਲਹਿਰ" ਦੇ ਇਤਿਹਾਸ ਦਾ ਸਾਰਾ ਮਸਾਲਾ ਇਕੱਤਰ ਕਰਨ ਦਾ ਉਦਮ ਤੇ ਜ਼ਿਮੇਵਾਰੀ ਸ: ਸੁੰਦਰ ਸਿੰਘ ਮਖ਼ਸੂਸਪੁਰੀ ਜੀ ਦੀ ਹੈ। ਮੈਨੂੰ ਇਸ ਪੁਸਤਕ ਨੂੰ ਪੜ੍ਹਨ, ਨਵੀਂ ਤਰਤੀਬ ਦੇਣ ਅਤੇ ਬੋਲੀ ਦੀ ਸੁਧਾਈ ਕਰਨ ਦਾ ਮੌਕਾ ਮਿਲਿਆ ਹੈ। ਇਸ ਪੁਸਤਕ ਦੁਆਰਾ ਬੱਬਰ ਲਹਿਰ ਦੀਆਂ ਸ਼ਹੀਦੀਆਂ ਤੇ ਕੁਰਬਾਨੀਆਂ ਦੇ ਹਾਲ ਪੜ੍ਹ ਕੇ ਮੈਨੂੰ ਬਹੁਤ ਅਨੰਦ ਪਰਾਪਤ ਹੋਇਆ ਹੈ। ਮੈਂ ਇਸ ਵਿਚ ਕੋਈ ਬਹੁਤੀ ਅਦਲਾ-ਬਦਲੀ ਨਹੀਂ ਕੀਤੀ। ਸ: ਸੁੰਦਰ ਸਿੰਘ ਜੀ ਮਖ਼ਸੂਸਪੁਰੀ ਨੇ ਬੱਬਰ-ਸਾਥੀਆਂ ਤੋਂ ਮਸਾਲਾ ਇਕੱਤਰ ਕਰਨ, ਜੱਜ ਦੇ ਫ਼ੈਸਲੇ ਵਿਚੋਂ ਗੱਲਾਂ ਨੋਟ ਕਰਨ ਅਤੇ ਆਪਣੀ ਨਿੱਜੀ ਵਾਕਫ਼ੀ ਦੇ ਅਧਾਰ ਤੇ ਇਹ ਪੁਸਤਕ ਤਿਆਰ ਕਰਨ ਦਾ ਬੜਾ ਸ਼ਲਾਘਾ-ਯੋਗ ਉੱਦਮ ਕੀਤਾ ਹੈ। ਮੈਨੂੰ ਭਰੋਸਾ ਹੈ, ਇਨਕਲਾਬੀ ਇਤਿਹਾਸਕਾਰਾਂ ਨੂੰ ਇਸ ਤੋਂ ਬਹੁਤ ਲਾਭ ਪੁੱਜੇਗਾ ਅਤੇ ਇਤਿਹਾਸ-ਪ੍ਰੇਮੀ ਵੀ ਇਸ ਨੂੰ ਪੜ੍ਹ ਕੇ ਬਹੁਤ ਅਨੰਦ ਪਰਾਪਤ ਕਰਨਗੇ।

੧੯ ਏ,
ਮਾਡਲ ਹਾਊਸ ਕਾਲੋਨੀ
ਜਲੰਧਰ ਸ਼ਹਿਰ
੧੯੬੧

ਜਨਤਾ ਦਾ ਸੇਵਕ—
ਹੀਰਾ ਸਿੰਘ ਦਰਦ

# ਪੰਜਾਬ ਦੀ ਇਤਿਹਾਸਕ
# ਬੱਬਰ ਅਕਾਲੀ ਲਹਿਰ

[ਵਲੋਂ ਸ੍ਰੀ ਚਮਨ ਲਾਲ ਆਜ਼ਾਦ]

ਦੁਨੀਆਂ ਦੇ ਸਾਰੇ ਅਜ਼ਾਦ ਦੇਸ਼ਾਂ ਵਿਚ ਸ਼ਹੀਦਾਂ ਦੀ ਕਦਰ ਕੀਤੀ ਜਾਂਦੀ ਹੈ। ਉਨ੍ਹਾਂ ਦੀਆਂ ਯਾਦਗਾਰਾਂ ਕਾਇਮ ਕੀਤੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਦੇ ਬਿਰਤਾਂਤ ਲਿਖੇ ਜਾਂਦੇ ਹਨ ਤਾਂ ਜੁ ਲੋਕਾਂ ਨੂੰ ਇਸ ਗੱਲ ਦਾ ਪਤਾ ਲੱਗੇ ਕਿ ਉਹ ਕਿਹੜੇ ਸਿਰ-ਲੱਥ ਸਨ ਜਿਨ੍ਹਾਂ ਦੀਆਂ ਕੁਰਬਾਨੀਆਂ ਦੀ ਬਦੌਲਤ ਉਨ੍ਹਾਂ ਦੇ ਦੇਸ਼ ਨੂੰ ਅਜ਼ਾਦੀ ਮਿਲੀ। ਪਰ ਸਾਡਾ ਦੇਸ਼ ਉਨ੍ਹਾਂ ਅਭਾਗੇ ਦੇਸ਼ਾਂ ਵਿਚ ਸ਼ਾਮਲ ਹੈ, ਜਿੱਥੇ ਉਨ੍ਹਾਂ ਦੀਆਂ ਯਾਦਗਾਰਾਂ ਕਾਇਮ ਕਰਨੀਆਂ ਤਾਂ ਇਕ ਪਾਸੇ ਰਹੀਆਂ, ਉਨ੍ਹਾਂ ਦੀਆਂ ਕੁਰਬਾਨੀਆਂ ਦੇ ਬਿਰਤਾਂਤ ਤਕ ਇਕੱਤਰ ਕਰਨ ਦੀ ਕੋਸ਼ਸ਼ ਨਹੀਂ ਕੀਤੀ ਗਈ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਸਾਡੇ ਦੇਸ਼ ਦਾ ਸੁਤੰਤਰਤਾ ਸੰਗਰਾਮ ਦੋ ਮੁਹਾਜ਼ਾਂ ਤੇ ਲੜਿਆ ਗਿਆ ਸੀ। ਇਕ ਮੁਹਾਜ਼ ਦੀ ਕਮਾਨ ਕਾਂਗਰਸ ਦੇ ਹੱਥ ਵਿਚ ਸੀ ਜਿਹੜੀ ਅਹਿੰਸਾ ਦੀ ਰਟ ਲਾਉਂਦੀ ਹੋਈ ਸਤਿਆਗ੍ਰਹਿ ਤੇ ਨਾ-ਮਿਲ-ਵਰਤਣ ਰਾਹੀਂ ਚਟਾਨ ਤੋਂ ਜ਼ਿਆਦਾ ਮਜ਼ਬੂਤ ਬਰਤਾਨਵੀ ਸਾਮਰਾਜ ਨੂੰ ਟੋਟੇ ਟੋਟੇ ਕਰਨ ਦੀ ਕੋਸ਼ਸ਼ ਕਰਦੀ ਰਹੀ। ਇਸ ਦੇ ਉਲਟ ਦੂਜੇ ਮੁਹਾਜ਼ ਤੇ ਬਦੇਸ਼ੀ ਸਾਮਰਾਜ ਨਾਲ ਟੱਕਰ ਲੈਣ ਵਾਲੇ ਉਹ ਕਰਾਂਤੀਕਾਰੀ ਨੌਜਵਾਨ ਸਨ ਜਿਹੜੇ ਕਾਂਗਰਸ ਦੀ ਨੀਤੀ ਤੇ ਪ੍ਰੋਗਰਾਮ ਨੂੰ ਦੇਸ਼ ਲਈ ਹਾਨੀਕਾਰਕ ਸਮਝਦੇ ਹੋਏ ਆਪਣੇ ਸਿਰ ਤਲੀ ਤੇ ਰੱਖ ਕੇ ਲੜਦੇ ਲੜਦੇ ਸ਼ਹੀਦ ਹੋ ਗਏ।

ਇਹ ਇਕ ਇਤਿਹਾਸਕ ਸੱਚਾਈ ਹੈ ਕਿ ਦੇਸ਼ ਵਿਚ ਜਿਉਂ ਜਿਉਂ ਕਰਾਂਤੀਕਾਰੀ ਲਹਿਰ ਜ਼ੋਰ ਫੜਦੀ ਗਈ, ਤਿਉਂ ਤਿਉਂ

ਅੰਗਰੇਜ਼ ਹੁਕਮਰਾਨ ਕਾਂਗਰਸ ਵੱਲ ਝੁਕਦੇ ਗਏ, ਕਿਉਂਕਿ ਉਹ ਜਾਣਦੇ ਸਨ ਕਿ ਕਾਂਗਰਸ ਦੀ ਕੋਈ ਵੱਡੀ ਤੋਂ ਵੱਡੀ ਲਹਿਰ ਵੀ ਉਨ੍ਹਾਂ ਨੂੰ ਐਨਾ ਨੁਕਸਾਨ ਨਹੀਂ ਪਹੁੰਚਾ ਸਕਦੀ, ਜਿੰਨੀ ਕਿ ਹਿੰਸਾਤਮਕ ਕਰਾਂਤੀ। ਏਸੇ ਲਈ ਉਨ੍ਹਾਂ ਦਾ ਸਾਰਾ ਧਿਆਨ ਏਸੇ ਪਾਸੇ ਲੱਗਾ ਰਿਹਾ ਕਿ ਜਿਸ ਤਰ੍ਹਾਂ ਵੀ ਹੋਵੇ, ਭਾਰਤ ਵਿਚ ਹਿੰਸਾਤਮਕ ਕਰਾਂਤੀ ਨੂੰ ਰੋਕਿਆ ਜਾਏ। ਕਾਂਗਰਸ ਲੀਡਰ ਵੀ ਇਹੋ ਚਾਹੁੰਦੇ ਸਨ। ਉਹ ਅੰਗਰੇਜ਼ਾਂ ਤੋਂ ਵੀ ਜ਼ਿਆਦਾ ਹਿੰਸਾਤਮਕ ਕਰਾਂਤੀ ਦੇ ਵਿਰੁੱਧ ਸਨ। ਏਸੇ ਲਈ ਮਹਾਤਮਾ ਗਾਂਧੀ ਨੇ ਕਈ ਵਾਰੀ ਆਪਣੇ ਭਾਸ਼ਨਾਂ ਵਿਚ ਐਲਾਨ ਕੀਤਾ ਕਿ ਦੇਸ਼ ਵਿਚ ਹਿੰਸਾਤਮਕ ਕਰਾਂਤੀ ਨੂੰ ਰੋਕਣ ਲਈ ਕਾਂਗਰਸ ਦੀ ਸਖ਼ਤ ਲੋੜ ਹੈ। ਕਾਂਗਰਸ ਅੰਗਰੇਜ਼ਾਂ ਲਈ ਦੂਜੇ ਦਰਜੇ ਦੀ ਖ਼ਤਰਨਾਕ ਜਮਾਤ ਸੀ ਅਤੇ ਜਦ ਉਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਹੁਣ ਉਨ੍ਹਾਂ ਲਈ ਭਾਰਤ ਵਿਚ ਰਹਿਣਾ ਮੁਸ਼ਕਲ ਹੈ, ਤਾਂ ਉਹ ਸਾਰੇ ਅਖ਼ਤਿਆਰ ਕਾਂਗਰਸ ਨੇਤਾਵਾਂ ਦੇ ਹਵਾਲੇ ਕਰ ਕੇ ਭਾਰਤ ਤੋਂ ਚਲਦੇ ਬਣੇ। ਇਸ ਦਾ ਨਤੀਜਾ ਇਹ ਹੋਇਆ ਕਿ ਦੇਸ਼ ਅਜ਼ਾਦ ਹੋ ਗਿਆ ਅਤੇ ਕਾਂਗਰਸੀ ਨੇਤਾਵਾਂ ਨੇ ਭਾਰਤ ਦੀ ਹਕੂਮਤ ਦੀ ਵਾਗ-ਡੋਰ ਸੰਭਾਲ ਲਈ। ਜਿੱਥੋਂ ਤਕ ਸੁਤੰਤਰਤਾ ਪਰਾਪਤੀ ਲਈ ਕੁਰਬਾਨੀਆਂ ਦਾ ਸੰਬੰਧ ਹੈ, ਕਰਾਂਤੀਕਾਰੀ ਨੌਜਵਾਨਾਂ ਦੀਆਂ ਕੁਰਬਾਨੀਆਂ ਨਾਲ ਕਾਂਗਰਸ ਦੀਆਂ ਨਾਂ-ਮਾਤਰ ਕੁਰਬਾਨੀਆਂ ਦਾ ਮੁਕਾਬਲਾ ਕਰਨਾ ਅਜ਼ਾਦੀ ਦੀ ਸ਼ਮ੍ਹਾ ਦੇ ਉਨ੍ਹਾਂ ਪਰਵਾਨਿਆਂ ਦੀ ਹੱਤਕ ਹੈ, ਜਿਹੜੇ ਦੇਸ਼-ਭਗਤੀ ਦੇ ਜੁਰਮ ਦੇ ਬਦਲੇ ਹੱਸਦੇ ਹੱਸਦੇ ਸੂਲੀ ਤੇ ਚੜ੍ਹੇ ਜਾਂ ਆਪਣੇ ਵਤਨ ਤੋਂ ਹਜ਼ਾਰਾਂ ਮੀਲ ਦੂਰ ਕਾਲੇ ਪਾਣੀ ਦੀਆਂ ਜੇਲ੍ਹ-ਕੋਠੜੀਆਂ ਵਿਚ ਤਰ੍ਹਾਂ ਤਰ੍ਹਾਂ ਦੇ ਅਤਿਆਚਾਰਾਂ ਦਾ ਸ਼ਿਕਾਰ ਹੋ ਕੇ ਘੁਲ ਘੁਲ ਕੇ ਮਰ ਗਏ।

ਉਂਜ ਤਾਂ ਭਾਰਤਵਰਸ਼ ਵਿਚ ਕਈ ਕਰਾਂਤੀਕਾਰੀ ਲਹਿਰਾਂ ਉੱਠੀਆਂ, ਅਤੇ ਹਰ ਲਹਿਰ ਨੇ ਸੁਤੰਤਰਤਾ-ਸੰਗਰਾਮ ਨੂੰ ਅੱਗੇ ਵਧਾਇਆ, ਪਰ ਪੰਜਾਬ ਦੀ ਬੱਬਰ-ਅਕਾਲੀ-ਲਹਿਰ ਨੇ ਅੰਗਰੇਜ਼ੀ ਸਾਮਰਾਜ ਨੂੰ ਚਿਕਨਾਚੂਰ ਕਰਨ ਲਈ ਜਿਹੜਾ ਪਾਰਟ ਅਦਾ ਕੀਤਾ,

ਬਹੁਤ ਘੱਟ ਲੋਕਾਂ ਨੂੰ ਉਸ ਦਾ ਪਤਾ ਹੈ। ਭਾਵੇਂ ਇਸ ਲਹਿਰ ਨੇ ਪੰਜਾਬ ਦੇ ਇਕ ਸੀਮਤ ਇਲਾਕੇ ਹੁਸ਼ਿਆਰਪੁਰ, ਜਲੰਧਰ ਦੇ ਜ਼ਿਲਿਆਂ ਤੇ ਰਿਆਸਤ ਕਪੂਰਥਲਾ ਨੂੰ ਆਪਣੀ ਵਲਗਣ ਵਿਚ ਲਿਆ ਸੀ, ਪਰ ਇਸ ਨੇ ਸੂਰਬੀਰਤਾ ਦੇ ਉਹ ਕਾਰਨਾਮੇ ਦਿਖਾਏ ਜਿਹੜੇ ਸੁਤੰਤਰਤਾ-ਸੰਗਰਾਮ ਦੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਨਾਲ ਲਿਖਣ-ਯੋਗ ਹਨ। ਇਸ ਲਹਿਰ ਦੇ ਮੋਢੀ ਸਰਦਾਰ ਕਿਸ਼ਨ ਸਿੰਘ ਗੜਗੱਜ ਸਨ। ਉਹ ਸਿਖ ਰਜਮੈਂਟ ਵਿਚ ਹਵਾਲਦਾਰ-ਮੇਜਰ ਸਨ ਅਤੇ ਗੁਰੂ ਕੇ ਬਾਗ ਦੇ ਮੋਰਚੇ ਤੇ ਨਨਕਾਣਾ ਸਾਹਿਬ ਦੇ ਸਾਕੇ ਤੋਂ ਐਨੇ ਪਰਭਾਵਤ ਹੋਏ ਕਿ ਉਨ੍ਹਾਂ ਨੇ ਫ਼ੌਜ ਤੋਂ ਅਸਤੀਫ਼ਾ ਦੇ ਦਿਤਾ ਅਤੇ ਉਹ ਅੰਗਰੇਜ਼ਾਂ ਨੂੰ ਦੇਸ਼ 'ਚੋਂ ਕਢਣ ਲਈ ਮੈਦਾਨ ਵਿਚ ਕੁਦ ਪਏ। ਉਹ ੧੯੨੧ ਵਿਚ ਗ੍ਰਿਫ਼ਤਾਰ ਕੀਤੇ ਗਏ ਅਤੇ ਪੰਜ ਹੋਰ ਸਾਥੀਆਂ ਨਾਲ ਫ਼ਰਵਰੀ ੧੯੨੬ ਵਿਚ ਲਾਹੌਰ ਜੇਲ੍ਹ ਵਿਚ ਫਾਂਸੀ ਤੇ ਲਟਕਾਏ ਗਏ।

ਜਦ ਮੈਂ ਸੁੰਦਰ ਸਿੰਘ ਬੱਬਰ ਦੀ ਲਿਖੀ ਹੋਈ ਕਿਤਾਬ ਵਿਚ ਇਨ੍ਹਾਂ ਸੂਰਬੀਰਾਂ ਦੇ ਕਾਰਨਾਮੇ ਪੜ੍ਹੇ ਤਾਂ ਮੈਨੂੰ ਇਟਲੀ ਦੇ ਉਸ ਦੇਸ਼-ਭਗਤ ਗੀਰੀ ਬਾਲਡੀ ਦੀ ਯਾਦ ਆ ਗਈ, ਜਿਸ ਨੇ ਆਪਣੇ ਸਿਰ ਨੂੰ ਤਲੀ ਤੇ ਰਖ ਕੇ ਦੇਸ਼ ਨੂੰ ਅਜ਼ਾਦ ਕਰਾਉਣ ਲਈ ਜਾਨ ਦੀ ਬਾਜ਼ੀ ਲਾ ਦਿੱਤੀ ਸੀ। ਮੈਂ ਸੋਚਣ ਲੱਗਾ ਕਿ ਇਟਲੀ ਵਿਚ ਤੇ ਸਿਰਫ਼ ਇਕ ਗੀਰੀ ਬਾਲਡੀ ਹੀ ਪੈਦਾ ਹੋਇਆ ਅਤੇ ਉਸ ਦੇਸ਼ ਵਿਚ ਉਸ ਦੀਆਂ ਹਜ਼ਾਰਾਂ ਯਾਦਗਾਰਾਂ ਕਾਇਮ ਹੋਈਆਂ; ਪਰ ਸਾਡਾ ਦੇਸ਼ ਕਿੰਨਾ ਅਭਾਗਾ ਹੈ ਕਿ ਏਥੇ ਕਿਸ਼ਨ ਸਿੰਘ ਗੜਗੱਜ, ਬਾਬੂ ਸੰਤਾ ਸਿੰਘ, ਕਰਮ ਸਿੰਘ ਦੌਲਤਪੁਰ ਅਤੇ ਧੰਨਾ ਸਿੰਘ ਵਰਗੇ ਕਈ ਸ਼ਹੀਦਾਂ ਨੇ ਜਨਮ ਲਿਆ। ਪਰ ਕਰੋੜਾਂ ਦੇਸ਼ ਵਾਸੀਆਂ ਨੇ ਉਨ੍ਹਾਂ ਦਾ ਨਾਂ ਵੀ ਨਹੀਂ ਸੁਣਿਆ। ਸਰਕਾਰ ਨੇ ਇਨ੍ਹਾਂ ਬੱਬਰ-ਅਕਾਲੀਆਂ ਦੀ ਗ੍ਰਿਫ਼ਤਾਰੀ ਲਈ ਇਨਾਮ ਮੁਕੱਰਰ ਕੀਤੇ ਹੋਏ ਸਨ। ਪਰ ਉਹ ਫੇਰ ਵੀ ਖੁਲ੍ਹੇ-ਡੁਲ੍ਹੇ ਲਲਕਾਰਦੇ ਫਿਰਦੇ ਸਨ, ਪਬਲਿਕ-ਜਲਸਿਆਂ ਵਿਚ ਤਕਰੀਰਾਂ ਕਰਦੇ ਸਨ, ਸਰਕਾਰ ਦੇ ਵਿਰੁੱਧ ਪਰਚਾਰ ਕਰਦੇ ਸਨ ਅਤੇ ਦਿਨ ਰਾਤੀ

ਹਥਿਆਰ-ਬੰਦ ਕਰਾਂਤੀ ਲਿਆਉਣ ਦੀ ਤਿਆਰੀ ਵਿਚ ਜੁੱਟੇ ਰਹਿੰਦੇ ਸਨ । ਕਾਫ਼ੀ ਸਮੇਂ ਤਕ ਕਿਸੇ ਨੂੰ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਦੀ ਦਲੇਰੀ ਨਾ ਹੋਈ ।

... ... ... ... ...

ਕਰਮ ਸਿੰਘ ਐਡੀਟਰ, ਧੰਨਾ ਸਿੰਘ ਤੇ ਵਰਿਆਮ ਸਿੰਘ ਵਰਗੇ ਸੂਰਬੀਰ ਕਦੇ ਕਦਾਈਂ ਹੀ ਜਨਮ ਲੈਂਦੇ ਹਨ । ਪਰ ਉਹ ਆਪਣੀ ਸੂਰਬੀਰਤਾ ਤੇ ਬਹਾਦਰੀ ਨਾਲ ਦੇਸ਼ ਦੇ ਇਤਿਹਾਸ ਤੇ ਐਸੀ ਛਾਪ ਛੱਡ ਜਾਂਦੇ ਹਨ, ਜਿਸ ਨੂੰ, ਲੱਖ ਕੋਸ਼ਸ਼ ਕਰਨ ਤੇ ਵੀ ਮਿਟਾਇਆ ਨਹੀਂ ਜਾ ਸਕਦਾ ।

ਭਲਾ ਕਰਮ ਸਿੰਘ ਐਡੀਟਰ, ਧੰਨਾ ਸਿੰਘ ਤੇ ਵਰਿਆਮ ਸਿੰਘ ਵਰਗੇ ਸੂਰਬੀਰਾਂ ਦੀਆਂ ਕੁਰਬਾਨੀਆਂ ਵੀ ਕਦੀ ਅਜਾਈਂ ਜਾ ਸਕਦੀਆਂ ਹਨ? ਇਨ੍ਹਾਂ ਵਰਗੇ ਜਾਨ ਵਾਰਨ ਵਾਲੇ ਦੇਸ਼-ਭਗਤਾਂ ਦੀਆਂ ਕੁਰਬਾਨੀਆਂ ਨੇ ਹੀ ਸਦੀਆਂ ਤੋਂ ਗ਼ੁਲਾਮੀ ਵਿਚ ਜਕੜੇ ਹੋਏ ਭਾਰਤਵਰਸ਼ ਨੂੰ ਗ਼ਫ਼ਲਤ ਦੀ ਨੀਂਦ ਤੋਂ ਜਗਾਇਆ । ਹੱਥ-ਕੜੀਆਂ ਤੇ ਬੇੜੀਆਂ ਨੇ ਫੇਰ ਅਜ਼ਾਦੀ ਦੇ ਗੀਤ ਸੁਣਾਏ । ਫਾਂਸੀ ਦੇ ਫੰਦੇ ਤੇ ਫੇਰ ਮੌਤ ਨੇ ਆਪਣਾ ਨਾਚ ਸ਼ੁਰੂ ਕੀਤਾ ਅਤੇ ਅਜ਼ਾਦੀ ਦੀ ਸ਼ਮ੍ਹਾ ਦੇ ਪਰਵਾਨੇ ਸਿਰ ਤੇ ਖੱਫਣ ਬੰਨ੍ਹ ਕੇ ਦੀਵਾਨਿਆਂ ਵਾਂਗ ਮੈਦਾਨ ਵਿਚ ਨਿਤਰੇ

ਰੋਜ਼ਾਨਾ ਪਰਤਾਪ ਵਿਚੋਂ

੨੯ ਜੁਲਾਈ ਤੋਂ ੧ ਅਗਸਤ ੧੯੬੧

# ਬਾਬਾ ਸੁੰਦਰ ਸਿੰਘ ਬੱਬਰ

## ਬੱਬਰ ਲਹਿਰ ਦਾ ਇਕ ਸੂਰਬੀਰ ਯੋਧਾ

[ਵਲੋਂ ਸ੍ਰੀ ਬਨਾਰਸੀ ਦਾਸ ਚਤਰਵੇਦੀ]

੨੮ ਫ਼ਰਵਰੀ, ੧੯੨੫ ਦੀ ਗੱਲ ਹੈ। ਬੱਬਰ ਲਹਿਰ ਦੇ ਮੁਕੱਦਮਿਆਂ ਦਾ ਫ਼ੈਸਲਾ ਹੋਣ ਵਾਲਾ ਸੀ। ਲੋਕੀਂ ਇਹ ਜਾਨਣ ਲਈ ਬੜੇ ਕਾਹਲੇ ਸਨ ਕਿ ਆਖ਼ਰ ਉਨ੍ਹਾਂ ਬਹਾਦਰਾਂ ਦੀ ਕਿਸਮਤ ਦਾ ਕੀ ਫ਼ੈਸਲਾ ਹੋਏਗਾ, ਜਿਨ੍ਹਾਂ ਨੇ ਸੁਤੰਤਰਤਾ-ਸੰਗਰਾਮ ਦੀ ਵੇਦੀ ਤੇ ਕੁਰਬਾਨ ਹੋਣ ਦਾ ਪੱਕਾ ਫ਼ੈਸਲਾ ਕਰ ਲਿਆ ਸੀ। ਫ਼ੈਸਲਾ ਸੁਣਾਇਆ ਗਿਆ ਅਤੇ ਉਸ ਵਿਚ ਮੁਜਰਮ ਨੰ: ੩੦ (ਬਾਬਾ ਸੁੰਦਰ ਸਿੰਘ ਬੱਬਰ) ਨੂੰ ਕਾਲੇ ਪਾਣੀ ਦੀ ਉਮਰ-ਕੈਦ ਦੀ ਸਜ਼ਾ ਸੁਣਾਈ ਗਈ।

ਜੱਜ ਨੇ ਆਪਣੇ ਫ਼ੈਸਲੇ ਵਿਚ ਕਿਹਾ—"ਮੁਜਰਮ ਨੰ: ੩੦ ਸੁੰਦਰ ਸਿੰਘ, ਕਿਸ਼ਨ ਸਿੰਘ ਦਾ ਖੱਬਾ ਹੱਥ ਰਿਹਾ ਹੈ ਅਤੇ ਮੁਜਰਮ ਨੰ: ੮ ਕਰਮ ਸਿੰਘ ਉਸ ਦਾ ਸੱਜਾ ਹੱਥ। ਜਿਹੜੀਆਂ ਗਵਾਹੀਆਂ ਸੁਦਰ ਸਿੰਘ ਦੇ ਖ਼ਿਲਾਫ਼ ਹੋਈਆਂ, ਉਨ੍ਹਾਂ ਤੋਂ ਬਿਨਾਂ ਕਿਸੇ ਸ਼ਕ ਦੇ ਇਹ ਸਾਬਤ ਹੋ ਜਾਂਦਾ ਹੈ ਕਿ ਕਿਸ਼ਨ ਸਿੰਘ ਨਾਲ ਮੁਜਰਮ ਦਾ ਪੱਕਾ ਸੰਬੰਧ ਸੀ ਅਤੇ ਉਹ ਕਿਸ਼ਨ ਸਿੰਘ ਦੇ ਭਾਸ਼ਣਾਂ ਦੇ ਬਾਅਦ ਹਿੰਸਾਤਮਕ ਕਵਿਤਾਵਾਂ ਸੁਣਾਇਆ ਕਰਦਾ ਸੀ। ਇਹ ਮੁਜਰਮ ਕੋਈ ਮਮੂਲੀ ਆਦਮੀ ਨਹੀਂ, ਸਗੋਂ ਬੱਬਰ ਲਹਿਰ ਦਾ ਨੇਤਾ ਤੇ ਸੰਚਾਲਕ ਹੈ। ਜਿੰਨੇ ਵੀ ਕਤਲ ਤੇ ਜਿੰਨੇ ਵੀ ਜੁਰਮ ਇਸ ਸਾਜ਼ਸ਼ ਦੇ ਸਿਲਸਿਲੇ ਵਿਚ ਕੀਤੇ ਗਏ ਹਨ, ਉਨ੍ਹਾਂ ਸਾਰਿਆਂ ਦੀ ਜ਼ਿੰਮੇਵਾਰੀ ਏਸ ਮੁਜਰਮ ਤੇ ਪੈਂਦੀ ਹੈ ਅਤੇ ਮੈਂ ਏਸ ਨੂੰ ਕਾਲੇ ਪਾਣੀ ਦੀ ਉਮਰ-ਕੈਦ ਦੀ ਸਜ਼ਾ ਦੇਂਦਾ ਹਾਂ।"

ਹੁਣੇ ਉਸ ਦਿਨ ਇਕ ੭੬ ਸਾਲਾ ਆਦਮੀ ਸਾਡੇ ਘਰ ਆਇਆ। ਉਸ ਦੀ ਜਾਣ-ਪਛਾਣ ਕਰਾਉਂਦੇ ਹੋਏ 'ਪਰਤਾਪ' ਦੇ ਐਡੀਟਰ ਸ੍ਰੀ ਚਮਨ ਲਾਲ 'ਅਜ਼ਾਦ' ਨੇ ਕਿਹਾ-"ਜਿਸ ਦਾ ਜ਼ਿਕਰ ਮੈਂ ਫੋਨ ਤੇ ਕੀਤਾ ਸੀ ਅਤੇ ਜਿਸ ਦੀ ਕਿਤਾਬ ਦੀ ਮਦਦ ਨਾਲ ਮੈਂ ਅਖ਼ਬਾਰ ਵਿਚ ਚਾਰ ਮਜ਼ਮੂਨ ਬੱਬਰ ਲਹਿਰ ਬਾਰੇ ਲਿਖੇ ਸਨ, ਉਹ ਇਹੋ ਬਾਬਾ ਸੁੰਦਰ ਸਿੰਘ ਬੱਬਰ ਹੈ।"

ਮੈਂ ਬੱਬਰ ਅਕਾਲੀਆਂ ਦੇ ਬਾਰੇ ਬਹੁਤ ਪਹਿਲਾਂ ਸੁਣ ਚੁਕਾ ਸਾਂ ਅਤੇ ਉਨ੍ਹਾਂ ਵਿਚ ਇਕ ਸ਼ਹੀਦ ਧੰਨਾ ਸਿੰਘ ਦੇ ਅਦਭੁਤ ਬਲੀਦਾਨ ਦਾ ਜ਼ਿਕਰ ਮੁਖਬਰ ਸ਼ਿਵ ਵਰਮਾ ਨੇ ਮੈਨੂੰ ਸੁਣਾਇਆ ਸੀ, ਪਰ ਮੈਂ ਕਦੇ ਵੀ ਇਹ ਆਸ ਨਹੀਂ ਸੀ ਕੀਤੀ ਕਿ ਉਸ ਲਹਿਰ ਦੇ ਇਕ ਮੁੱਖ ਜਨਮ-ਦਾਤਾ ਦੇ ਦਰਸ਼ਨ ਕਰਨ ਦਾ ਸੁਭਾਗ ਵੀ ਮੈਨੂੰ ਕਦੇ ਪਰਾਪਤ ਹੋਵੇਗਾ।

ਬਾਬਾ ਸੁੰਦਰ ਸਿੰਘ ਜੀ ਅੱਜ ਮੇਰੇ ਘਰ ਆਏ ਸਨ, ਜਿਵੇਂ ਗੰਗਾ ਮਾਈ ਆਪ ਹੀ ਮੇਰਾ ਘਰ ਪਵਿਤਰ ਕਰਨ ਲਈ ਆਪਣੀ ਧਾਰਾ ਲਿਆਈ ਹੋਵੇ।

ਬੱਬਰ ਲਹਿਰ ਦੇ ਨੇਤਾ ਸ੍ਰੀ ਕਿਸ਼ਨ ਸਿੰਘ ਗੜਗੱਜ ਸਨ, ਅਤੇ ਉਨ੍ਹਾਂ ਦੇ ਵੱਡੇ ਸਾਥੀ ਦੋ ਸਨ : ਇਕ ਸ੍ਰੀ ਕਰਮ ਸਿੰਘ ਤੇ ਦੂਜਾ ਸ੍ਰੀ ਸੁੰਦਰ ਸਿੰਘ। ਕਿਸ਼ਨ ਸਿੰਘ ਜੀ ਨੂੰ ਫਾਂਸੀ ਹੋ ਗਈ ਅਤੇ ਕਰਮ ਸਿੰਘ ਜੇਲ੍ਹ ਵਿਚ ਹੀ ਚਲ ਵਸੇ। ਉਨ੍ਹਾਂ ਤਿੰਨਾਂ ਵਿਚੋਂ ਸਿਰਫ਼ ਬਾਬਾ ਸੁੰਦਰ ਸਿੰਘ ਹੀ ਬਾਕੀ ਰਹਿ ਗਏ ਹਨ। ਉਨ੍ਹਾਂ ਦੇ ਮੁਖ ਤੋਂ ਮੈਂ ਏਸ ਲਹਿਰ ਦਾ ਬਿਰਤਾਂਤ ਸੁਣਿਆ। ਬਾਬਾ ਜੀ ਨੇ ਕਿਹਾ, ਜਦ ਕਿਸ਼ਨ ਸਿੰਘ ਨੂੰ ਫਾਂਸੀ ਦਾ ਹੁਕਮ ਹੋਇਆ, ਤਾਂ ਉਨ੍ਹਾਂ ਨੇ ਮੈਨੂੰ ਤੇ ਕਰਮ ਸਿੰਘ ਨੂੰ ਬੁਲਾ ਕੇ ਕਿਹਾ, "ਜੇ ਤੁਸੀਂ ਲੋਕ ਜੇਲ੍ਹ ਤੋਂ ਜੀਊਂਦੇ ਬਚ ਕੇ ਬਾਹਰ ਜਾਓ ਤਾਂ ਦੋ ਕੰਮ ਜ਼ਰੂਰ ਕਰਨੇ, ਇਕ ਬੱਬਰ ਲਹਿਰ ਦਾ ਇਤਿਹਾਸ ਲਿਖਣਾ ਅਤੇ ਦੂਜੇ ਉਹਨਾਂ ਦੀ ਕੋਈ ਯਾਦਗਾਰ ਕਾਇਮ ਕਰਨ ਦੀ ਕੋਸ਼ਸ਼ ਕਰਨਾ। ਬਾਬਾ ਸੁੰਦਰ ਸਿੰਘ ਨੇ ਪੰਜਾਬੀ (ਗੁਰਮੁਖੀ ਅੱਖਰਾਂ) ਵਿਚ ਇਤਿਹਾਸ ਤਾਂ ਲਿਖ ਲਿਆ ਹੈ, ਪਰ ਯਾਦਗਾਰ ਦੀ ਗੱਲ ਅਜੇ ਤਕ ਉਥੇ ਦੀ ਉਥੇ

ਹੈ। ਖ਼ੁਸ਼ਕਿਸਮਤੀ ਦੀ ਗੱਲ ਹੈ ਕਿ ਬਾਬਾ ਸੁੰਦਰ ਸਿੰਘ ਅਜੇ ਵੀ ਸਾਡੇ ਵਿਚ ਮੌਜੂਦ ਹਨ। ਉਨ੍ਹਾਂ ਤੋਂ ਬੱਬਰ ਲਹਿਰ ਦੀਆਂ ਬਹਾਦਰੀ ਦੀਆਂ ਘਟਨਾਵਾਂ ਦਾ ਹਾਲ ਸੁਣਨਾ ਭਾਰਤੀ ਸੁਤੰਤਰਤਾ-ਸੰਗਰਾਮ ਦੇ ਇਕ ਭੁੱਲ-ਚੁਕੇ ਅਧਿਆਇ ਦਾ ਪਾਠ ਕਰਨਾ ਹੈ।

ਸ਼ਹੀਦ ਧੰਨਾ ਸਿੰਘ ਦਾ ਹਾਲ ਸੁਣਾਉਂਦੇ ਹੋਏ ਉਨ੍ਹਾਂ ਨੇ ਕਿਹਾ, "ਅਸੀਂ ਬੱਬਰ ਲੋਕਾਂ ਨੇ ਇਹ ਫ਼ੈਸਲਾ ਕਰ ਲਿਆ ਸੀ ਕਿ ਅਸੀਂ ਦੇਸ਼ ਲਈ ਵਿਸ਼ਵਾਸਘਾਤ ਕਰਨ ਵਾਲਿਆਂ ਨੂੰ ਮੌਤ ਦੇ ਘਾਟ ਉਤਾਰ ਦਿਆਂਗੇ, ਕਿਉਂਕਿ ਅਸੀਂ ਏਸ ਨਤੀਜੇ ਤੇ ਪੁੱਜ ਚੁਕੇ ਹਾਂ ਕਿ ਸਿਰਫ਼ ਅਹਿੰਸਾ ਨਾਲ ਕੰਮ ਨਹੀਂ ਚਲੇਗਾ। ਧੰਨਾ ਸਿੰਘ ਨੇ ਇਸ ਮੁਸ਼ਕਲ ਫ਼ਰਜ਼ ਨੂੰ ਪੂਰਾ ਕੀਤਾ ਅਤੇ ਕਿੰਨੇ ਹੀ ਗ਼ੱਦਾਰਾਂ ਨੂੰ ਪਰਲੋਕ ਭੇਜ ਦਿੱਤਾ। ਉਨ੍ਹਾਂ ਦੇ ਸਿਰ ਦਾ ਕਈ ਹਜ਼ਾਰ ਰੁਪਏ ਇਨਾਮ ਸੀ। ਜਵਾਲਾ ਸਿੰਘ ਨਾਂ ਦੇ ਇਕ ਆਦਮੀ ਦੇ ਮਨ ਵਿਚ ਇਹ ਲਾਲਚ ਪੈਦਾ ਹੋਇਆ ਕਿ ਕਿਉਂ ਨਾ ਵਿਸ਼ਵਾਸਘਾਤ ਕਰ ਕੇ ਇਸ ਇਨਾਮ ਨੂੰ ਪਰਾਪਤ ਕਰਾਂ। ਅਤੇ ਉਸ ਨੇ ਪੁਲਿਸ ਨੂੰ ਖ਼ਬਰ ਦੇ ਦਿੱਤੀ ਕਿ ਮੈਂ ਧੰਨਾ ਸਿੰਘ ਨੂੰ ਫੜਵਾ ਸਕਦਾ ਹਾਂ, ਪਰ ਆਪਣੇ ਘਰ ਨਹੀਂ, ਕਿਸੇ ਹੋਰ ਘਰ। ਜਵਾਲਾ ਸਿੰਘ ਧੰਨਾ ਸਿੰਘ ਨੂੰ ਇਕ ਹੋਰ ਪਿੰਡ ਲੈ ਗਿਆ ਅਤੇ ਪੁਲਿਸ ਨੂੰ ਖ਼ਬਰ ਦੇ ਦਿਤੀ। ਪੁਲਿਸ ਸੁਪ੍ਰੰਟੰਡੰਟ ਮਿਸਟਰ ਹਾਰਟਨ ੩੦-੪੦ ਆਦਮੀ ਲੈ ਕੇ ਉਥੇ ਆ ਧਮਕੇ ਅਤੇ ਪੁੱਛਿਆ, 'ਧੰਨਾ ਸਿੰਘ ਕਿੱਥੇ ਹੈ?' ਜਵਾਲਾ ਸਿੰਘ ਨੇ ਕਿਹਾ, 'ਉਹ ਉਸ ਕਮਰੇ ਵਿਚ ਸੁੱਤਾ ਪਿਆ ਹੈ।' ਹਾਰਟਨ ਨੇ ਪੁੱਛਿਆ, 'ਉਸ ਕੋਲ ਕੋਈ ਹਥਿਆਰ ਤੇ ਨਹੀਂ?' ਜਵਾਲਾ ਸਿੰਘ ਨੇ ਕਿਹਾ, 'ਸਿਰਫ਼ ਇਕ ਰਿਵਾਲਵਰ ਹੈ, ਜਿਹੜਾ ਉਸ ਦੇ ਸਿਰ੍ਹਾਣੇ ਟੰਗਿਆ ਹੋਇਆ ਹੈ।' ਹਾਰਟਨ ਨੇ ਕਿਹਾ, 'ਸਾਨੂੰ ਮਰਵਾ ਦੇਣਾ ਚਾਹੁੰਦੇ ਓ? ਪਹਿਲਾਂ ਰਿਵਾਲਵਰ ਚੁਕ ਲਿਆਓ। ਫੇਰ ਅਸੀਂ ਉਸ ਨੂੰ ਫੜਾਂਗੇ।' ਜਵਾਲਾ ਸਿੰਘ ਨੇ ਇਸੇ ਤਰ੍ਹਾਂ ਕੀਤਾ ਅਤੇ ਫੇਰ ੧੦-੧੨ ਆਦਮੀਆਂ ਨੇ ਇਕੱਠੇ ਧਾਵਾ ਬੋਲ ਕੇ ਸੁੱਤੇ ਪਏ ਧੰਨਾ ਸਿੰਘ ਨੂੰ ਫ਼ੜ ਲਿਆ ਅਤੇ ਹੱਥਕੜੀ ਲਾ ਦਿਤੀ। ਜਦ ਧੰਨਾ ਸਿੰਘ ਨੂੰ ਖੜਾ ਕੀਤਾ ਗਿਆ ਤਾਂ

ਹਾਰਟਨ ਨੇ ਮੇਹਣਾ ਮਾਰਦੇ ਹੋਏ ਕਿਹਾ, 'ਧੰਨਾ ਸਿੰਘ, ਤੂੰ ਤੇ ਐਲਾਨ ਕੀਤਾ ਸੀ ਕਿ ਤੈਨੂੰ ਕੋਈ ਜੀਉਂਦਾ ਫੜ ਨਹੀਂ ਸਕਦਾ। ਦੇਖ ਤੂੰ ਜੀਉਂਦਾ ਵੀ ਹੈਂ ਤੇ ਫੜਿਆ ਵੀ ਗਿਆ ਏਂ।' ਇਹ ਸੁਣਦਿਆਂ ਹੀ ਧੰਨਾ ਸਿੰਘ ਦੀਆਂ ਅੱਖਾਂ ਲਾਲ ਹੋ ਗਈਆਂ। ਹਾਰਟਨ ਨੇ ਝਟ ਇਕ ਸਿਪਾਹੀ ਨੂੰ ਆਰਡਰ ਦਿੱਤਾ ਕਿ ਇਸ ਦੀਆਂ ਅੱਖਾਂ ਤੇ ਪੱਟੀ ਬੰਨ੍ਹ ਦੇਹ। ਧੰਨਾ ਸਿੰਘ ਨੇ ਕਿਹਾ, 'ਤੂੰ ਬੜਾ ਡਰਪੋਕ ਆਦਮੀ ਏਂ। ਇਸ ਹਾਲਤ ਵਿਚ ਵੀ, ਜਦ ਮੈਂ ਜਕੜਿਆ ਹੋਇਆ ਖੜਾ ਹਾਂ, ਤੂੰ ਮੇਰੀ ਅੱਖ ਨਾਲ ਅੱਖ ਨਹੀਂ ਮਿਲਾ ਸਕਦਾ। ਦੂਜਿਆਂ ਨੂੰ ਹੁਕਮ ਦੇ ਰਿਹਾ ਏਂ।' ਇਹ ਗੱਲ ਸੁਣ ਕੇ ਹਾਰਟਨ ਆਪ ਧੰਨਾ ਸਿੰਘ ਦੀਆਂ ਅੱਖਾਂ ਤੇ ਪੱਟੀ ਬੰਨ੍ਹਣ ਲਈ ਅੱਗੇ ਵਧਿਆ। ਇਹ ਦੇਖਦਿਆਂ ਹੀ ਧੰਨਾ ਸਿੰਘ ਨੂੰ ਐਨਾ ਕ੍ਰੋਧ ਚੜ੍ਹਿਆ ਕਿ ਉਸ ਨੇ ਬੜੇ ਜ਼ੋਰ ਨਾਲ ਆਪਣੇ ਹੱਥਾਂ ਨੂੰ ਇਕ ਝਟਕਾ ਦਿੱਤਾ, ਜਿਸ ਨਾਲ ਜ਼ੰਜੀਰ ਟੁੱਟ ਗਈ ਅਤੇ ਧੰਨਾ ਸਿੰਘ ਦੀ ਕੁਹਣੀ ਉਸ ਦੀ ਕਮਰ ਤੇ ਵੱਜੀ, ਜਿਥੇ ਇਕ ਬੰਬ ਰਖਿਆ ਹੋਇਆ ਸੀ। ਉਸ ਬੰਬ ਦੇ ਫਟਣ ਨਾਲ ਧੰਨਾ ਸਿੰਘ ਦੀ ਬੋਟੀ ਬੋਟੀ ਉਡ ਗਈ ਅਤੇ ਨਾਲ ਹੀ ਉਸ ਵਕਤ ਪੰਜ ਆਦਮੀ ਚਲ ਵਸੇ ਅਤੇ ਤਿੰਨ ਸਖ਼ਤ ਜ਼ਖ਼ਮੀ ਹੋਏ। ਉਨ੍ਹਾਂ ਵਿਚ ਹਾਰਟਨ ਤੇ ਉਨ੍ਹਾਂ ਦਾ ਅਸਿਸਟੈਂਟ ਜੈਨਕਿਨਸ ਵੀ ਸੀ। ਫੇਰ ਉਹ ਤਿੰਨੇ ਵੀ ਮਰ ਗਏ। ਏਸ ਤਰ੍ਹਾਂ ਅੱਠ ਆਦਮੀਆਂ ਨੂੰ ਲੈ ਕੇ ਧੰਨਾ ਸਿੰਘ ਸ਼ਹੀਦ ਹੋ ਗਏ।"

ਮੈਂ ਬਾਬਾ ਸੁੰਦਰ ਸਿੰਘ ਨੂੰ ਪੁੱਛਿਆ, "ਤੁਸੀਂ ਧੰਨਾ ਸਿੰਘ ਨੂੰ ਕਦ ਤੋਂ ਜਾਣਦੇ ਓ ?"

ਉਨ੍ਹਾਂ ਨੇ ਬੜੀ ਨਿਮਰਤਾ ਨਾਲ ਕਿਹਾ, "ਜਦ ਸੰਨ ੧੯੨੧ ਵਿਚ ਉਨ੍ਹਾਂ ਬੱਬਰ ਧਰਮ ਗ੍ਰਹਿਣ ਕੀਤਾ ਸੀ, ਉਸ ਵੇਲੇ ਮੈਂ ਵੀ ਮੌਜੂਦ ਸਾਂ। ਉਂਜ ਮੈਂ ਉਨ੍ਹਾਂ ਨੂੰ ੧੯੨੦ ਤੋਂ ਜਾਣਦਾ ਹਾਂ, ਕਿਉਂਕਿ ਉਨ੍ਹਾਂ ਦਾ ਪਿੰਡ ਮੇਰੇ ਪਿੰਡ ਤੋਂ ਸਿਰਫ਼ ਤਿੰਨ ਮੀਲ ਦੀ ਦੂਰੀ ਤੇ ਹੈ।"

ਫੇਰ ਬਾਬੇ ਨੇ ਚਾਰ ਹੋਰ ਸ਼ਹੀਦਾਂ ਦੀ ਕਥਾ ਸੁਣਾਈ, ਜਿਹੜੇ ਪੁਲਿਸ ਨਾਲ ਮੁੱਠ-ਭੇੜ ਵਿਚ ਮਾਰੇ ਗਏ ਸਨ। ਉਨ੍ਹਾਂ ਦੇ ਨਾਂ ਸਨ—

ਕਰਮ ਸਿੰਘ, ਉਦੇ ਸਿੰਘ, ਕਿਸ਼ਨ ਸਿੰਘ ਤੇ ਸੁਰਿੰਦਰ ਸਿੰਘ । ਉਨ੍ਹਾਂ ਲੋਕਾਂ ਨੇ ਇਕ ਪਿੰਡ ਵਿਚ ਸ਼ਰਨ ਲਈ ਹੋਈ ਸੀ ਅਤੇ ਉਨ੍ਹਾਂ ਦੇ ਨਾਲ ਵੀ ਵਿਸ਼ਵਾਸਘਾਤ ਕੀਤਾ ਗਿਆ ਸੀ । ਪੁਲਿਸ ਨੇ ਉਨ੍ਹਾਂ ਨੂੰ ਘੇਰ ਲਿਆ । ਉਨ੍ਹਾਂ ਨੇ ਆਪਣੇ ਹਥਿਆਰ ਦੇਖੇ ਤਾਂ ਮਲੂਮ ਹੋਇਆ ਕਿ ਉਹ ਬੇਕਾਰ ਕਰ ਦਿੱਤੇ ਗਏ ਹਨ । ਪਿੰਡ ਨੂੰ ਤਬਾਹ ਹੋਣ ਤੋਂ ਬਚਾਉਣ ਲਈ ਉਨ੍ਹਾਂ ਨੇ ਨੱਸ ਜਾਣਾ ਠੀਕ ਸਮਝਿਆ । ਨੱਸ ਕੇ ਉਹ ਲਾਗੇ ਦੇ ਦਰਿਆ ਵਿਚ ਕੁੱਦ ਪਏ । ਉਨ੍ਹਾਂ ਵਿਚੋਂ ਤਿੰਨ ਤੇ ਗੋਲੀ ਦਾ ਸ਼ਿਕਾਰ ਹੋਏ ਅਤੇ ਚੌਥਾ ਕਿਸੇ ਤਰ੍ਹਾਂ ਬਚ ਕੇ ਦਰਿਆ ਤੋਂ ਪਾਰ ਜਾ ਕੇ ਘਾਹ ਵਿਚ ਲੁਕ ਗਿਆ । ਜਦ ਇਕ ਸਿਪਾਹੀ ਲਭਦਾ ਲਭਦਾ ਓਧਰੋਂ ਲੰਘਿਆ ਤਾਂ ਉਸ ਬਹਾਦਰ ਨੇ ਤਲਵਾਰ ਨਾਲ ਸਿਪਾਹੀ ਦੀ ਲੱਤ ਵੱਢ ਦਿਤੀ ਅਤੇ ਉਹ ਬੱਬਰ ਉਥੇ ਹੀ ਸ਼ਹੀਦ ਹੋ ਗਿਆ ।

ਬੱਬਰਾਂ ਦੇ ਪਰਭਾਵ ਦਾ ਅੰਦਾਜ਼ਾ ਏਸੇ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਸੰਨ ੧੯੨੩ ਵਿਚ ਬ੍ਰਿਟਿਸ਼ ਪਾਰਲੀਮੈਂਟ ਵਿਚ ਕਿਸੇ ਨੇ ਸੁਆਲ ਕੀਤਾ ਸੀ, "ਜੇ ਪੰਜਾਬ ਦੇ ਤਿੰਨ ਜ਼ਿਲਿਆ ਤੇ ਬ੍ਰਿਟਿਸ਼ ਸਰਕਾਰ ਹਕੂਮਤ ਨਹੀਂ ਕਰ ਸਕਦੀ, ਤਾਂ ਫੇਰ ਕਿਉਂ ਨਾ ਉਨ੍ਹਾਂ ਨੂੰ ਕਿਸੇ ਦੇਸੀ ਰਿਆਸਤ ਨਾਲ ਮਿਲਾ ਦਿਤਾ ਜਾਏ ।"

ਇਹ ਤਿੰਨ ਜ਼ਿਲੇ ਸਨ-ਹੁਸ਼ਿਆਰਪੁਰ, ਲੁਧਿਆਣਾ ਤੇ ਕਪੂਰਥਲੇ ਦਾ ਕੁਝ ਹਿੱਸਾ ।

ਰੋਪੜ ਤੋਂ ਲੈ ਕੇ ਮੁਕੇਰੀਆਂ ਤਕ ਜਿਹੜੀ ਲਗਭਗ ੧੦੦ ਮੀਲ ਲੰਮੀ ਸੜਕ ਜਾਂਦੀ ਹੈ, ਉਸ ਤੇ ਹਜ਼ਾਰਾਂ ਹੀ ਅੰਬਾਂ ਦੇ ਰੁੱਖ ਸਨ ਅਤੇ ਉਨ੍ਹਾਂ ਦੀ ਲਕੜੀ ਦਾ ਠੇਕਾ ਹਰ ਸਾਲ ਹੋਇਆ ਕਰਦਾ ਸੀ । ਪਰ ਬੱਬਰ ਅਕਾਲੀਆਂ ਨੇ ਐਲਾਨ ਕਰ ਦਿੱਤਾ ਸੀ ਕਿ ਇਨ੍ਹਾਂ ਅੰਬਾਂ ਦੇ ਫਲਾਂ ਤੇ ਤਾਂ ਰਾਹੀਆਂ ਦਾ ਹੱਕ ਹੈ ਅਤੇ ਲਕੜੀਆਂ ਤੇ ਕਿਸਾਨਾਂ ਦਾ, ਜਿਨ੍ਹਾਂ ਦੇ ਖੇਤਾਂ ਵਿਚ ਉਨ੍ਹਾਂ ਦੀ ਛਾਂ ਪੈਂਦੀ ਹੈ । ਏਸ ਲਈ ਕੋਈ ਆਦਮੀ ਠੇਕਾ ਨਾ ਲਏ । ਨਤੀਜਾ ਇਹ ਨਿਕਲਿਆ ਕਿ ਕਿਸੇ ਨੇ ਠੇਕਾ ਨਾ ਲਿਆ ।

ਦੋ ਦਿਨ ਸਵੇਰ ਤੋਂ ਅਜੀਂ ਬੱਬਰ ਅਕਾਲੀਆਂ ਦਾ ਹਾਲ ਸੁਣਦੇ

ਰਹੇ ਅਤੇ ਸਾਡੇ ਦਿਲ ਵਿਚ ਇਹ ਸੁਆਲ ਉਠਦਾ ਰਿਹਾ ਕਿ ਪਿਛਲੇ ੧੪ ਸਾਲਾਂ ਵਿਚ ਅਸਾਂ ਇਨ੍ਹਾਂ ਸੂਰਬੀਰਾਂ ਦਾ ਇਤਿਹਾਸ ਕਿਉਂ ਨਹੀਂ ਲਿਖਿਆ । ਇਸ ਸਮੇਂ ਵਿਚ ਕਿੰਨੇ ਹੀ ਪੀ-ਐਚ. ਡੀ. ਬਣ ਗਏ ਹੋਣਗੇ ਅਤੇ ਹਜ਼ਾਰਾਂ ਘਟੀਆ ਕਿਤਾਬਾਂ ਤੇ ਕਿੰਨੇ ਹੀ ਫ਼ਜ਼ੂਲ ਪੋਥੇ ਛਪ ਗਏ ਹੋਣਗੇ, ਪਰ ਬੱਬਰ ਅਕਾਲੀਆਂ ਦੀ ਸੂਰਬੀਰਤਾ ਦਾ ਇਤਿਹਾਸ ਕਿਸੇ ਨੇ ਨਹੀਂ ਲਿਖਿਆ ।

ਅਸਲ ਵਿਚ ਇਹ ਸੁਆਲ ਹਿੰਸਾ ਤੇ ਅਹਿੰਸਾ ਦਾ ਨਹੀਂ । ਹੁਣ ਵੀ ਸਾਡਾ ਦੇਸ਼ ਕਰੋੜਾਂ ਰੁਪਏ ਹਰ ਸਾਲ ਹਥਿਆਰ ਬਣਾਉਣ ਤੇ ਖ਼ਰਚ ਕਰਦਾ ਹੈ ਅਤੇ ਇਹ ਹਥਿਆਰ ਅਹਿੰਸਾਤਮਕ ਨਹੀਂ ।

ਭਾਵੇਂ ਅਸੀਂ ਮੰਨਦੇ ਹਾਂ ਕਿ ਹੁਣ ਹਿੰਸਾਤਮਕ ਉਪਾਵਾਂ ਦੀ ਵਰਤੋਂ ਸਮੇਂ ਦੀ ਚਾਲ ਤੋਂ ਪਛੜ ਗਈ ਹੈ, ਫੇਰ ਵੀ ਇਤਿਹਾਸ ਲਿਖਦੇ ਸਮੇਂ ਉਸ ਸਮੇਂ ਦੇ ਹਾਲਾਤ ਦਾ ਖ਼ਿਆਲ ਵੀ ਰਖਣਾ ਪੈਂਦਾ ਹੈ ।

ਜਿਨ੍ਹਾਂ ਦੀ ਗੋਦ ਵਿਚ ਬੱਬਰ ਲਹਿਰ ਨੇ ਜਨਮ ਲਿਆ ਅਤੇ ਜਿਨ੍ਹਾਂ ਦੀਆਂ ਅੱਖਾਂ ਦੇ ਸਾਮ੍ਹਣੇ ਬੱਬਰ ਲਹਿਰ ਦੀਆਂ ਸੂਰਬੀਰਤਾ ਦੀਆਂ ਘਟਨਾਵਾਂ ਵਾਪਰੀਆਂ, ਉਹ ਬਾਬਾ ਸੁੰਦਰ ਸਿੰਘ ਸਾਡੇ ਵਿਚ ਮੌਜੂਦ ਹਨ ।

ਆਪਣੀ ਅਫ਼ਰੀਕਾ ਦੀ ਯਾਤਰਾ ਵਿਚ ਸਾਡੀ ਬੜੀ ਇੱਛਾ ਸੀ ਕਿਸੇ ਬੱਬਰ ਸ਼ੇਰ ਨੂੰ ਦੇਖੀਏ ਅਤੇ ਏਸੇ ਲਈ ਮੋਟਰ ਰਾਹੀਂ ਉਥੋਂ ਸੰਘਣੇ ਜੰਗਲਾਂ ਵਿਚ ਇਕ ਹਜ਼ਾਰ ਮੀਲ ਲੰਮਾ ਸਫ਼ਰ ਵੀ ਅਸਾਂ ਕੀਤਾ ਸੀ, ਪਰ ਬੱਬਰ ਸ਼ੇਰ ਦੇ ਦਰਸ਼ਨ ਸਾਨੂੰ ਨਸੀਬ ਨਹੀਂ ਹੋਏ । ਹਾਂ, ਇਕ ਮੀਲ ਦੂਰੋਂ ਉਸ ਦੀ ਗਰਜ ਜ਼ਰੂਰ ਸੁਣੀ ਸੀ ।

ਅੱਜ ਸਾਡੇ ਘਰ ਵਿਚ ਹੀ ਬੱਬਰ ਸ਼ੇਰ ਮੌਜੂਦ ਸੀ ਜਿਹੜਾ ੨੫ ਸਾਲ ਬ੍ਰਿਟਿਸ਼ ਸਰਕਾਰ ਦੇ ਕਟਹਿਰੇ ਵਿਚ ਗੱਜਦਾ ਰਿਹਾ ਅਤੇ ੭੬ ਸਾਲ ਦੀ ਉਮਰ ਵਿਚ ਵੀ ਉਸ ਦੀ ਗਰਜ ਅਜੇ ਵੀ ਸੁਣੀ ਜਾ ਸਕਦੀ ਹੈ ।

ਬ੍ਰਿਟਿਸ਼ ਸਰਕਾਰ ਜਿਸ ਨੂੰ ਮੁਜਰਮ ਨੰ: ੩੦ ਸਮਝਦੀ ਸੀ, ਉਸ ਨੂੰ ਅਸੀਂ ਬੱਬਰ ਸ਼ੇਰ ਨੰ: ੧ ਮੰਨਦੇ ਹਾਂ । ਫ਼ਰਕ ਸਿਰਫ਼ ਏਨਾ ਹੀ ਹੈ ।

ਹਿੰਦੀ ਦੈਨਿਕ 'ਸੰਸਾਰ'

**੫ ਅਕਤੂਬਰ ੧੯੬੧ ਦੇ ਲੇਖ ਦਾ ਅਨੁਵਾਦ**

# ਮੁਖ ਬੰਧ

[ਵਲੋਂ- ਡਾ. ਭਾਗ ਸਿੰਘ ਪੀ-ਐਚ. ਡੀ., ਐਮ.ਐਲ.ਏ.]

ਬੱਬਰ ਅਕਾਲੀ ਲਹਿਰ ਉਸ ਸਮੇਂ ਪੈਦਾ ਹੋਈ ਜਦੋਂ ਗੁਰਦਵਾਰਾ ਸੁਧਾਰ ਦੀ ਤਹਿਰੀਕ ਇਕ ਅਤਿਅੰਤ ਨਾਜ਼ਕ ਦੌਰ ਵਿਚੋਂ ਲੰਘ ਰਹੀ ਸੀ, ਜਿਨ੍ਹੀਂ ਦਿਨੀਂ ਪੰਜਾਬ ਵਿਚ ਸਾਮਰਾਜ ਵਿਰੁਧ ਅੱਗ ਪੈਦਾ ਕਰਨ ਵਾਲੀ ਰਗੜ ਤੇ ਟੱਕਰ ਚੱਲ ਰਹੀ ਸੀ, ਜਦੋਂ ਗੁਰਦਵਾਰਾ ਸੁਧਾਰ ਲਹਿਰ ਬਲਵਾਨ ਜਨਤਕ ਰੂਪ ਲੈ ਰਹੀ ਸੀ।

ਪਰ ਇਸ ਲਹਿਰ ਦੇ ਪੈਦਾ ਹੋਣ ਦੇ ਕਾਰਨਾਂ ਨੂੰ ਤੇ ਇਸ ਦੇ ਇਤਿਹਾਸਕ ਪਿਛੋਕੜ ਨੂੰ ਪੂਰੀ ਤਰ੍ਹਾਂ ਸਮਝਣ ਵਾਸਤੇ ਕੇਵਲ ਗੁਰਦਵਾਰਾ ਸੁਧਾਰ ਲਹਿਰ ਨੂੰ ਦੇਖਣਾ ਹੀ ਕਾਫ਼ੀ ਨਹੀਂ, ਸਗੋਂ ਉਸ ਵੇਲੇ ਦੇਸ਼ ਭਰ ਵਿਚ ਚਲ ਰਹੇ ਕੌਮੀ (ਰਾਜਸੀ ਤੇ ਆਰਥਕ) ਅੰਦੋਲਨ ਨੂੰ ਪੜਚੋਲਣਾ ਭੀ ਜ਼ਰੂਰੀ ਹੈ। ਇਹ ਉਹ ਸਮਾ ਸੀ ਜਦੋਂ ਸਾਮਰਾਜ ਹਥੀਂ ਜਗੀਰਦਾਰੀ ਦਾ ਕਿਸਾਨ ਜਨਤਾ ਉਪਰ ਲੱਕ-ਤੋੜਵਾਂ ਆਰਥਕ ਭਾਰ ਅਸਹਿ ਹੋ ਚੁੱਕਾ ਸੀ। ਕੌਮੀ ਅਜ਼ਾਦੀ ਦੀ ਲਹਿਰ ਕਈ ਪੜਾਉ ਲੰਘਦੀ ਹੋਈ ਸਾਮਰਾਜ ਤੇ ਜਗੀਰਦਾਰੀ ਪੁਰ ਸਿੱਧੀਆਂ ਚੋਟਾਂ ਕਰਨ ਤੇ ਉਤਰ ਆਈ ਸੀ। ੧੯੨੦-੩੦ ਦੇ ਦਹਾਕੇ ਵਿਚ ਹੋਈਆਂ ਰਾਜਸੀ, ਸਮਾਜਕ ਜਾਂ ਆਰਥਕ ਘਟਨਾਵਾਂ ਨੂੰ ਸਮਝਣ ਲਈ ਉਨ੍ਹਾਂ ਦੇ ਪਿਛੋਕੜ ਨੂੰ ਦੇਖਣਾ ਬਹੁਤ ਜ਼ਰੂਰੀ ਹੈ ਜਿਵੇਂ ਕਿ ਸਾਮਰਾਜ ਤੇ ਉਸ ਦੀਆਂ ਹਮਾਇਤੀ ਤਾਕਤਾਂ ਜਗੀਰਦਾਰੀ ਆਦਿ ਆਪਣੇ ਭ੍ਰਿਸ਼ਟਾਚਾਰ ਤੇ ਆਦਮ-ਖਾਣੇ ਖ਼ਾਸੇ ਦੇ ਕਾਰਨ ਜਨਤਾ ਦੇ ਪਰਚੰਡ ਕੋਪ ਦਾ ਨਿਸ਼ਾਨਾ ਬਣ ਚੁੱਕੀਆਂ ਸਨ। ਭਾਵ ਇਕ ਪਾਸੇ ਸਾਮਰਾਜੀ ਤੇ ਦੂਜੇ ਪਾਸੇ ਜਨਤਕ ਤਾਕਤਾਂ ਵਿਚਕਾਰ ਬਿਖੜਾ ਘੋਲ ਅਰੰਭ ਹੋ ਚੁੱਕਾ ਸੀ। ਅਸੀਂ ਆਪਣੇ ਆਪ ਨੂੰ ਇਤਿਹਾਸ

ਦੇ ਇਸ ਨਾਜ਼ਕ ਦੌਰ ਦਾ ਰਾਜਸੀ ਨਿਰਣਾ ਕਰਨ ਦੇ ਯੋਗ ਨਹੀਂ ਸਮਝਦੇ। ਅਸੀਂ ਇਥੇ ਕੇਵਲ ੧੯੨੦ ਤੋਂ ਪਹਿਲਾਂ ਦੇਸ਼ ਵਿਚ ਹੋ ਚੁੱਕੀਆਂ ਘਟਨਾਵਾਂ ਨੂੰ ਇਕ ਬਿਹੰਗਮੀ ਨਿਗਾਹ ਨਾਲ ਦੇਖਣਾ ਚਾਹੁੰਦੇ ਹਾਂ, ਤਾਂ ਜੁ ਅਸੀਂ ਉਸ ਜ਼ਮੀਨ ਤੇ ਵਾਤਾਵਰਨ ਨੂੰ ਸਮਝ ਸਕੀਏ ਜਿਨ੍ਹਾਂ ਵਿਚੋਂ ਗੁਰਦਵਾਰਾ ਸੁਧਾਰ ਲਹਿਰ ਪੁੰਗਰੀ ਤੇ ਜਿਨ੍ਹਾਂ ਦਾ ਬੱਬਰ-ਲਹਿਰ ਪੈਦਾ ਕਰਨ ਵਿਚ ਭਾਰੀ ਹੱਥ ਸੀ। ਇਹ ਪਿਛੋਕੜ ਵਾਚਣ ਤੋਂ ਬਾਅਦ ਹੀ ਅਸੀਂ ਇਸ ਪੁਸਤਕ ਦੇ ਮਕਸਦ ਵਲ ਵਧ ਸਕਾਂਗੇ, ਜੋ ਇਹ ਹੈ ਕਿ ਉਨ੍ਹਾਂ ਘਟਨਾਵਾਂ ਤੇ ਸਾਕਿਆਂ ਦਾ ਵਰਣਨ ਕੀਤਾ ਜਾਏ ਜੋ ਬੱਬਰ-ਲਹਿਰ ਦੇ ਅਸਰ ਹੇਠ ਜਾਂ ਇਸ ਦੇ ਦਾਇਰੇ ਅੰਦਰ ਵਾਪਰੇ।

ਉਸ ਸਮੇਂ ਦੀਆਂ ਆਰਥਕ, ਰਾਜਸੀ ਤੇ ਸਮਾਜਕ ਹਾਲਤਾਂ ਦਾ ਮੁਕੰਮਲ ਨਿਰਣਾ ਕਰਨਾ ਤੇ ਦੇਸ਼ ਵਿਚ ਜਨਤਾ ਵਲੋਂ ਲੜੇ ਗਏ ਸਾਮਰਾਜ-ਵਿਰੋਧੀ ਅੰਦੋਲਨ ਦਾ ਵਰਣਨ ਕਰਨਾ ਤੇ ਉਸ ਵਿਚ ਬੱਬਰ ਅਕਾਲੀ ਲਹਿਰ ਤੇ ਇਸ ਤਰ੍ਹਾਂ ਦੀਆਂ ਦੂਜੀਆਂ ਲਹਿਰਾਂ ਨੂੰ ਉਨ੍ਹਾਂ ਦੀ ਯੋਗ ਥਾਂ ਦੇਣੀ, ਉਨ੍ਹਾਂ ਜਨਤਕ ਇਤਿਹਾਸਕਾਰਾਂ ਦਾ ਕੰਮ ਹੋਵੇਗਾ, ਜੋ ਦੇਸ਼ ਦੇ ਪੂਰੀ ਤਰ੍ਹਾਂ ਅਜ਼ਾਦ ਹੋ ਜਾਣ ਤੋਂ ਬਾਅਦ ਆਪਣੀ ਕੌਮੀ ਲਹਿਰ ਦਾ ਇਤਿਹਾਸ ਲਿਖਣਗੇ, ਜਦੋਂ ਜੰਗ ਦੀਆਂ ਧੂੜਾਂ ਬੈਠ ਚੁੱਕੀਆਂ ਹੋਣਗੀਆਂ, ਵਾਯੂ-ਮੰਡਲ ਨਿਰਮਲ ਹੋਵੇਗਾ ਤੇ ਲੋਕ-ਰਾਜ ਦੀ ਛਤਰ-ਛਾਇਆ ਹੇਠ ਸਭ ਵਿਸ਼ਿਆਂ ਦੀ ਵਿਗਿਆਨਕ ਪੜਚੋਲ ਵਾਸਤੇ ਉਤਸ਼ਾਹ-ਜਨਕ ਹਾਲਾਤ ਮੌਜੂਦ ਹੋਣਗੇ।

ਏਨੀ ਗੱਲ ਤਾਂ ਸਾਫ਼ ਸਿੱਧ ਹੈ ਕਿ ਬੱਬਰ-ਲਹਿਰ ਵਿਚ ਹਿੱਸਾ ਲੈਣ ਵਾਲੇ ਆਮ ਤੌਰ ਪਰ ਗ਼ਰੀਬ ਤੇ ਦਰਮਿਆਨੇ ਕਿਸਾਨ ਸਨ। ਉਹ ਸਾਮਰਾਜ ਤੇ ਉਸ ਦੀਆਂ ਪਿੱਠੂ ਤਾਕਤਾਂ ਵਿਰੋਧੀ ਪਰਚੰਡ ਜਜ਼ਬਾਤ ਦੇ ਅਸਰ ਹੇਠ ਸ਼ਸਤਰ ਚੁਕਣ ਵਲ ਪ੍ਰੇਰਤ ਹੋਏ ਸਨ। ਇਹ ਸੱਚਾਈ ਅਜੇ ਉਨ੍ਹਾਂ ਦੀ ਸੂਝ ਵਿਚ ਨਹੀਂ ਸੀ ਆਈ ਕਿ ਜਦ ਤੀਕ ਜਨਤਾ ਇਸ ਰਸਤੇ ਨੂੰ ਨਾ ਅਪਣਾ ਲਵੇ, ਹਦੋਂ ਪਰੇ ਜ਼ਾਲਮ, ਘ੍ਰਿਣਤ ਅਤੇ ਕੋਪ ਦੇ ਪਾਤਰ ਵੈਰੀ ਵਿਰੁੱਧ ਭੀ ਹਥਿਆਰ ਚੁਕਣ ਦਾ ਕਦਮ ਕਾਮਯਾਬ ਨਹੀਂ

ਇਆ ਕਰਦਾ, ਸਗੋਂ ਕੇਵਲ ਯਰਕਾਊ ਪੈਂਤੜਾ ਬਣ ਕੇ ਹੀ ਰਹਿ ਜਾਂਦਾ ਹੈ। ਇਹ ਸੂਝ ਹੁੰਦੀ ਤਾਂ ਗਿਣੇ ਮਿਥੇ ਬੱਬਰ, ਸਾਮਰਾਜ ਉਪਰ ਸਿੱਧਾ ਵਾਰ ਕਰਨ ਦੀ ਥਾਂ ਜਨਤਾ ਦੇ ਵਸੀਹ ਤਬਕਿਆਂ ਨੂੰ ਉਨ੍ਹਾਂ ਦੀਆਂ ਆਰਥਕ ਮੰਗਾਂ ਦੇ ਅਧਾਰ ਉੱਤੇ ਜੱਥੇਬੰਦ ਕਰਦੇ ਤੇ ਲੋਕ-ਤਾਕਤਾਂ ਦਾ ਇਕ ਖੁਲ੍ਹਾ ਜਮਹੂਰੀ ਫ਼ਰੰਟ ਬਣਾ ਕੇ ਦੇਸ਼ ਦੀ ਪੂਰਨ ਅਜ਼ਾਦੀ ਦੇ ਘੋਲ ਵਲ ਵਧਦੇ।

ਇਸ ਲਹਿਰ ਦਾ ਨਿਕਟੀ ਪਿਛੋਕੜ ਤਾਂ ਭਾਵੇਂ ਗੁਰਦਵਾਰਾ-ਸੁਧਾਰ ਲਹਿਰ ਹੀ ਸੀ, ਪਰ ਜਿਨ੍ਹਾਂ ਕਾਰਨਾਂ ਨੇ ਬੱਬਰਾਂ ਨੂੰ ਸਾਮਰਾਜੀ ਨੌਕਰਸ਼ਾਹੀ ਵਿਰੁੱਧ ਹਥਿਆਰ ਚੁਕਣ ਲਈ ਉਤੇਜਤ ਕੀਤਾ (ਜਿਵੇਂ ਕਿ ਉਨ੍ਹਾਂ ਦੇ ਖੁਲ੍ਹੇ ਪਰਚਾਰ ਤੋਂ ਜ਼ਾਹਰ ਹੈ), ਉਹ ਸਾਮਰਾਜ ਦੀ ਅੰਨ੍ਹੀ ਲੁਟ ਤੇ ਨੌਕਰਸ਼ਾਹੀ ਵਲੋਂ ਦੇਸ਼-ਭਗਤਾਂ ਪੁਰ ਤੋੜੇ ਜਾਣ ਵਾਲੇ ਬੇਕਿਰਕੇ ਜ਼ੁਲਮ ਸਨ।

ਮੰਨੀ-ਪਰਮੰਨੀ ਗੱਲ ਹੈ ਕਿ ਬਰਤਾਨਵੀ ਰਾਜ ਤੋਂ ਪਹਿਲਾਂ ਹਿੰਦੁਸਤਾਨ ਹਰ ਲਿਹਾਜ਼ ਨਾਲ ਇਕ ਆਪਣੇ ਪੈਰੀਂ ਖੜੋਤਾ ਦੇਸ਼ ਸੀ। ਇਸ ਦੀ ਦਸਤਕਾਰੀ ਸਮੇਂ ਅਨੁਸਾਰ ਕਾਫ਼ੀ ਉੱਨਤੀ ਕਰ ਚੁਕੀ ਸੀ। ਪਰ ਬਰਤਾਨਵੀ ਰਾਜ ਦੇ ਅਰੰਭ ਵਿਚ ਹੀ ਭਾਰਤੀ ਦਸਤਕਾਰੀ ਤਬਾਹ ਕਰ ਦਿੱਤੀ ਗਈ ਤੇ ਹਿੰਦੁਸਤਾਨ ਨੂੰ ਕੱਚੇ ਮਾਲ ਦਾ ਉਤਪਾਦਕ ਤੇ ਬਰਤਾਨਵੀ ਕਾਰਖ਼ਾਨਿਆਂ ਦੇ ਮਾਲ ਦੀ ਮੰਡੀ ਵਿਚ ਪਰਤ ਦਿੱਤਾ ਗਿਆ। ਇਸ ਗ਼ੁਲਾਮ ਆਰਥਕਤਾ ਵਿਚ ਖੇਤੀ-ਬਾੜੀ ਹੀ ਪੈਦਾਵਾਰ ਦਾ ਪਰਧਾਨ ਸਾਧਨ ਰਹਿ ਗਈ।

ਹਿੰਦੁਸਤਾਨ ਵਿਚ ਸਾਮਰਾਜ ਨੇ ਹਿੰਦੀ ਰਜਵਾੜਿਆਂ ਤੇ ਜਗੀਰਦਾਰਾਂ ਆਦਿ ਨੂੰ ਆਪਣੇ ਰਾਜ ਦੇ ਥੰਮ੍ਹਾਂ ਵਜੋਂ ਕਾਇਮ ਰਖਿਆ ਤੇ ਪਾਲਿਆ, ਇਸ ਕਰਕੇ ਇਸ ਦੇਸ਼ ਦੀ ਖੇਤੀ-ਬਾੜੀ ਭੀ ਜਗੀਰਦਾਰੀ ਤੇ ਸਾਮਰਾਜੀ ਲੁਟ ਦੇ ਗਲ-ਘੋਟੂ ਚੌਖਟੇ ਅੰਦਰ ਹੀ ਕੈਦ ਰਹੀ, ਜਿਸ ਦੇ ਨਤੀਜੇ ਵਜੋਂ ਹੱਲ ਹੇਠ ਆਇਆ ਹੋਇਆ ਜ਼ਮੀਨ ਦਾ ਰਕਬਾ ਘਟਣ ਲੱਗਾ, ਜ਼ਮੀਨ ਵਿਹਲੜ ਜਗੀਰਦਾਰ ਮਾਲਕਾਂ ਦੇ ਪਰਬੰਧ ਹੇਠ ਹੋਣ

ਕਰਕੇ ਪੈਦਾਵਾਰ ਭੀ ਘਟਦੀ ਗਈ,ਬੇਕਾਰੀ ਤੇ ਗ਼ਰੀਬੀ ਵਧੀ ਅਤੇ ਹਿੰਦੀ ਕਿਸਾਨੀ ਵਸੋਂ ਦੇ ਇਕ ਭਾਰੀ ਹਿੱਸੇ ਦਾ ਹੱਡ-ਰੋਗ ਬਣ ਕੇ ਰਹਿ ਗਈ।

ਬਰਤਾਨਵੀ ਰਾਜ ਵਿਚ ਮਾਲੀਆ ਜਿਨਸ ਦੀ ਥਾਂ ਨਕਦੀ ਦੀ ਸ਼ਕਲ ਵਿਚ ਵਸੂਲਿਆ ਜਾਣ ਲੱਗਾ ਤਾਂ ਇਸ ਗੱਲ ਦਾ ਕੋਈ ਖ਼ਿਆਲ ਨਹੀਂ ਸੀ ਰਖਿਆ ਜਾਂਦਾ ਕਿ ਕਿਸਾਨ ਦੇ ਘਰ ਕਿੰਨੀ ਜਿਨਸ ਆਈ ਹੈ ਜਾਂ ਉਸ ਦੀ ਫ਼ਸਲ ਸਿਰੇ ਭੀ ਚੜ੍ਹੀ ਹੈ ਜਾਂ ਨਹੀਂ। ਜਗੀਰਦਾਰਾਂ ਦੇ ਚਕੋਤੇ ਤੇ ਸ਼ਾਹਾਂ ਦੇ ਕਰਜ਼ਿਆਂ ਦੇ ਭਾਰ ਵਖ, ਕਾਸ਼ਤਕਾਰ ਕਿਸਾਨ ਦੀ ਕਮਰ ਤੋੜ ਰਹੇ ਸਨ। ਇਸ ਅੰਨ੍ਹੀ ਲੁਟ ਹੇਠ ਹਿੰਦੁਸਤਾਨ ਦਾ ਕਿਸਾਨ ਦੁਨੀਆ ਭਰ ਦੇ ਕਿਸਾਨਾਂ ਵਿਚੋਂ ਵਧੇਰੇ ਗ਼ਰੀਬ ਤੇ ਨਿਤਾਣਾ ਹੋ ਗਿਆ, ਜਿਸ ਦੀ ਔਸਤ ਮਾਹਵਾਰੀ ਆਮਦਨ ਸਭ ਦੁਨੀਆ ਨਾਲੋਂ ਘਟ ਸੀ।

ਪੰਜਾਬ ਅੰਦਰ ਸਿਖ ਰਾਜ ਵਿਚ ਕਿਸਾਨ ਆਪਣੀ ਜ਼ਮੀਨ ਨੂੰ ਕਦੇ ਕਦਾਈਂ ਹੀ ਰਹਿਨ ਰਖਿਆ ਕਰਦਾ ਸੀ, ਪਰ ਬਰਤਾਨਵੀ ਰਾਜ ਵਿਚ ਜ਼ਮੀਨ ਉਸ ਦੇ ਹੱਥਾਂ ਵਿਚੋਂ ਖਿਸਕਣ ਲਗੀ। ਸੰਨ ੧੯੨੮ ਵਿਚ ਸੂਬਾ ਪੰਜਾਬ ਦੀ ੭ ਫ਼ੀ ਸਦੀ ਜ਼ਮੀਨ ਰਹਿਨ ਹੋ ਚੁਕੀ ਸੀ। ਯਾਦ ਰਹੇ ਕਿ ਪੰਜਾਬ ਬਾਕੀ ਸੂਬਿਆਂ ਨਾਲੋਂ ਵਧੇਰੇ ਖ਼ੁਸ਼ਹਾਲ ਸਮਝਿਆ ਜਾਂਦਾ ਸੀ।

ਸੰਨ ੧੯੨੯ ਵਿਚ ਮਿਸਟਰ ਡਾਰਲਿੰਗ ਨੇ ਅੰਦਾਜ਼ਾ ਲਾਇਆ ਕਿ ਮਾਲਕ ਕਿਸਾਨਾਂ ਵਿਚੋਂ ਕੁਲ ੧੭ ਫ਼ੀ ਸਦੀ ਕਰਜ਼ੇ ਤੋਂ ਬਚੇ ਹੋਏ ਸਨ। ਭਾਵ ੮੩ ਫ਼ੀ ਸਦੀ ਕਿਸਾਨ ਸ਼ਾਹੂਕਾਰਾਂ ਦੇ ਚੁੰਗਲ ਵਿਚ ਫਸ ਚੁਕੇ ਸਨ। ਇਹੀ ਕਾਰਨ ਸੀ ਕਿ ਪੰਜਾਬ ਅੰਦਰ ੧੯੦੦ ਵਿਚ ਐਕਟ ਇੰਤਕਾਲ ਅਰਾਜ਼ੀ ਪਾਸ ਕਰ ਕੇ ਸਰਕਾਰ ਨੇ ਯਤਨ ਕੀਤਾ ਕਿ ਸੋਨੇ ਦਾ ਅੰਡਾ ਦੇਣ ਵਾਲੀ ਮੁਰਗੀ (ਕਿਸਾਨ) ਨੂੰ ਸ਼ਾਹੂਕਾਰਾਂ ਦੀ ਮਾਰੂ ਲੁਟ ਤੋਂ ਬਚਾਇਆ ਜਾਏ। ਕਿਸਾਨ ਪੁਰ ਮਾਲੀਏ ਆਦਿ ਦਾ ਭਾਰ ਕਾਇਮ ਰਹਿਣ ਕਰਕੇ ਉਹ ਗ਼ੈਰ-ਜ਼ਰਾਇਤ ਪੇਸ਼ਾ ਸ਼ਾਹੂਕਾਰਾਂ ਤੋਂ ਤਾਂ ਕੁਝ ਸੁਰੱਖਯਤ ਹੋਇਆ, ਪਰ ਜ਼ਰਾਇਤ ਪੇਸ਼ਾ ਮਗਰਮੱਛਾਂ ਦੇ ਪੰਜੇ ਵਿਚ ਫਸਦਾ ਚਲਾ ਗਿਆ। ਕਿਸਾਨ ਜਨਤਾ ਦੀ ਹਾਲਤ ਸਾਮਰਾਜ, ਜਗੀਰਦਾਰਾਂ ਤੇ ਸੂਦਖੋਰਾਂ ਦੀ ਲੁਟ ਕੇ ਕਾਰਨ ਦਿਨੋ-ਦਿਨ ਨਿਘਰਦੀ

ਜਾ ਰਹੀ ਸੀ ਤੇ ਆਮ ਲੋਕਾਂ ਦੇ ਦਿਲਾਂ ਵਿਚ ਬੇਚੈਨੀ ਦੀਆਂ ਚੰਗਾਰੀਆਂ ਧੁਖਣ ਲਗ ਪਈਆਂ ਸਨ ।

ਸੰਨ ੧੮੫੭ ਦੇ ਗ਼ਦਰ ਤੋਂ ਬਾਅਦ ੧੮੭੧ ਵਿਚ ਨਾਮਧਾਰੀਆਂ ਨੇ ਸਾਮਰਾਜ ਪੁਰ ਇਕ ਭਾਰੀ ਚੋਟ ਮਾਰਨ ਦਾ ਮਨਸੂਬਾ ਬਣਾਇਆ ਸੀ, ਜਿਸ ਵਿਚ ਉਹ ਕਾਮਯਾਬ ਨਾ ਹੋਏ । ਪਰ ਸਾਮਰਾਜ ਦੀਆਂ ਤੋਪਾਂ ਮੋਹਰੇ ਉਡ ਕੇ ਜਿਸ ਨਿਰਭੈਤਾ ਤੇ ਸੂਰਬੀਰਤਾ ਨਾਲ ਉਨ੍ਹਾਂ ਨੇ ਆਪਣੀਆਂ ਜਾਨਾਂ ਦਿੱਤੀਆਂ, ਉਸ ਪੁਰ ਹਰ ਹਿੰਦੁਸਤਾਨੀ ਫ਼ਖ਼ਰ ਕਰਦਾ ਹੈ । ਨਾਮਧਾਰੀਆਂ ਨੇ ਆਪਣੀ ਇਸ ਹਾਰ ਨੂੰ ਇਕ ਮਿੰਟ ਵਾਸਤੇ ਭੀ ਨਹੀਂ ਸੀ ਭੁਲਾਇਆ ਤੇ ਉਦੋਂ ਤੋਂ ਹੀ ਦੇਸ਼ ਦੇ ਦੁਸ਼ਮਣ ਸਾਮਰਾਜ ਨਾਲ ਨਾ ਮਿਲਵਰਤਣ ਕਰ ਛੱਡਿਆ ਸੀ ।

੧੮੭੦ ਤੇ ੮੦ ਦੇ ਦਹਾਕੇ ਵਿਚ ਬਰਤਾਨਵੀ ਹਾਕਮਾਂ ਨੂੰ ਸੂਹਾਂ ਮਿਲੀਆਂ ਕਿ ਹਿੰਦੁਸਤਾਨ ਇਕ ਵਾਰ ਫੇਰ ੧੮੫੭ ਵਾਲੇ ਗ਼ਦਰ ਵਰਗੀਆਂ ਤਿਆਰੀਆਂ ਕਰ ਰਿਹਾ ਸੀ । ਹਥਿਆਰ ਧੜਾ ਧੜ ਜਮ੍ਹਾ ਕੀਤੇ ਜਾ ਰਹੇ ਸਨ । ਇਹ ਸਾਲ ਅਜਿਹੇ ਸਨ ਜਦੋਂ ਬਰਤਾਨਵੀ ਰਾਜ ਦੀਆਂ 'ਬਰਕਤਾਂ' ਥਾਂ ਪੁਰ ਥਾਂ ਵਸੀਹ ਕਾਲ ਤੇ ਭੁੱਖ-ਮਰਦੇ ਰੂਪ ਵਿਚ ਜ਼ਾਹਰ ਹੋ ਰਹੀਆਂ ਸਨ । ਹਿੰਦੁਸਤਾਨ ਵਿਚ ਸਾਮਰਾਜੀ ਲੁਟ ਵਿਰੁੱਧ ਜਨਤਕ ਬੇਚੈਨੀ ਦਾ ਜਜ਼ਬਾ ਅੰਦਰੋ-ਅੰਦਰ ਉਬਾਲੇ ਖਾ ਰਿਹਾ ਸੀ ।

ਬਰਤਾਨਵੀ ਹਾਕਮ ਘਬਰਾ ਰਹੇ ਸਨ । ਉਹ ਜਨਤਾ ਤੋਂ ਬਹੁਤ ਦੂਰ ਸਨ । ਲੋਕਾਂ ਨਾਲ ਉਹਨਾਂ ਦਾ ਕੋਈ ਸਿੱਧਾ ਵਾਸਤਾ ਨਹੀਂ ਸੀ । ਉਹ ਆਪਣੇ ਆਪ ਨੂੰ ਜਵਾਲਾ-ਮੁਖੀ ਦੀ ਟੀਸੀ ਪੁਰ ਟੰਗੇ ਹੋਏ ਮਹਿਸੂਸ ਕਰਦੇ ਸਨ । ਉਹ ਦੇਖ ਰਹੇ ਸਨ ਕਿ ਜਨਤਾ ਦੀ ਬੇਚੈਨੀ ਢਕੀ ਹੋਈ ਤੌੜੀ ਵਾਂਗ ਉਬਾਲੇ ਖਾ ਰਹੀ ਸੀ । ਇਸ ਦੀ ਭਾਪ ਖ਼ਾਰਜ ਹੋਣ ਵਾਸਤੇ ਕੋਈ ਰਸਤਾ ਨਹੀਂ ਸੀ । ਇਸ ਲਈ ਜਿੱਥੇ ਸਾਮਰਾਜੀ ਹਾਕਮਾਂ ਨੇ ਜਨਤਾ ਦੇ ਰੋਸ ਨੂੰ ਦਬਾਉਣ ਲਈ ਜਬਰੀ ਹਥਿਆਰ ਵਰਤੇ, ਉੱਥੇ ੧੮੮੫ ਵਿਚ ਕੌਮੀ ਕਾਂਗਰਸ ਦੀ ਨੀਂਹ ਰਖ ਕੇ ਸਾਮਰਾਜ ਵਿਰੋਧੀ ਕੌਮੀ ਜੋਸ਼ ਨੂੰ ਖ਼ਾਰਜ ਕਰਨ ਲਈ ਤੌੜੀ ਦੇ ਢੱਕਣ ਵਿਚ ਮੋਰੀ ਕਢ ਦਿਤੀ ।

ਸਾਮਰਾਜ ਦੀ ਸਕੀਮ ਅਨੁਸਾਰ ਬਣੀ ਹੋਈ ਇਹ ਕੌਮੀ ਕਾਂਗਰਸ ੧੯੦੫ ਤਕ ਤਾਂ ਨੌਕਰੀਆਂ ਜਾਂ ਹਕੂਮਤ ਦੇ ਇਦਾਰਿਆਂ ਵਿਚ ਯੋਗ ਹਿੱਸਾ ਹੀ ਮੰਗਦੀ ਚਲੀ ਆਈ ਸੀ। ਪਰ ਬੰਗਾਲ ਦੀ ਵੰਡ ਤੋਂ ਬਾਅਦ ਹਾਲਾਤ ਨੇ ਪਲਟਾ ਖਾਧਾ । ਇਸ ਜਬਰ ਦਾ ਟਾਕਰਾ ਕਰਨ ਲਈ ਹਿੰਦੀ ਦੇਸ਼-ਭਗਤਾਂ ਨੇ ਪਹਿਲੀ ਵਾਰ ਬਿਦੇਸ਼ੀ ਮਾਲ ਦੇ ਬਾਈਕਾਟ ਦਾ ਆਰਥਕ ਹਥਿਆਰ ਵਰਤਿਆ। ਦੇਸ਼ ਦੇ ਇਤਿਹਾਸ ਵਿਚ ਇਹ ਇਕ ਨਵਾਂ ਕਾਂਡ ਸੀ, ਕੌਮੀ ਅੰਦੋਲਨ ਦਾ ਇਹ ਪਹਿਲਾ ਦੌਰ ਸੀ, ਜਿਸ ਦਾ ਅਸਰ ਸਾਰੇ ਦੇਸ਼ ਵਿਚ ਫੈਲ ਗਿਆ ਸੀ।

੧੯੦੫ ਵਿਚ ਜਦੋਂ ਲਾਰਡ ਕਰਜ਼ਨ ਨੇ 'ਪਾੜੋ ਤੇ ਰਾਜ ਕਰੋ' ਦੇ ਸਾਮਰਾਜੀ ਅਸੂਲ ਅਨੁਸਾਰ ਬੰਗਾਲ ਦੇ ਰਾਜਸੀ ਤੌਰ ਪੁਰ ਵਧੇਰੇ ਜਾਗ੍ਰਤ ਸੂਬੇ ਨੂੰ ਦੋ ਹਿੱਸਿਆਂ ਵਿਚ ਵੰਡ ਦਿਤਾ ਤਾਂ ਕੌਮ-ਪ੍ਰਸਤਾਂ ਨੇ ਬਰਤਾਨਵੀ ਸਾਮਰਾਜ ਦੀ ਇਸ ਪਾੜੂ ਨੀਤੀ ਦਾ ਮੂੰਹ-ਤੋੜ ਉੱਤਰ ਦਿੱਤਾ। ਬੰਗਾਲ ਵਿਚੋਂ ਸਵਰਾਜ, ਸੁਦੇਸ਼ੀ ਤੇ ਕੌਮੀ ਵਿਦਿਆ ਦੀ ਇਕ ਜ਼ਬਰਦਸਤ ਲਹਿਰ ਚਲੀ ਤੇ ਸਾਰੇ ਦੇਸ਼ ਵਿਚ ਫੈਲ ਗਈ।

ਪੰਜਾਬ ਵਿਚ ਸਰਕਾਰ ਨੇ ਕਣਕ, ਕਪਾਹ ਤੇ ਤੇਲ ਦੇਣ ਵਾਲੇ ਬੀਜਾਂ ਦੀ ਥੁੜ ਪੂਰੀ ਕਰਨ ਵਾਸਤੇ ਨਵੀਂ ਬਾਰ ਵਸਾਈ, ਨਹਿਰਾਂ ਕਢੀਆਂ, ਕੁਝ ਜ਼ਮੀਨਾਂ ਸਰਕਾਰੀ ਅਫ਼ਸਰਾਂ ਤੇ ਫ਼ੌਜੀਆਂ ਨੂੰ ਦਿੱਤੀਆਂ । ਫਿਰ ਛੇਤੀ ਹੀ ਜ਼ਮੀਨ ਵੇਚਣੀ ਸ਼ੁਰੂ ਕਰ ਦਿੱਤੀ. ਜੋ ਪੰਜਾਬ ਦੇ ਗ਼ਰੀਬ ਕਿਸਾਨਾਂ ਨੇ ਆਪਣਾ ਢਿੱਡ ਘੁਟ ਕੇ ਖ਼ਰੀਦੀ, ਅਬਾਦ ਕੀਤੀ ਤੇ ਪੈਦਾਵਾਰ ਦੇਣ ਵਾਲੀ ਬਣਾਈ। ਜਦੋਂ ਕਿਸਾਨਾਂ ਦਾ ਖ਼ੂਨ-ਪਸੀਨਾ ਲੈ ਕੇ ਜ਼ਮੀਨ ਪੈਦਾਵਾਰ ਦੇਣ ਜੋਗੀ ਹੋਈ ਤਾਂ ਹਕੂਮਤ ਨੇ (**Canal Colonization Bill**) ਨਹਿਰੀ ਅਬਾਦੀ ਬਰੇ ਕਾਨੂੰਨ ਰਾਹੀਂ ਮਾਲੀਆ ਇਕ-ਦਮ ਵਧਾ ਦਿੱਤਾ, ਨਹਿਰਾਂ ਸੰਬੰਧੀ ਕਾਨੂੰਨ ਬਹੁਤ ਕਰੜੇ ਕਰ ਦਿੱਤੇ, ਤੇ ਕਿਸਾਨਾਂ ਦੇ ਹੱਕਾਂ ਪੁਰ ਅਨੇਕਾਂ ਪਾਬੰਦੀਆਂ ਲਾ ਕੇ ਉਨ੍ਹਾਂ ਦਾ ਜੀਵਨ ਦੂਭਰ ਕਰ ਦਿੱਤਾ। ਕਿਸਾਨ ਅਜੇ ਇਸ ਨਵੀਂ ਅਬਾਦੀ ਤੋਂ ਕੋਈ ਲਾਭ ਨਹੀਂ ਸਨ ਉਠਾ ਸਕੇ ਕਿ ਹਕੂਮਤ ਨੇ ਆਪਣੇ ਜਬਰ ਤੇ ਲੁਟ ਦਾ ਸ਼ਕੰਜਾ

ਏਨਾ ਕੱਸ ਦਿੱਤਾ ਕਿ ਹਕੂਮਤ ਦੇ ਇਸ ਕਾਨੂੰਨ ਵਿਰੁੱਧ ਬਾਰ ਦੇ ਕਿਸਾਨ ਹੁਮ-ਹੁਮਾ ਕੇ ਉਠ ਖਲੋਤੇ । ਲਾਲਾ ਲਾਜਪਤ ਰਾਏ ਤੇ ਸ: ਅਜੀਤ ਸਿੰਘ ਨੇ ਕਿਸਾਨਾਂ ਦੀ ਸਹਾਇਤਾ ਕਰਨੀ ਚਾਹੀ ਤਾਂ ਇਸ ਲਹਿਰ ਨੂੰ ਸਰਕਾਰ ਨੇ ਨਿਹਾਇਤ ਸਖ਼ਤੀ ਨਾਲ ਦਬਾਉਣ ਦੀ ਕੋਸ਼ਸ਼ ਕੀਤੀ । ਦੋਹਾਂ ਆਗੂਆਂ ਨੂੰ ਜਲਾਵਤਨ ਕਰ ਦਿੱਤਾ ਗਿਆ । ਇਹੋ ਸਮਾਂ ਸੀ ਜਦੋਂ ਲਾਲਾ ਬਾਂਕੇ ਦਿਆਲ ਦੀ "ਪਗੜੀ ਸੰਭਾਲ ਓਇ ਜਟਾ" ਦੀ ਇਨਕਲਾਬੀ ਕਵਿਤਾ ਦੀ ਗੂੰਜ ਸੁਣਾਈ ਦਿੱਤੀ ਸੀ ।

ਇਹ ਸਾਲ ਖ਼ੁਦੀ ਰਾਮ ਬੋਸ ਤੇ ਮਦਨ ਲਾਲ ਢੀਂਗਰਾ ਦੇ ਕੁਰਬਾਨੀਆਂ ਦੇ ਸਾਲ ਸਨ । ਬੰਗਾਲ ਵਿਚ ਤਾਂ ਦਹਿਸ਼ਤ-ਪਸੰਦਾਂ ਨੇ ਸਾਮਰਾਜ ਪੁਰ ਚੰਗੇ ਕਰੜੇ ਵਾਰ ਕੀਤੇ ਸਨ । ਮੁਲਕ ਭਰ ਵਿਚ ਸਖ਼ਤ ਬੇਚੈਨੀ ਫੈਲ ਚੁੱਕੀ ਸੀ । ਇਸ ਬੇਚੈਨੀ ਦਾ ਫ਼ਾਇਦਾ ਉਠਾਉਣ ਵਾਸਤੇ ੧੯੦੬ ਵਿਚ ਮੁਸਲਮ-ਲੀਗ ਤੇ ਹਿੰਦੂ ਸਭਾ ਆਦਿ ਫ਼ਿਰਕੂ ਜੱਥੇ-ਬੰਦੀਆਂ ਭੀ ਹੋਂਦ ਵਿਚ ਆ ਚੁੱਕੀਆਂ ਸਨ ।

ਇਸ ਬੇਚੈਨੀ ਨੂੰ ਦੂਰ ਕਰਨ ਵਾਸਤੇ ੧੯੦੯ ਵਿਚ ਸਾਮਰਾਜ ਨੇ ਮਾਰਲੇ-ਮਿੰਟੋ ਰੀਫ਼ਾਰਮ ਸਕੀਮ ਪੇਸ਼ ਕੀਤੀ, ਜਿਸ ਵਿਚ ਪਹਿਲੀ ਵਾਰ ਫ਼ਿਰਕੂ ਵਿਤਕਰੇ ਕਾਇਮ ਕੀਤੇ ਗਏ । ੧੯੧੧ ਵਿਚ ਬੰਗਾਲ ਦੀ ਵੰਡ ਭੀ ਮਨਸੂਖ਼ ਕਰ ਦਿੱਤੀ ਗਈ । ਪਰ ਦੇਸ਼ ਵਿਚ ਸਾਮਰਾਜ-ਵਿਰੋਧੀ ਕੌਮੀ ਲਹਿਰ ਬਹੁਤ ਤੇਜ਼ ਹੋ ਚੁੱਕੀ ਸੀ, ਤੇ ਅਜਿਹੀਆਂ ਜੁਜ਼ਵੀ ਕਾਨੂੰਨੀ ਰਿਆਇਤਾਂ ਤੇ ਅਜਿਹੀਆਂ ਨਰਮ ਤੇ ਪਾੜੂ ਸੁਧਾਰ-ਸਕੀਮਾਂ ਹਿੰਦੁਸਤਾਨ ਦੀ ਕੌਮੀ ਲਹਿਰ ਨੂੰ ਸੰਤੁਸ਼ਟ ਨਹੀਂ ਸਨ ਕਰ ਸਕਦੀਆਂ ।

ਕੌਮੀ ਅੰਦੋਲਨ ਦਾ ਦੂਜਾ ਦੌਰ ਭਾਵੇਂ ਪਹਿਲੇ ਜਗਤ-ਯੁੱਧ ਤੋਂ ਬਾਅਦ ਸ਼ੁਰੂ ਹੋਇਆ, ਪਰ ਇਸ ਜੰਗ ਤੋਂ ਪਹਿਲਾਂ ਤੇ ਇਸ ਦੇ ਵਿਚਕਾਰ ਕੁਝ ਅਜਿਹੀਆਂ ਘਟਨਾਵਾਂ ਹੋਈਆਂ ਸਨ ਜਿਨ੍ਹਾਂ ਦਾ ਅਗਲੇ ਇਤਿਹਾਸ ਨੂੰ ਢਾਲਣ ਵਿਚ ਬਹੁਤ ਵੱਡਾ ਹੱਥ ਸੀ । ਇਹ ਅਜਿਹੀਆਂ ਘਟਨਾਵਾਂ ਸਨ ਜਿਨ੍ਹਾਂ ਨੇ ਉਪਰਲੀ ਕਾਂਗਰਸੀ ਲੀਡਰਸ਼ਿਪ ਦੇ ਬਾਵਜੂਦ ਜੰਗ ਤੋਂ ਬਾਅਦ ਦੇ ਦਿਨਾਂ ਵਿਚ ਬਹੁਤ ਭਾਰੀ ਗਰਮੀ ਪੈਦਾ ਕਰ ਦਿੱਤੀ ਸੀ ਤੇ

ਲਹਿਰ ਜਨਤਕ ਖ਼ਾਸਾ ਅਖ਼ਤਿਆਰ ਕਰ ਗਈ ਸੀ ।

ਅਸੀਂ ਇੱਥੇ ਕੇਵਲ ਉਨ੍ਹਾਂ ਘਟਨਾਵਾਂ ਦਾ ਜ਼ਿਕਰ ਕਰਾਂਗੇ, ਜਿਨ੍ਹਾਂ ਦਾ ਅਸਰ ਵਧੇਰੇ ਕਰਕੇ ਪੰਜਾਬ ਦੀ ਜਨਤਾ ਪੁਰ ਪਿਆ । ੧੯੧੧ ਵਿਚ ਜਦੋਂ ਬਰਤਾਨਵੀ ਸਰਕਾਰ ਨੇ ਕਲਕੱਤੇ ਨੂੰ ਛਡ ਕੇ ਦਿੱਲੀ ਨੂੰ ਹਿੰਦੁਸਤਾਨ ਦੀ ਰਾਜਧਾਨੀ ਬਣਾਉਣ ਦਾ ਫ਼ੈਸਲਾ ਕੀਤਾ ਤੇ ਰਾਜਧਾਨੀ ਦੀ ਉਸਾਰੀ ਕਰਨ ਹਿਤ ਗੁਰਦਵਾਰਾ ਰਕਾਬਗੰਜ ਦੀ ਇਕ ਕੰਧ ਢਾਹ ਸੁਟੀ ਤਾਂ ਸਿਖ ਜਨਤਾ ਵਿਚ ਰੋਸ ਦੀ ਇਕ ਖ਼ਾਸੀ ਤਕੜੀ ਲਹਿਰ ਦੌੜ ਗਈ ਸੀ । ਸਾਮਰਾਜ ਨੇ ਜੰਗ ਦਾ ਬਹਾਨਾ ਲਾ ਕੇ ਇਸ ਲਹਿਰ ਨੂੰ ਠੰਢਿਆਂ ਤਾਂ ਜ਼ਰੂਰ ਕੀਤਾ, ਪਰ ਜੰਗ ਤੋਂ ਬਾਅਦ ਸਿੱਖਾਂ ਵਿਚ ਜਨਤਕ ਅੰਦੋਲਨ ਚਲ ਪਿਆ, ਜਿਸ ਕਰਕੇ ਸਰਕਾਰ ਨੇ ਕੰਧ ਮੁੜ ਉਸਾਰ ਦਿੱਤੀ ।

੧੯੧੪ ਵਿਚ ਜਦੋਂ ਹਿੰਦੁਸਤਾਨ ਅਤੇ ਕੈਨੇਡਾ ਦੀਆਂ ਸਾਮਰਾਜੀ ਸਰਕਾਰਾਂ ਦੇ ਬੇਕਾਨੂੰਨੇ ਜਬਰਾਂ ਦਾ ਟਾਕਰਾ ਕਰਦੇ ਹੋਏ, ਕਾਮਾ ਗਾਟਾ ਮਾਰੂ ਜਹਾਜ਼ ਦੇ ਮੁਸਾਫ਼ਰ ਅਨੇਕ ਤਸੀਹੇ ਸਹਿੰਦੇ ਕੈਨੇਡਾ ਤੋਂ ਵਾਪਸ ਆਏ ਤਾਂ ਉਨ੍ਹਾਂ ਨੂੰ ਦੇਸ਼ ਵਿਚ ਭੀ ਨਾ ਉਤਰਨ ਦਿਤਾ ਗਿਆ, ਸਗੋਂ ਬੱਜ ਬੱਜ ਘਾਟ ਪੁਰ ਨਿਰਦੋਸ਼ਿਆਂ ਨੂੰ ਗੋਲੀਆਂ ਦਾ ਸ਼ਿਕਾਰ ਬਣਾਇਆ ਗਿਆ । ਇਸ ਸਾਕੇ ਵਿਚ ਸੈਂਕੜੇ ਬੇਗੁਨਾਹ ਹਿੰਦੀ ਸ਼ਹੀਦ ਹੋਏ, ਸੈਂਕੜਿਆਂ ਨੂੰ ਫੜ ਕੇ ਸਜ਼ਾਵਾਂ ਦੇ ਦਿਤੀਆਂ ਗਈਆਂ । ਇਹ ਸਾਮਰਾਜ ਦਾ ਬਿਲਕੁਲ ਨੰਗਾ ਤੇ ਅੰਨ੍ਹਾ ਜ਼ੁਲਮ ਸੀ, ਜਿਸ ਨੇ ਹਿੰਦੁਸਤਾਨ ਦੀ ਕੌਮੀ ਅਣਖ ਨੂੰ ਇਕ ਖ਼ਾਸ ਝੰਜੋੜਾ ਦਿੱਤਾ । ਇਨ੍ਹਾਂ ਮੁਸਾਫ਼ਰਾਂ ਵਿਚੋਂ ਵਧੇਰੇ ਪੰਜਾਬੀ ਸਨ, ਇਸ ਲਈ ਇਸ ਦੁਰਘਟਨਾ ਦਾ ਪੰਜਾਬ ਦੇ ਸਿਆਸੀ ਜੀਵਨ ਪੁਰ ਖ਼ਾਸ ਅਸਰ ਪਿਆ ।

ਜੰਗ ਦੇ ਦੌਰਾਨ ਤੇ ਇਸ ਘਟਨਾ ਦੇ ਛੇਤੀ ਹੀ ਮਗਰੋਂ ਅਮਰੀਕਾ ਆਦਿ ਦੇਸ਼ਾਂ ਤੋਂ ਗ਼ਦਰ ਪਾਰਟੀ ਵਲੋਂ ਭੇਜੇ ਹੋਏ ਸੂਰਬੀਰ ਆਪਣੀਆਂ ਜਾਨਾਂ ਨੂੰ ਤਲੀਆਂ ਪੁਰ ਟਿਕਾ ਕੇ ਹਿੰਦੁਸਤਾਨ ਵਲ ਨੂੰ ਤੁਰੇ, ਤਾਂ ਜੁ ਦੇਸ਼ ਨੂੰ ਸਾਮਰਾਜੀ ਗ਼ੁਲਾਮੀ ਵਿਚੋਂ ਅਜ਼ਾਦ ਕਰਾਇਆ ਜਾਏ । ਉਨ੍ਹਾਂ ਨੇ ਹਿੰਦੁਸਤਾਨੀ ਫ਼ੌਜਾਂ ਨੂੰ ਆਪਣੇ ਨਾਲ ਰਲਾ ਕੇ ਦੇਸ਼ ਨੂੰ ਅਜ਼ਾਦ ਕਰਾਉਣ

ਦਾ ਬੀੜਾ ਚੁਕਿਆ ਸੀ, ਜਿਸ ਵਿਚ ਉਹ ਸਫ਼ਲ ਨਾ ਹੋਏ । ਪਰ ਜੋ ਕਹਿਰ ਸਾਮਰਾਜ ਨੇ ਇਨ੍ਹਾਂ ਗ਼ਦਰੀ ਦੇਸ਼-ਭਗਤਾਂ ਪੁਰ ਕੀਤਾ, ਉਸ ਨੇ ਦੇਸ਼ ਵਿਚ ਅੱਗ ਲਾ ਦਿੱਤੀ । ਜਿਸ ਸੂਰਬੀਰਤਾ ਨਾਲ ਦਰਜਨਾਂ ਸੂਰਬੀਰ ਹੱਸ ਹੱਸ ਕੇ ਫਾਂਸੀਆਂ ਤੇ ਚੜ੍ਹੇ ਤੇ ਸੈਂਕੜਿਆਂ ਨੇ ਜਲਾਵਤਨੀਆਂ ਅਤੇ ਜਾਇਦਾਦਾਂ ਦੀ ਜ਼ਬਤੀ ਆਦਿ ਦੇ ਅਨੇਕਾਂ ਜ਼ੁਲਮ ਸਹਾਰੇ, ਉਸ ਨੇ ਕੌਮ-ਪ੍ਰਸਤ ਹਲਕਿਆਂ ਨੂੰ ਹੋਰ ਹਲੂਣਾ ਦਿਤਾ । ਇਹ ਅਜਿਹੀਆਂ ਘਟਨਾਵਾਂ ਸਨ ਜਿਨ੍ਹਾਂ ਨੇ ਪੰਜਾਬ ਦੇ ਲੂੰ-ਕੰਡੇ ਕਰ ਦਿੱਤੇ ਸਨ । ਕਾਂਗਰਸ ਅਜੇ ਵੀ ਬਰਤਾਨਵੀ ਸਾਮਰਾਜ ਨੂੰ ਜੰਗੀ ਸਹਾਇਤਾ ਦੇਣ ਦੇ ਬਦਲੇ ਰਾਜਸੀ ਰਿਆਇਤਾਂ ਹਾਸਲ ਕਰਨ ਦੇ ਖ਼ਿਆਲੀ ਪਲਾਉ ਪਕਾ ਰਹੀ ਸੀ ।

ਪਰ ਇਹ ਸੁਪਨਾ ਸੱਚ ਨਾ ਹੋਇਆ । ਸਾਮਰਾਜ ਜੰਗ ਦੇ ਸਮੇਂ ਸਹਾਇਤਾ ਲੈਣ ਵਾਸਤੇ ਝੂਠੇ ਇਕਰਾਰ ਕਰਨ ਪੁਰ ਮਜਬੂਰ ਸੀ; ਪਰ ਜੰਗ ਦੇ ਖ਼ਾਤਮੇ ਮਗਰੋਂ ਉਸ ਨੇ ਅੱਖਾਂ ਫੇਰ ਲਈਆਂ । ਹਿੰਦੁਸਤਾਨ ਨੇ ਆਪਣੇ ਵਿਤ ਤੋਂ ਬਾਹਰੀ ਬਰਤਾਨੀਆ ਦੀ ਮਾਲੀ ਸਹਾਇਤਾ ਕੀਤੀ ਸੀ । ਇਸ ਦੇ ਲੱਖਾਂ ਸਪੂਤਾਂ ਨੇ ਜੰਗ ਵਿਚ ਜਾਨਾਂ ਵਾਰੀਆਂ ਸਨ । ਇਹ ਸਭ ਅਕਾਰਥ ਗਈਆਂ । ਜੰਗ ਤੋਂ ਬਾਅਦ ਕਈ ਫ਼ੌਜੀ ਮਹਿਕਮੇ ਤੋੜ ਦਿੱਤੇ ਗਏ ਤੇ ਫ਼ੌਜ ਦੀ ਗਿਣਤੀ ਘਟਾਈ ਗਈ । ਬੇਕਾਰਾਂ ਦੀ ਗਿਣਤੀ ਵਿਚ ਭਾਰੀ ਵਾਧਾ ਹੋਇਆ । ਮੁਲਕ ਵਿਚ ਬੇਚੈਨੀ ਹੋਰ ਭੀ ਵਧੀ । ਨਤੀਜੇ ਵਜੋਂ ਜਨਤਾ ਦਾ ਸਾਮਰਾਜ ਵਿਰੋਧੀ ਰੋਸ ਠਾਠਾਂ ਮਾਰਦਾ ਹੋਇਆ ਉਠ ਖੜੋਤਾ । ਕਾਂਗਰਸੀ ਆਗੂ ਭੀ ਮਜਬੂਰ ਹੋਏ ਕਿ ਸਾਮਰਾਜ ਵਿਰੁੱਧ ਵਸੀਹ ਕੌਮੀ ਉਭਾਰ ਦੀ ਅਗਵਾਈ ਵਾਸਤੇ ਕੋਈ ਨਵਾਂ ਕਦਮ ਚੁੱਕਣ ।

ਇਸ ਜੰਗ ਦੇ ਦੌਰਾਨ, ਰੂਸ ਦੀ ਜਨਤਾ ਨੇ ੧੯੧੭ ਵਿਚ ਜ਼ਾਰ-ਸ਼ਾਹੀ ਮੂਧੀ ਮਾਰ ਦਿੱਤੀ ਸੀ । ਰੂਸ ਦੇ ਇਨਕਲਾਬ ਨੇ ਕੌਮੀ ਅਜ਼ਾਦੀ ਦਾ ਮਸਲਾ ਕੁਲ ਸਾਮਰਾਜੀ ਤਾਕਤਾਂ ਦੇ ਸਾਹਮਣੇ ਬੜੇ ਤੀਬਰ ਰੂਪ ਵਿਚ ਪੇਸ਼ ਕਰ ਦਿੱਤਾ ਸੀ । ਜ਼ਾਰਸ਼ਾਹੀ ਦੇ ਖ਼ਾਤਮੇ ਤੋਂ ਬਾਅਦ ਪੰਜਾਂ ਮਹੀਨਿਆਂ ਅੰਦਰ ਹੀ ਬਰਤਾਨੀਆ ਨੇ ਆਪਣੇ 'ਸੈਕਟਰੀ ਆਫ਼ ਸਟੇਟ

ਫਾਰ ਇੰਡੀਆ' ਰਾਹੀਂ ਸੁਧਾਰ ਸਕੀਮ (ਮਊਂਟ ਫ਼ੋਰਡ ਸਕੀਮ) ਦਾ ਐਲਾਨ ਕਰਵਾ ਦਿੱਤਾ।

ਪਰ ਹਿੰਦੁਸਤਾਨ ਦੀ ਜਨਤਾ ਨੇ ਜੰਗ ਦੇ ਦਿਨਾਂ ਵਿਚ ਸਾਮਰਾਜ ਨੂੰ ਉਸ ਦੇ ਸਹੀ ਰੂਪ ਵਿਚ ਦੇਖ ਲਿਆ ਸੀ। ਕੌਮੀ ਅਜ਼ਾਦੀ ਦਾ ਜਜ਼ਬਾ ਬਹੁਤ ਤੇਜ਼ ਹੋ ਚੁਕਾ ਸੀ। ਕਾਂਗਰਸ ਦੇ ਮਿਲ-ਵਰਤਣ ਦੇ ਬਾਵਜੂਦ ਜੰਗ ਦੇ ਬੋਝਾਂ ਹੇਠਾਂ ਦੱਬੀ ਹੋਈ ਜਨਤਾ ਦੇ ਰੋਸ ਦੀ ਕਾਂਗ ਚੜ੍ਹਦੀ ਜਾ ਰਹੀ ਸੀ। ਸੰਨ ੧੯੧੮ ਦੇ ਅਖ਼ੀਰ ਵਿਚ ਜਨਤਾ ਸਾਮਰਾਜ ਵਿਰੁੱਧ ਮੈਦਾਨ ਵਿਚ ਆਉਣ ਲੱਗ ਪਈ ਸੀ। ੧੯੧੮ ਦੇ ਅਖ਼ੀਰ ਤੇ ੧੯੧੯ ਦੇ ਅਰੰਭ ਵਿਚ ਬੰਬਈ ਦੀ ਮਜ਼ਦੂਰ-ਸ਼੍ਰੇਣੀ ਵਿਚ ਇਕ ਅਦੁੱਤੀ ਉਭਾਰ ਆਇਆ ਤੇ ਸਵਾ ਲੱਖ ਮਜ਼ਦੂਰ ਹੜਤਾਲ ਵਿਚ ਸ਼ਾਮਲ ਹੋਏ। ਇਸੇ ਸਮੇਂ ਲੋਕ-ਵੈਰੀ ਸਾਮਰਾਜੀ ਹਕੂਮਤ ਨੇ ਰੌਲਟ ਐਕਟ ਲਾਗੂ ਕੀਤਾ। ਇਸ ਐਕਟ ਦਾ ਮਕਸਦ ਇਹ ਸੀ ਕਿ ਜੰਗ ਤੋਂ ਮਗਰੋਂ ਭੀ ਸਾਮਰਾਜੀ ਸ਼ਕੰਜਾ ਢਿੱਲਾ ਨਾ ਹੋਣ ਦਿੱਤਾ ਜਾਏ, ਅਤੇ ਸਾਮਰਾਜੀ ਜਬਰ ਦਾ ਵਿਰੋਧ ਕਰਨ ਵਾਲੇ ਹਿੰਦੀ ਦੇਸ਼ ਭਗਤਾਂ ਨੂੰ ਬਿਨਾਂ ਮੁਕੱਦਮਾ ਚਲਾਏ ਹੀ ਜੇਲ੍ਹਾਂ ਵਿਚ ਠੋਸ ਦਿੱਤਾ ਜਾਏ, ਆਦਿ।

ਹਿੰਦੁਸਤਾਨ ਇਕ-ਮੁੱਠ ਹੋ ਕੇ ਨੰਗੇ ਸਾਮਰਾਜੀ ਅਤਿਆਚਾਰ ਤੇ ਜਬਰ ਦੇ ਵਿਰੁੱਧ ਉਠ ਖਲੋਤਾ। ੬ ਅਪ੍ਰੈਲ ੧੯੧੯ ਵਰਗੀ ਕਾਮਯਾਬ ਹੜਤਾਲ ਇਸ ਦੇਸ਼ ਵਿਚ ਪਹਿਲਾਂ ਕਦੇ ਨਹੀਂ ਸੀ ਹੋਈ। ਕਾਂਗਰਸੀ ਆਗੂਆਂ ਨੂੰ ਭੀ ਏਨੀ ਕਾਮਯਾਬੀ ਦੀ ਆਸ ਨਹੀਂ ਸੀ। ਇਹ ਉਹ ਸਮਾਂ ਸੀ ਜਦੋਂ ਖ਼ਿਲਾਫ਼ਤ ਦੇ ਮਸਲੇ ਬਾਰੇ ਹਿੰਦੀ ਮੁਸਲਮਾਨਾਂ ਵਿਚ ਭੀ ਭਾਰੀ ਬੇਚੈਨੀ ਮੌਜੂਦ ਸੀ। ੧੯੧੯ ਦਾ ਬੇਮਿਸਾਲ ਹਿੰਦੂ-ਮੁਸਲਿਮ ਏਕਾ ਕੌਮ-ਪ੍ਰਸਤਾਂ ਦੇ ਹੌਸਲੇ ਵਧਾ ਰਿਹਾ ਸੀ। ਪੰਜਾਬ ਸ਼ਾਨਦਾਰ ਕੌਮੀ ਅੰਦੋਲਨ ਦਾ ਇਕ ਖ਼ਾਸ ਕੇਂਦਰ ਸੀ। ਇਸੇ ਲਈ ਇਸ ਸੂਬੇ ਨੂੰ ਸਾਮਰਾਜ ਨੇ ਆਪਣੇ ਅਤਿਆਚਾਰਾਂ ਦਾ ਨਿਸ਼ਾਨਾ ਬਣਾ ਰਖਿਆ ਸੀ। ੧੩ ਅਪਰੈਲ ਨੂੰ ਵੈਸਾਖੀ ਵਾਲੇ ਦਿਨ ਜਲ੍ਹਿਆਂ ਵਾਲੇ ਬਾਗ਼ ਵਿਚ ਇਕੱਠੇ ਹੋਏ ਹਜ਼ਾਰਾਂ ਹਿੰਦੁਸਤਾਨੀਆਂ ਉਪਰ, ਜੋ ਇਕ ਦੂਜੇ ਨਾਲ

ਖਹਿ ਕੇ ਬੈਠੇ ਹੋਏ ਸਨ, ਖਿੰਡ ਜਾਣ ਦਾ ਹੁਕਮ ਦਿੱਤੇ ਬਿਨਾਂ ਹੀ ੧੬੦੦ ਰੌਂਦਾਂ ਦੀ ਵਰਖਾ ਕਰ ਕੇ ਬਰਗੇਡੀਅਰ ਡਾਇਰ ਨੇ ਸੈਂਕੜੇ ਬੇਗੁਨਾਹਾਂ ਦਾ ਖ਼ੂਨ ਕਰ ਦਿੱਤਾ ਅਤੇ ਬਾਗ਼ ਦੀ ਧਰਤੀ ਹਿੰਦੂ ਸਿਖ ਤੇ ਮੁਸਲਮਾਨ ਦੇ ਖ਼ੂਨ ਨਾਲ ਲਾਲੋ-ਲਾਲ ਕਰ ਦਿੱਤੀ । ਇਸ ਦੀ ਗੂੰਜ ਸਾਰੇ ਸੰਸਾਰ ਵਿਚ ਫੈਲ ਗਈ, ਦੇਸ਼ ਭਰ ਵਿਚ ਤੜਫ਼ਾਟ ਮੱਚ ਗਿਆ ।

ਬਰਤਾਨਵੀ ਸਰਕਾਰ ਨੇ ਡਾਇਰ ਨੂੰ ਇਸ ਕਹਿਰੀ ਜ਼ੁਲਮ ਦੀ ਸਜ਼ਾ ਦੇਣ ਦੀ ਥਾਂ ਉਸ ਦੀ ਸਗੋਂ ਸ਼ਲਾਘਾ ਕੀਤੀ, ਹਿੰਦੁਸਤਾਨੀ ਕੌਮ ਦੇ ਜ਼ਖ਼ਮਾਂ ਪੁਰ ਸਮਝੋ ਲੂਣ ਛਿੜਕਿਆ ਗਿਆ । ਕੌਮੀ ਅੰਦੋਲਨ ਵਿਚ ਹਦ ਦਰਜੇ ਦੀ ਗਰਮੀ ਪੈਦਾ ਹੋ ਗਈ । ਹੰਦੁਸਤਾਨ ਦੀ ਅਜ਼ਾਦੀ ਦਾ ਮਸਲਾ ਦੁਨੀਆ ਭਰ ਦੇ ਸਾਹਮਣੇ ਆ ਗਿਆ । ਪੰਜਾਬ ਜ਼ਖ਼ਮੀ ਸ਼ੇਰ ਵਾਂਗ ਤੜਫਣ ਲੱਗਾ ।

ਉਸ ਸਮੇਂ ਹੋਰ ਕੋਈ ਜੱਥੇਬੰਦੀ ਕਾਂਗਰਸ ਵਰਗੀ ਜੱਥੇਬੰਦ ਤੇ ਪ੍ਰਭਾਵਸ਼ਾਲੀ ਨਹੀਂ ਸੀ, ਪਰ ਇਸ ਦੀ ਲੀਡਰਸ਼ਿਪ ਉਪਰਲੇ ਬੁਰਜ਼ਵਾ ਤੇ ਜਾਗੀਰਦਾਰ ਤਬਕਿਆਂ ਦੇ ਲਾਭਾਂ ਦੀ ਪ੍ਰਤੀਨਿਧ ਸੀ ਤੇ ਜਨਤਕ ਦਬਾ ਦਾ ਖ਼ਤਰਾ ਵਿਖਾ ਕੇ ਸਾਮਰਾਜ ਤੋਂ ਰਿਆਇਤਾਂ ਪ੍ਰਾਪਤ ਕਰਨਾ ਚਾਹੁੰਦੀ ਸੀ । ਇਸੇ ਮਕਸਦ ਵਾਸਤੇ ਕਦੇ ਕਦੇ ਮਾਲੀਆ ਨਾ ਦੇਣ ਦੀ ਧਮਕੀ ਭੀ ਦਿਆ ਕਰਦੀ ਸੀ ।

ਦਸੰਬਰ ੧੯੨੦ ਵਿਚ ਕਾਂਗਰਸ ਦਾ ਵਾਰਸ਼ਕ ਸਮਾਗਮ ਜੋ ਨਾਗਪੁਰ ਵਿਚ ਹੋਇਆ, ਉਸ ਵਿਚ ਸ਼ਾਂਤਮਈ ਨਾ-ਮਿਲਵਰਤਣ ਦਾ ਪ੍ਰੋਗਰਾਮ ਪਾਸ ਹੋਇਆ ਤੇ ਨਿਸ਼ਾਨੇ ਵਿਚ ਭੀ ਬਦਲੀ ਕੀਤੀ ਗਈ । ਪਹਿਲਾ ਨਿਸ਼ਾਨਾ ਰਾਜ ਦੇ ਅੰਦਰ ਨੌ-ਅਬਾਦੀਆਂ ਵਾਲੀ ਸੈਲਫ਼ ਗੌਰਮਿੰਟ ਹਾਸਲ ਕਰਨਾ ਸੀ ਅਤੇ ਹੁਣ ਸ਼ਾਂਤਮਈ ਦੇ ਜਾਇਜ਼ ਤਰੀਕਿਆਂ ਨਾਲ ਸਵਰਾਜ ਹਾਸਲ ਕਰਨਾ ਠਹਿਰਿਆ । ਪਰ ਸਵਰਾਜ ਦੇ ਸਪੱਸ਼ਟ ਅਰਥ ਨਾ ਕੀਤੇ ਗਏ ਤੇ ਮਾਮਲਾ ਉੱਥੇ ਦਾ ਉੱਥੇ ਹੀ ਰਿਹਾ ।

ਚਲਦੇ ਘੋਲ ਨੇ ਚੰਗੀ ਤਰ੍ਹਾਂ ਸਾਬਤ ਕਰ ਦਿੱਤਾ ਸੀ ਕਿ ਇਹ ਹਟਕਣ ਕਿਸਾਨਾਂ ਮੁਜ਼ਾਰਿਆਂ ਦੀਆਂ ਜ਼ਿਮੀਦਾਰਾਂ ਵਿਰੁੱਧ ਤੇ ਆਮ

ਜਨਤਾ ਦੀਆਂ ਸਾਮਰਾਜ ਵਿਰੁੱਧ ਖੁਲ੍ਹੀਆਂ ਟੱਕਰਾਂ ਨੂੰ ਰੋਕ ਕੇ ਰਖਣ ਦਾ ਉਪਾਉ ਸੀ। ਗਾਂਧੀ ਜੀ ਨੇ ਇਸ ਲਗਾਮ ਨੂੰ ਐਨ ਉਸ ਵੇਲੇ ਤੁਣਕਿਆ ਜਦੋਂ ਜਨਤਕ ਉਭਾਰ ਦੀ ਕਾਂਗ ਆਪਣੀ ਟੀਸੀ ਛੋਹਣ ਨੂੰ ਫਿਰਦੀ ਸੀ, ਜਦੋਂ ਇਹ ਖ਼ਤਰਾ ਪੈਦਾ ਹੋ ਗਿਆ ਸੀ ਕਿ ਸਾਮਰਾਜ ਵਿਰੁੱਧ ਚਲ ਰਿਹਾ ਤੇ ਵਧ ਰਿਹਾ ਹੜ੍ਹ ਰਾਜਾ-ਸ਼ਾਹੀ ਤੇ ਜਗੀਰਦਾਰੀ ਆਦਿ ਸਾਮਰਾਜ ਦੇ ਥੰਮ੍ਹਾਂ ਨੂੰ ਭੀ ਨਾਲ ਹੀ ਲੈ ਜਾਏਗਾ ਤੇ ਇਨ੍ਹਾਂ ਗਰਮਾ-ਗਰਮੀ ਦੇ ਦਿਨਾਂ ਵਿਚ ੧੯੨੧ ਵਿਚ ਕਾਂਗਰਸ ਨੇ ਅਹਿਮਦਾਬਾਦ ਦੇ ਸਮਾਗਮ ਵਿਚ ਇਸ ਲਹਿਰ ਨੂੰ ਜਾਰੀ ਰਖਣ ਦਾ ਮਤਾ ਤਾਂ ਪਾਸ ਕੀਤਾ, ਪਰ ਮਾਲੀਏ ਦੀ ਅਦਾਇਗੀ ਰੋਕਣ ਦਾ ਭੋਗ ਤਕ ਨਾ ਪਾਇਆ। ਹਸਰਤ ਮੋਹਾਨੀ ਨੇ ਜਦੋਂ ਮਤਾ ਪੇਸ਼ ਕੀਤਾ ਕਿ ਸਵਰਾਜ ਦੇ ਅਰਥ ਪੂਰਨ ਅਜ਼ਾਦੀ ਕੀਤੇ ਜਾਣ, ਤਾਂ ਇਹ ਮਤਾ ਠੁਕਰਾ ਦਿੱਤਾ ਗਿਆ। ਇਸ ਸਮਾਗਮ ਬਾਰੇ ਵਾਇਸਰਾਏ ਨੇ ਲੰਡਨ ਨੂੰ ਇਹ ਤਾਰ ਦਿੱਤੀ ਕਿ ਬੰਬਈ ਆਦਿ ਦੇ ਫ਼ਸਾਦਾਂ ਦਾ ਗਾਂਧੀ ਪੁਰ ਬਹੁਤ ਅਸਰ ਹੋਇਆ ਹੈ। ਉਸ ਨੇ ਜਨਤਕ ਸਿਵਲ ਨਾ-ਫ਼ੁਰਮਾਨੀ ਦੇ ਖ਼ਤਰੇ ਦੇਖ ਲਏ ਹਨ। ਸਮਾਗਮ ਵਿਚ ਟੈਕਸ ਨਾ ਦੇਣ ਦਾ ਭੀ ਜ਼ਿਕਰ ਨਹੀਂ ਕੀਤਾ ਗਿਆ, ਆਦਿ।

ਇਸ ਸਮਾਗਮ ਨੇ ਸਭ ਕੁਝ ਗਾਂਧੀ ਜੀ ਪੁਰ ਛੱਡ ਦਿੱਤਾ ਸੀ। ਸਾਮਰਾਜੀ ਦਬਾਊ ਨੀਤੀ ਜ਼ੋਰਾਂ ਪੁਰ ਸੀ। ਗਾਂਧੀ ਜੀ ਤੋਂ ਬਿਨਾਂ ਕੁਲ ਚੁਣਵੇਂ ਕਾਂਗਰਸੀ ਆਗੂ ਜੇਲ੍ਹਾਂ ਵਿਚ ਸਨ। ਗਾਂਧੀ ਜੀ ਨੇ ਇਕ ਮਹੀਨੇ ਦੀ ਚੁੱਪ ਤੋਂ ਬਾਅਦ ਫ਼ਰਵਰੀ ੧੯੨੨ ਨੂੰ ਐਲਾਨ ਕੀਤਾ ਕਿ ਜੇ ਕੁਲ ਕੈਦੀ ਨਾ ਛਡੇ ਗਏ ਤੇ ਸਖ਼ਤੀ ਦਾ ਦੌਰ ਬੰਦ ਨਾ ਹੋਇਆ ਤਾਂ ਬਹੁਤ ਛੇਤੀ ਬਾਰਦੋਲੀ ਵਿਚ ਸਿਵਲ ਨਾ-ਫ਼ੁਰਮਾਨੀ ਸ਼ੁਰੂ ਕੀਤੀ ਜਾਏਗੀ।

ਇਸ ਤੋਂ ਥੋੜੇ ਦਿਨਾਂ ਪਿਛੋਂ ਚੋਰਾ-ਚਾਰੀ ਦੀ ਘਟਨਾ ਹੋ ਗਈ। ਇਸ ਲਈ ੧੨ ਫ਼ਰਵਰੀ ੧੯੨੨ ਨੂੰ ਬਾਰਦੋਲੀ ਵਿਚ ਬੈਠ ਕੇ ਕਾਂਗਰਸ ਵਰਕਿੰਗ ਕਮੇਟੀ ਨੇ ਫ਼ੈਸਲਾ ਕੀਤਾ ਕਿ ਚੋਰਾ-ਚਾਰੀ ਦੀ "ਮਨੁੱਖਤਾ ਤੋਂ ਗਿਰੀ ਹੋਈ" ਘਟਨਾ ਦੇ ਕਾਰਨ ਕੇਵਲ ਸਿਵਲ ਨਾ-ਫ਼ੁਰਮਾਨੀ ਹੀ ਨਹੀਂ ਸਗੋਂ ਹਰ ਪਰਕਾਰ ਦੇ ਸਤਿਆ-ਗ੍ਰਹਿ ਦੀ

ਮਨਾਹੀ ਕੀਤੀ ਜਾਂਦੀ ਹੈ । ਨਤੀਜੇ ਵਜੋਂ ਸਿਖਰ ਚੜ੍ਹੀ ਹੋਈ ਕੌਮੀ ਲਹਿਰ ਹੇਠਾਂ ਡਿਗ ਪਈ ਤੇ ਹਕੂਮਤ ਨੇ ਗਾਂਧੀ ਜੀ ਨੂੰ ਫੜ ਕੇ ਛੇ ਸਾਲ ਦੀ ਕੈਦ ਸੁਣਾ ਦਿੱਤੀ।

ਪੰਜਾਬ ਨੇ ਬੜੇ ਅਤਿਆਚਾਰ ਸਹਾਰੇ ਸਨ, ਸੂਬੇ ਦੀ ਧਰਤੀ ਸ਼ਹੀਦਾਂ ਦੇ ਖ਼ੂਨ ਨਾਲ ਰੰਗੀ ਪਈ ਸੀ । ਪੰਜਾਬੀ ਜਨਤਾ ਦਾ ਜੋਸ਼ ਸਾਮਰਾਜ ਵਿਰੁੱਧ ਉਬਾਲੇ ਖਾ ਰਿਹਾ ਸੀ । ਸ਼ਹੀਦਾਂ ਦਾ ਖ਼ੂਨ ਉਸ ਨੂੰ ਵੰਗਾਰ ਰਿਹਾ ਸੀ। ਟੈਕਸ ਨਾ ਦੇਣ ਦੀ ਮੁਹਿੰਮ ਚਲਾਈ ਜਾਂਦੀ ਤਾਂ ਪੰਜਾਬ ਦੀ ਜਨਤਾ ਆਪਣੀਆਂ ਇਨਕਲਾਬੀ ਰਵਾਇਤਾਂ ਪੁਰ ਪੂਰੀ ਉਤਰਦੀ।

ਗੰਟੂਰ ਦੇ ਇਲਾਕੇ ਵਿਚ ਕਾਂਗਰਸ ਦੀ ਮਨਜ਼ੂਰੀ ਤੋਂ ਬਿਨਾਂ ਹੀ ਟੈਕਸ ਨਾ ਤਾਰਨ ਦੀ ਮੁਹਿੰਮ ੯੫ ਫ਼ੀ ਸਦੀ ਕਾਮਯਾਬ ਹੋਈ ਸੀ । ਪਰ ਕਾਂਗਰਸ ਦੀ ਬੁਰਜ਼ਵਾ ਲੀਡਰਸ਼ਿਪ ਨੇ ਦੇਸ਼ ਦੇ ਅਦੁੱਤੀ ਕੌਮੀ ਉਭਾਰ ਉਪਰ ਠੰਢਾ ਪਾਣੀ ਪਾ ਦਿੱਤਾ। ਚੋਰਾ-ਚਾਰੀ ਦਾ ਬਹਾਨਾ ਲਾ ਕੇ ਕੌਮੀ ਲਹਿਰ ਨੂੰ ਖੇਰੂੰ ਖੇਰੂੰ ਕਰ ਦਿਤਾ । ਹਿੰਦੁਸਤਾਨ ਇਕ ਵਿਸ਼ਾਲ ਦੇਸ਼ ਹੈ; ਜਿਸ ਵਿਚ ਕਈ ਕੌਮਾਂ ਵਸਦੀਆਂ ਹਨ । ਇਸ ਦੇ ਵਖੋ-ਵਖ ਸੂਬਿਆਂ ਦੇ ਅਡੋ-ਅਡ ਹਾਲਾਤ ਹਨ। ਇਸ ਲਈ ਕੌਮੀ ਲਹਿਰ ਵਿਚ ਰੋਕ ਪੈਣ ਨਾਲ ਜਨਤਕ ਉਭਾਰ ਨੇ ਆਪਣੇ ਆਪਣੇ ਹਾਲਾਤ ਅਨੁਸਾਰ ਭਿੰਨ ਭਿੰਨ ਰੂਪ ਧਾਰਨ ਕੀਤੇ । ਉਸ ਵੇਲੇ ਦੇਸ਼ ਦੀ ਹਾਲਤ ਵਾਇਸਰਾਏ ਦੇ ਆਖਣ ਅਨੁਸਾਰ ਇਸ ਤਰ੍ਹਾਂ ਸੀ :

੧ ਫ਼ਰਵਰੀ ੧੯੨੨ ਨੂੰ ਵਾਇਸਰਾਏ ਦੀ ਤਾਰ ਤੋਂ ਜ਼ਾਹਰ ਹੈ ਕਿ "ਸ਼ਹਿਰਾਂ ਵਿਚ ਹੇਠਲੀਆਂ ਜਮਾਤਾਂ ਭੀ ਨਾ-ਮਿਲਵਰਤਣ ਲਹਿਰ ਦੇ ਅਸਰ ਹੇਠ ਆ ਗਈਆਂ ਹਨ । ਖ਼ਾਸ ਇਲਾਕਿਆਂ– ਅਸਾਮ ਦੀ ਵਾਦੀ, ਯੂ. ਪੀ,. ਬਿਹਾਰ, ਉੜੀਸਾ ਅਤੇ ਬੰਗਾਲ ਵਿਚ ਕਿਸਾਨਾਂ ਪੁਰ ਭੀ ਅਸਰ ਪਿਆ ਹੈ । ਪੰਜਾਬ ਵਿਚ ਅਕਾਲੀ ਲਹਿਰ ਸਿਖ ਕਿਸਾਨਾਂ ਤੀਕ ਪੁਜ ਗਈ ਹੈ। ਦੇਸ਼ ਭਰ ਦੀ ਮੁਸਲਮਾਨ ਅਬਾਦੀ

ਦਾ ਇਕ ਭਾਰੀ ਹਿੱਸਾ ਘੂਰੀ ਵੱਟੀ ਬੈਠਾ ਹੈ।"

[ਅੱਜ ਦਾ ਹਿੰਦੁਸਤਾਨ ਰਜਨੀ ਪਾਮ ਦੱਤ, ਪੰਨਾ ੨੪੪

੧੯੨੧ ਤੇ ੧੯੨੨ ਦੇ ਸਾਲ ਅਜਿਹੇ ਸਾਲ ਸਨ ਜਦੋਂ ਹਿੰਦ ਦੇ ਮਜ਼ਦੂਰ ਤੇ ਕਿਸਾਨ ਸਾਮਰਾਜ ਪੁਰ ਖੁਲ੍ਹੇ ਪੈਮਾਨੇ ਪੁਰ ਵਾਰ ਕਰਨਾ ਸਿਖ ਰਹੇ ਸਨ। ਅਸਾਮ-ਬੰਗਾਲ ਰੇਲਵੇ ਹੜਤਾਲ, ਮਿਦਨਾਪੁਰ ਦੇ ਗੰਟੂਰ ਵਿਚ ਟੈਕਸ ਨਾ ਦੇਣ ਦੀਆਂ ਲਹਿਰਾਂ, ਮਾਲਾਬਾਰ ਦੀ ਸੋਪਲਾ ਬਗ਼ਾਵਤ, ਪੰਜਾਬ ਦੀ ਅਕਾਲੀ ਲਹਿਰ ਅਤੇ ਸਾਰੇ ਹਿੰਦੁਸਤਾਨ ਭਰ ਤੇ ਮੁਸਲਮਾਨਾਂ ਪੁਰ ਅਸਰ ਰਖਣ ਵਾਲੀ ਖ਼ਿਲਾਫ਼ਤ ਲਹਿਰ ਸਭ ਸਾਮਰਾਜ-ਵਿਰੋਧੀ ਲਹਿਰਾਂ ਸਨ, ਜਿਨ੍ਹਾਂ ਨੇ ਆਪਣੇ ਆਪਣੇ ਥਾਂ ਬਰਤਾਨਵੀ ਸਾਮਰਾਜ ਨੂੰ ਵਖਤ ਪਾ ਦਿੱਤਾ ਸੀ।

ਸਾਮਰਾਜ-ਵਿਰੋਧੀ ਕੌਮੀ ਲਹਿਰ ਨੇ ਹਿੰਦੁਸਤਾਨੀ ਜਨਤਾ ਨੂੰ ਅਜਿਹੀ ਕੌਮੀ ਜਾਗਰਤੀ ਦਿੱਤੀ ਸੀ ਜਿਸ ਦੀ ਰੌਸ਼ਨੀ ਵਿਚ ਉਸ ਨੇ ਦੋਸਤ ਤੇ ਦੁਸ਼ਮਨ ਦੀ ਪਛਾਣ ਕਰਨੀ ਸਿਖ ਲਈ ਸੀ। ਸਾਮਰਾਜ ਦਾ ਸਭ ਤੋਂ ਵੱਡਾ ਸਹਾਰਾ ਜਗੀਰਦਾਰ ਸਨ ਤੇ ਉਹ ਪਰਜਾ ਪੁਰ ਜੀਅ ਆਇਆ ਜ਼ੁਲਮ ਕਰਦੇ ਸਨ। ਗੁਰਦਵਾਰਿਆਂ ਦੇ ਮਹੰਤ-ਜਗੀਰਦਾਰਾਂ ਨੇ ਗੁਰਧਾਮਾਂ ਦੀਆਂ ਜਗੀਰਾਂ ਨੂੰ ਆਪਣੀਆਂ ਨਿੱਜੀ ਮਾਲਕੀਆਂ ਸਮਝ ਛਡਿਆ ਸੀ ਤੇ ਪਵਿੱਤਰ ਸਥਾਨਾਂ ਨੂੰ ਵਿਭਚਾਰ ਦੇ ਅੱਡੇ ਬਣਾ ਰਖਿਆ ਸੀ, ਹੁਣ ਜਦੋਂ ਕੌਮੀ ਜਾਗਰਤੀ ਇਕ ਖ਼ਾਸ ਟੀਚੇ ਪੁਰ ਪੁਜ ਗਈ ਸੀ, ਅਜਿਹੀ ਮਹੰਤ-ਸ਼ਾਹੀ ਤੇ ਭ੍ਰਿਸ਼ਟਾਚਾਰ ਨੂੰ ਜਨਤਾ ਕਦਾਚਿਤ ਬਰਦਾਸ਼ਤ ਨਹੀਂ ਸੀ ਕਰ ਸਕਦੀ।

ਪੰਜਾਬ ਦੀ ਸਿਖ ਜਨਤਾ ਦਾ ਧਿਆਨ ਗੁਰਦਵਾਰਾ ਸੁਧਾਰ ਵਲ ਲਗ ਗਿਆ। ਸਿਖ ਜਨਤਾ ਨੇ ਜਦੋਂ ਗੁਰਦਵਾਰਾ ਸੁਧਾਰ ਦੇ ਕੰਮ ਨੂੰ ਅਮਲੀ ਜਾਮਾ ਦੇਣਾ ਅਰੰਭ ਕੀਤਾ ਤਾਂ ਸਾਮਰਾਜ ਛਾਲ ਮਾਰ ਕੇ ਨੰਗੇ ਰੂਪ ਵਿਚ ਦੁਰਾਚਾਰੀ ਮਹੰਤਾਂ ਦੀ ਪਿੱਠ ਪੁਰ ਆ ਖਲੋਤਾ। ਸਿਖ ਜਨਤਾ ਨੂੰ ਗੁਰਦਵਾਰਾ ਸੁਧਾਰ ਲਹਿਰ ਵਿਚ ਉਸੇ ਵੈਰੀ ਸਾਮਰਾਜ ਨਾਲ ਵਾਸਤਾ ਪਿਆ ਜਿਸ ਦੇ ਅਤਿਆਚਾਰਾਂ ਵਿਰੁੱਧ ਉਹ ਕੌਮੀ ਲਹਿਰ

ਦੇ ਦੌਰਾਨ ਹਿੰਦੂ ਤੇ ਮੁਸਲਮਾਨ ਜਨਤਾ ਦੇ ਮੋਢੇ ਨਾਲ ਮੋਢਾ ਜੋੜ ਕੇ ਕਈ ਸਾਲਾਂ ਤੋਂ ਲੜਦੀ ਆਈ ਸੀ । ਇਸੇ ਲਈ ਗੁਰਦਵਾਰਾ ਸੁਧਾਰ ਲਹਿਰ, ਉਠਦੇ-ਸਾਰ ਹੀ ਸਾਮਰਾਜ-ਵਿਰੋਧੀ ਰੂਪ ਧਾਰਨ ਕਰ ਗਈ ਤੇ ਇਹ ਲਹਿਰ ਭਾਵੇਂ ਸਿਖ ਗੁਰਧਾਮ ਅਜ਼ਾਦ ਕਰਾਉਣ ਵਾਸਤੇ ਚਲਾਈ ਗਈ ਸੀ, ਪਰ ਹਿੰਦੂ ਮੁਸਲਮਾਨ ਜਨਤਾ ਨੇ ਭੀ ਇਸ ਲਹਿਰ ਨਾਲ ਗੂੜ੍ਹੀ ਤੇ ਅਮਲੀ ਹਮਦਰਦੀ ਦਿਖਾਈ ਸੀ।

ਮਾਰਸ਼ਲ-ਲਾਅ ਦੇ ਸਾਕੇ ਤੇ ਉਸ ਤੋਂ ਬਾਅਦ ਗੁਰਦਵਾਰਾ ਲਹਿਰ ਨਾਲ ਸੰਬੰਧਤ ਕੁਝ ਘਟਨਾਵਾਂ, ਜਿਨ੍ਹਾਂ ਵਿਚ ਨਨਕਾਣਾ ਸਾਹਿਬ ਦਾ ਮਹਾਨ ਸਾਕਾ ਹੋਇਆ, ਇਸ ਵਿਚ ਸੈਂਕੜੇ ਸਿਖ ਕਤਲ ਕੀਤੇ ਤੇ ਕਈ ਜੀਊਂਦੇ ਸਾੜੇ ਗਏ। ਇਸ ਸਾਕੇ ਨੇ ਜਲ੍ਹਿਆਂ ਵਾਲੇ ਬਾਗ਼ ਵਾਲਾ ਜ਼ਖਮ ਛਿੱਲ ਕੇ ਰੱਖ ਦਿੱਤਾ। ਸਿਖ ਜਨਤਾ ਦੇ ਸਬਰ ਦਾ ਪਿਆਲਾ ਤਾਂ ਉਛਲ ਕੇ ਵਗ ਤੁਰਿਆ।

ਇਸ ਸਾਕੇ ਦੇ ਅਸਰ ਹੇਠ ਕੁਝ ਗਰਮ ਖ਼ਿਆਲੀਏ ਸਿੱਖਾਂ ਨੇ ਫ਼ੈਸਲਾ ਕੀਤਾ ਕਿ ਅਕਾਲੀਆਂ ਨੂੰ ਹੁਣ ਸ਼ਸਤਰ-ਵਿਦਿਆ ਸਿਖਣੀ ਚਾਹੀਦੀ ਹੈ। ਕਹਿੰਦੇ ਹਨ ਕਿ ਕੁਝ ਆਦਮੀਆਂ ਨੂੰ ਨਨਕਾਣਾ ਸਾਹਿਬ ਵਿਚ ਖੁਲ੍ਹਮ-ਖੁਲ੍ਹਾ ਸ਼ਸਤਰ-ਵਿਦਿਆ ਦੇਣੀ ਅਰੰਭ ਕਰ ਦਿੱਤੀ ਗਈ ਸੀ, ਜੋ ਹਕੂਮਤ ਨੇ ਛੇਤੀ ਹੀ ਰੋਕ ਦਿੱਤੀ; ਪਰ ਅਕਾਲੀ ਖ਼ਿਆਲਾਂ ਦੇ ਸਿੱਖਾਂ ਵਿਚ ਸ਼ਸਤਰ-ਪਿਆਰ ਨੇ ਘਰ ਕਰ ਲਿਆ ਤੇ ਗਤਕੇ ਆਦਿ ਦੀਆਂ ਖੇਡਾਂ ਦਾ ਰਿਵਾਜ ਵਧਦਾ ਗਿਆ।

੧੯੨੧ ਤੇ ੨੨ ਵਿਚ ਗੁਰਦਵਾਰਾ ਸੁਧਾਰ ਲਹਿਰ ਭਰ-ਜੋਬਨ ਵਿਚ ਆ ਗਈ ਸੀ। ਗੁਰੂ ਕੇ ਬਾਗ਼ ਦੇ ਮੋਰਚੇ ਪੁਰ ਸਿਖ ਜਨਤਾ ਜਿਸ ਗੰਭੀਰਤਾ ਨਾਲ ਕਸ਼ਟ ਸਹਾਰ ਰਹੀ ਤੇ ਦੁਸ਼ਟ ਬੀਟੀ ਦੀਆਂ ਡਾਂਗਾਂ ਦੀ ਮਾਰ ਖਾ ਰਹੀ ਸੀ, ਉਸ ਨੂੰ ਦੇਖ ਕੇ ਦੁਨੀਆ ਅਸ਼ ਅਸ਼ ਕਰ ਰਹੀ ਸੀ। ਬੇਹਥਿਆਰੀ ਸਿਖ ਜਨਤਾ ਬੀਰਤਾ ਦੇ ਉਹ ਜੌਹਰ ਦਿਖਾ ਰਹੀ ਸੀ ਤੇ ਅਜਿਹੀਆਂ ਕਹਿਰੀ ਚੋਟਾਂ ਆਪਣੇ ਜਿਸਮ, ਸਿਰਾਂ ਤੇ ਨਾਜ਼ਕ ਅੰਗਾਂ ਪੁਤ ਲੈ ਰਹੀ ਸੀ ਕਿ ਸੀ. ਐਫ. ਐਂਡਰੀਊਜ਼, ਮਦਨ ਮੋਹਨ ਮਾਲਵੀਆ

ਜੀ ਤੇ ਅਬੁਲ ਕਲਾਮ ਅਜ਼ਾਦ ਵਰਗੇ ਆਗੂ ਦੰਦਾਂ ਵਿਚ ਉਂਗਲਾਂ ਲੈ ਕੇ ਰਹਿ ਗਏ ਸਨ। ਕਹਿੰਦੇ ਹਨ ਕਿ ਸਿਖ ਜਨਤਾ ਦੀ ਸੂਰਮਤਾਈ ਦੇਖ ਕੇ ਪੰਡਤ ਮਦਨ ਮੋਹਨ ਮਲਵੀਆ ਜੀ ਤਾਂ ਤ੍ਰਿਪ ਤ੍ਰਿਪ ਰੋ ਪਏ ਸਨ। ਸਿਖ ਜਨਤਾ ਕਸ਼ਟ ਸਹਾਰਨ ਦੀ ਅਦੁੱਤੀ ਪ੍ਰੀਖਿਆ ਵਿਚੀਂ ਲੰਘ ਰਹੀ ਸੀ।

ਗੁਰਦਵਾਰਾ ਸੁਧਾਰ ਲਹਿਰ ਇਕ ਤਕੜੀ ਜੱਥੇਬੰਦ ਤੇ ਮਜ਼ਬੂਤ ਲਹਿਰ ਸੀ, ਅਤੇ ਇਸ ਦਾ ਡਸਿਪਲਨ ਬੇਜਾਨ ਕਿਸਮ ਦਾ ਡਸਿਪਲਨ ਨਹੀਂ ਸੀ। ਸਾਮਰਾਜ ਦੇ ਵਿਰੁੱਧ ਮੈਦਾਨ ਵਿਚ ਉਤਰੀ ਹੋਈ ਜਨਤਾ ਇਸ ਲਹਿਰ ਨੂੰ ਕਾਮਯਾਬ ਬਣਾਉਣ ਵਾਸਤੇ ਆਪਣੀਆਂ ਅਥਾਹ ਸੰਭਵਤਾਈਆਂ ਦੇ ਕ੍ਰਿਸ਼ਮੇ ਦਿਖਾ ਰਹੀ ਸੀ। ਜਨਤਾ ਉਸ ਵੇਲੇ ਆਪਣੇ ਆਪ ਨੂੰ ਸਾਮਰਾਜੀ ਕਾਨੂੰਨਾਂ ਦੀ ਪਾਬੰਦੀ ਤੋਂ ਅਜ਼ਾਦ ਮਝਦੀ ਸੀ। ਉਸ ਨੇ ਡੂਰਲੀ ਜੱਥੇ ਬਣਾ ਕੇ ਗੁਰਦਵਾਰਾ ਲਹਿਰ ਦੀ ਅਜਿਹੇ ਗੁਪਤ ਤਰੀਕਿਆਂ ਨਾਲ ਸੇਵਾ ਕੀਤੀ ਕਿ ਵੈਰੀ ਭੀ ਹੈਰਾਨ ਰਹਿ ਗਿਆ। ਸਾਮਰਾਜੀ ਸਰਕਾਰ ਦੇ ਸਾਰਾ ਜ਼ੋਰ ਲਾ ਦੇਣ ਦੇ ਬਾਵਜੂਦ ਸ਼੍ਰੋਮਣੀ ਕਮੇਟੀ ਦੀ ਡਾਕ ਤੇ ਘੇਰੇ ਵਿਚ ਆਏ ਹੋਏ ਜੱਥਿਆਂ ਨੂੰ ਹਦਾਇਤਾਂ ਤੇ ਰਸਦ ਪਹੁੰਚਾਉਣ ਦੇ ਕੰਮਾਂ ਨੂੰ, ਇਹ ਡੂਰਲੀ ਜੱਥਾ ਅਤਿਅੰਤ ਚੌਕਸੀ ਤੇ ਕਾਮਯਾਬੀ ਨਾਲ ਚਾਲੂ ਰਖਦਾ ਸੀ। ਦੂਜੇ ਪਾਸੇ ਵਕਤ ਦੇ ਆਗੂਆਂ ਦੇ ਫ਼ੈਸਲੇ ਅਨੁਸਾਰ ਸਿਖ ਜੱਥੇ ਅਤਿਅੰਤ ਉਕਸਾਹਟਾਂ ਦੇ ਬਾਵਜੂਦ ਪੂਰੀ ਸਖ਼ਤੀ ਨਾਲ ਸ਼ਾਂਤਮਈ ਦੇ ਅਸੂਲ ਪੁਰ ਅਮਲ ਕਰ ਰਹੇ ਸਨ।

ਗੁਰੂ ਕੇ ਬਾਗ਼ ਦੇ ਮੋਰਚੇ ਦੇ ਸਮੇਂ ਸਿਖ ਵਲੰਟੀਅਰਾਂ ਦਾ ਸੌ ਸੌ ਦਾ ਜੱਥਾ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਸ਼ਾਂਤਮਈ ਦਾ ਪ੍ਰਣ ਕਰ ਕੇ ਗੁਰੂ ਕੇ ਬਾਗ਼ ਨੂੰ ਜਾਂਦਾ ਸੀ, ਗਾਤਰੇ ਵਿਚ ਕਿਰਪਾਨਾਂ ਹੁੰਦੀਆਂ ਸਨ, ਪਰ ਹੱਥ ਚੁਕਣ ਦੀ ਆਗਿਆ ਨਹੀਂ ਸੀ। ਦੁਸ਼ਟ ਬੀਟੀ ਗੁਰੂ ਸਾਹਿਬਾਨ ਦੀ ਸ਼ਾਨ ਵਿਚ ਦੁਰਬਚਨ ਬੋਲ ਦਿੰਦਾ ਸੀ, ਪਰ ਜੱਥੇ ਉਸ ਦਾ ਭੀ, ਜਵਾਬ ਆਪਣੇ ਸਬਰ ਨਾਲ ਦਿੰਦੇ ਸਨ।

ਪਰ ਕੁਝ ਜੁਸ਼ੀਲੇ ਸਿਖ ਸੋਚਦੇ ਸਨ ਕਿ ਜੋ ਵੀ ਜਬਰ ਹੋਵੇ

ਆਪਣੀ ਜਾਨ ਪੁਰ ਝਲ ਲੈਣਾ ਚਾਹੀਦਾ ਹੈ, ਪਰ ਗੁਰੂ ਸਾਹਿਬਾਨ ਦੀ ਸ਼ਾਨ ਵਿਚ ਦੁਰਬਚਨ ਬਰਦਾਸ਼ਤ ਨਹੀਂ ਕਰਨੇ ਚਾਹੀਦੇ, ਕਿਉਂਕਿ ਏਡੀ ਕੀਮਤੀ ਰਾਸ ਲੁਟਾ ਕੇ ਜੇ ਸਿਖ ਜੀਊਂਦੇ ਫਿਰਨਗੇ ਤਾਂ ਕਿਸ ਅਰਥ ! ਸਾਮਰਾਜੀ ਜਬਰ ਨੇ ਦੇਸ਼-ਦੇਸ਼ਾਂਤਰਾਂ ਵਿਚ ਤੇ ਖ਼ਾਸ ਕਰਕੇ ਸਿਖ-ਸੰਸਾਰ ਵਿਚ ਤੜਫਾਟ ਮਚਾ ਰਖਿਆ ਸੀ।

ਬੱਬਰ ਅਕਾਲੀ ਲਹਿਰ ਇਸ ਤਿੱਖੇ ਸਾਮਰਾਜ-ਵਿਰੋਧੀ ਜਜ਼ਬੇ ਦਾ ਚਮਤਕਾਰਾ ਸੀ। ਬੱਬਰ ਅਕਾਲੀ ਵੀਰ ਸ਼ਾਂਤਮਈ ਦੇ ਅਸੂਲ ਦੀ ਕਤਈ ਸਫਲਤਾ ਵਿਚ ਕਾਇਲ ਨਹੀਂ ਸਨ। ਉਹ ਗੁਰੂ ਆਸ਼ੇ ਅਨੁਸਾਰ ਜਾਣਦੇ ਸਨ ਕਿ ਸ਼ਾਂਤਮਈ ਦੀ ਇਕ ਹੱਦ ਹੈ। ਉਸ ਤੋਂ ਅਗੇ ਸ਼ਸਤਰ ਵਰਤਣੇ ਧਰਮ ਬਣ ਜਾਂਦਾ ਹੈ। ਇਸੇ ਲਈ ਉਨ੍ਹਾਂ ਨੇ ਜਬਰ ਦਾ ਹਥਿਆਰ-ਬੰਦ ਟਾਕਰਾ ਕਰਨ ਦੇ ਅਸੂਲ ਨੂੰ ਅਪਣਾਇਆ ਤੇ ਪਰਚਾਰਿਆ।

ਬੱਬਰ ਅਕਾਲੀ ਲਹਿਰ ਦਾ ਮਕਸਦ ਕੀ ਸੀ ? ਇਸ ਬਾਰੇ ਇਸ ਕੇਸ ਦਾ ਫ਼ੈਸਲਾ ਦੇਣ ਵਾਲੇ ਜੱਜ ਦੀ ਲਿਖਤ ਵਿਚੋਂ ਇਹ ਸ਼ਬਦ ਮਿਲਦੇ ਹਨ:

"ਬੱਬਰ ਜਥੇ ਦਾ ਮਕਸਦ ਇਹ ਸੀ ਕਿ ਪੈਸਾ ਅਤੇ ਹਥਿਆਰ ਇਕੱਠੇ ਕੀਤੇ ਜਾਣ, ਹਿੰਦੁਸਤਾਨੀ ਫ਼ੌਜ ਤੇ ਖ਼ਾਸ ਕਰਕੇ ਉਸ ਦੇ ਸਿਖ ਹਿੱਸੇ ਵਿਚ ਹਕੂਮਤ ਬਾਰੇ ਬੇਵਫ਼ਾਈ ਦਾ ਜਜ਼ਬਾ ਭਰਿਆ ਜਾਏ ਅਤੇ ਜਦੋਂ ਹਾਲਤਾਂ ਪੱਕ ਜਾਣ ਤੇ ਲੋਕੀਂ ਤਿਆਰ ਹੋ ਜਾਣ ਤਾਂ ੧੮੫੭ ਦੇ ਗ਼ਦਰ ਵਰਗਾ ਇਨਕਲਾਬ ਕੀਤਾ ਜਾਏ।

'ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਇਹ ਸਾਜ਼ਸ਼, ਜਿਸ ਦਾ ਮੁਢ ੧੯੨੧ ਦੇ ਅਖ਼ੀਰ ਜਾਂ ੧੯੨੨ ਦੇ ਅਰੰਭ ਵਿਚ ਬੱਝਾ, ਕੇਵਲ ਇਨਕਲਾਬ ਕਰਨ ਦੇ ਮਕਸਦ ਨਾਲ ਜੱਥੇਬੰਦ ਕੀਤੀ ਗਈ ਸੀ ਅਤੇ ਅਰੰਭ ਵਿਚ ਝੋਲੀਚੁਕਾਂ ਨੂੰ ਕਤਲ ਕਰਨ ਦਾ ਕੋਈ ਵਿਚਾਰ ਨਹੀ ਸੀ।"

ਇਨ੍ਹਾਂ ਥੋੜੇ ਜਿਹੇ ਸ਼ਬਦਾਂ ਨਾਲ ਇਸ ਲਹਿਰ ਦੇ ਪੈਦਾ ਹੋਣ ਦੇ ਕਾਰਨਾਂ ਤੇ ਮੈਂ ਕੁਝ ਚਾਨਣਾ ਪਾਣ ਦਾ ਯਤਨ ਕੀਤਾ ਹੈ।

ਬੱਬਰ ਅਕਾਲੀ ਲਹਿਰ ਦੀਆਂ ਘਟਨਾਵਾਂ ਇਕੱਤਰ ਕਰ ਕੇ ਤਰਤੀਬ ਨਾਲ ਇਤਿਹਾਸ ਲਿਖਣ ਤੇ ਉਨ੍ਹਾਂ ਦੀ ਮਹਾਨਤਾ ਦਰਸਾਉਣ ਦਾ ਇਹ ਪਹਿਲਾ ਸ਼ਲਾਘਾ-ਯੋਗ ਉਦਮ ਹੈ, ਇਸ ਵਾਸਤੇ ਇਸ ਵਿਚ ਕਮੀਆਂ ਰਹਿ ਜਾਣ ਦੀ ਸੰਭਾਵਨਾ ਹੋ ਸਕਦੀ ਹੈ। ਪਰ ਅਜਿਹੇ ਕਾਰਜ ਇਤਿਹਾਸ-ਪ੍ਰੇਮੀ ਸੱਜਣਾਂ ਦੀ ਸਹਾਇਤਾ ਨਾਲ ਹੀ ਸਿਰੇ ਚੜ੍ਹਿਆ ਕਰਦੇ ਹਨ।

ਜੇ ਇਤਿਹਾਸ-ਪ੍ਰੇਮੀ ਸੱਜਣ ਇਸ ਪੁਸਤਕ ਨੂੰ ਪੜ੍ਹ ਕੇ ਕੋਈ ਤ੍ਰੁਟੀਆਂ ਦਸਣਗੇ ਜਾਂ ਆਪਣੇ ਨਵੇਂ ਸੁਝਾਉ ਭੇਜਣਗੇ ਤਾਂ ਮੈਨੂੰ ਭਰੋਸਾ ਹੈ ਕਿ ਪੁਸਤਕ ਦਾ ਲੇਖਕ ਧੰਨਵਾਦ ਸਹਿਤ ਉਨ੍ਹਾਂ ਤੋਂ ਲਾਭ ਉਠਾਵੇਗਾ।

ਸ: ਸੁੰਦਰ ਸਿੰਘ ਮਖ਼ਸੂਸਪੁਰੀ ਦਾ ਇਹ ਉਦਮ ਬੜਾ ਸ਼ਲਾਘਾ-ਯੋਗ ਹੈ। ਮੈਂ ਸਭ ਇਤਿਹਾਸ-ਪ੍ਰੇਮੀਆਂ ਨੂੰ ਇਸ ਦੇ ਪੜ੍ਹਨ ਦੀ ਜ਼ੋਰਦਾਰ ਸਿਫ਼ਾਰਸ਼ ਕਰਦਾ ਹਾਂ।

ਭਾਗ ਸਿੰਘ (ਡਾਕਟਰ)

# ਬੱਬਰ ਅਕਾਲੀ ਲਹਿਰ

## ਪਹਿਲਾ ਕਾਂਡ

## ਪਿਛੋਕੜ

ਪੰਜਾਬ ਦੇ ਇਤਿਹਾਸ ਵਿਚ ਬੱਬਰ ਅਕਾਲੀ ਲਹਿਰ ਖ਼ਾਸ ਮਹਾਨਤਾ ਰਖਦੀ ਹੈ। ੧੯੨੧ ਵਿਚ ਦੁਆਬੇ ਵਿਚ ਬੱਬਰ ਅਕਾਲੀ ਲਹਿਰ ਦੇ ਕੁਝ ਕੁਝ ਚਿੰਨ੍ਹ ਪਰਗਟ ਹੋਣੇ ਅਰੰਭ ਹੋ ਗਏ ਸਨ । ੧੯੨੨-੨੩ ਵਿਚ ਇਸ ਦਾ ਉਭਾਰ ਸਿਖਰ ਉੱਤੇ ਸੀ । ਇਸ ਦੇ ਚਕਰਵਰਤੀ ਜੱਥੇ ਸ਼ਸਤਰ ਸਜਾ ਕੇ ਦੁਆਬੇ ਦੇ ਪਿੰਡਾਂ ਵਿਚ ਨਿਧੜਕ ਫਿਰਦੇ ਸਨ । ਹਕੂਮਤ ਵਿਰੁੱਧ ਖੁਲ੍ਹਾ ਪਰਚਾਰ ਕਰਦੇ ਸਨ । ਸਰਕਾਰ ਦੇ ਝੋਲੀ-ਚੁਕਾਂ, ਮੁਖ਼ੱਬਰਾਂ ਅਤੇ ਦੇਸ਼-ਭਗਤਾਂ ਤੇ ਸ਼ਾਂਤਮਈ ਅਕਾਲੀਆਂ ਦੇ ਵਿਰੁੱਧ ਰਪੋਟਾਂ ਤੇ ਝੂਠੀਆਂ ਗਵਾਹੀਆਂ ਦੇਣ ਵਾਲਿਆਂ ਨੂੰ ਚਣੌਤੀਆਂ ਦਿੱਤੀਆਂ ਜਾਂਦੀਆਂ ਸਨ ਕਿ ਜੇ ਉਹ ਆਪਣੀਆਂ ਕਾਲੀਆਂ ਕਰਤੂਟਾਂ ਤੋਂ ਨਾ ਟਲੇ ਤਾਂ ਉਨ੍ਹਾਂ ਨੂੰ ਸੋਧਿਆ ਜਾਇਗਾ । ਕਈਆਂ ਨੂੰ ਕਤਲ ਵੀ ਕੀਤਾ ਗਿਆ ਸੀ । ਝੋਲੀ-ਚੁਕ, ਮੁਖ਼ੱਬਰ ਤੇ ਸਰਕਾਰੀ ਗਵਾਹ ਥਰ ਥਰ ਕੰਬ ਰਹੇ ਸਨ । ਸਰਕਾਰ ਦੀ ਮਦਦ ਕਰਨ ਦਾ ਕੋਈ ਹੀਆ ਨਹੀਂ ਕਰਦਾ ਸੀ । ਹਕੂਮਤ ਘਬਰਾ ਗਈ ਸੀ, ਕਿਉਂਕਿ ਦੁਆਬੇ ਵਿਚ ਉਸ ਦੇ ਕਾਨੂੰਨ ਤੇ ਰਾਜ-ਪਰਬੰਧ ਦਾ ਰੁਹਬ-ਦਾਬ ਖ਼ਤਮ ਹੋ ਰਿਹਾ ਸੀ । ਲੋਕੀ ਗੱਲਾਂ ਕਰਦੇ ਸਨ ਕਿ ਅੰਗਰੇਜ਼ੀ ਹਕੂਮਤ ਹੁਣ ਕੁਝ ਦਿਨਾਂ ਦੀ ਪ੍ਰਾਹੁਣੀ ਹੈ ।

ਬੱਬਰ ਅਕਾਲੀ ਲਹਿਰ ਕਿਵੇਂ ਪੈਦਾ ਹੋਈ ? ਇਸ ਦਾ ਉਦੇਸ਼ ਕੀ ਸੀ ? ਇਸ ਦੀ ਜੱਥੇਬੰਦੀ ਤੇ ਕੰਮ ਕਰਨ ਦਾ ਪਰੋਗਰਾਮ ਕੀ

ਸੀ ? ਇਸ ਨੂੰ ਅੰਗਰੇਜ਼ੀ ਸਰਕਾਰ ਨੇ ਪੁਲਸ ਤੇ ਫ਼ੌਜੀ ਤਾਕਤ ਨਾਲ ਕਿਤਨੇ ਅਤਿਆਚਾਰ ਕਰ ਕੇ ਦਬਾਇਆ ਅਤੇ ਬੱਬਰਾਂ ਨੇ ਕਿਸ ਤਰ੍ਹਾਂ ਹੱਸ ਹੱਸ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ? ਇਸ ਨੂੰ ਕਿਤਨੀ ਸਫ਼ਲਤਾ ਹੋਈ ਅਤੇ ਇਸ ਦੇ ਅਸਫ਼ਲ ਰਹਿਣ ਦੇ ਕੀ ਕਾਰਨ ਬਣੇ ? ਇਨ੍ਹਾਂ ਸਾਰੀਆਂ ਗੱਲਾਂ ਦਾ ਇਤਿਹਾਸਕ ਕ੍ਰਮ-ਅਨੁਸਾਰ ਵੇਰਵਾ ਦੇਣ ਤੋਂ ਪਹਿਲਾਂ ਇਸ ਦੇ ਪੈਦਾ ਹੋਣ ਦੇ ਪਿਛੋਕੜ ਨੂੰ ਸਮਝਣਾ ਜ਼ਰੂਰੀ ਹੈ ।

੧੯੧੮ ਵਿਚ ਪਹਿਲਾ ਸੰਸਾਰ-ਜੁੱਧ ਖ਼ਤਮ ਹੋਇਆ । ਜਰਮਨੀ ਨੂੰ ਹਾਰ ਹੋ ਗਈ ਅਤੇ ਅੰਗਰੇਜ਼ ਤੇ ਇਨ੍ਹਾਂ ਦੇ ਸਾਥੀ ਜੇਤੂ ਹੋ ਕੇ ਨਿਕਲੇ । ਜੁੱਧ ਵਿਚ ਭਾਰਤ-ਵਾਸੀਆਂ ਨੇ ਅੰਗਰੇਜ਼ਾਂ ਦੀ ਬੜੀ ਮਦਦ ਕੀਤੀ ਸੀ । ਉਸ ਦਾ ਇਨਾਮ ਹੁਣ ਅੰਗਰੇਜ਼ੀ ਸਰਕਾਰ ਨੇ ਇਹ ਦਿੱਤਾ ਕਿ 'ਰੌਲਟ ਐਕਟ' ਨਾਂ ਦਾ ਇਕ ਕਾਲਾ ਕਾਨੂੰਨ ਪਾਸ ਕਰ ਦਿੱਤਾ, ਜਿਸ ਦਾ ਆਸ਼ਾ ਹਿੰਦੀ ਦੇਸ਼-ਭਗਤਾਂ ਦੇ ਦਿਲਾਂ ਵਿਚ ਪੈਦਾ ਹੋਈ ਅਜ਼ਾਦੀ ਦੀ ਲਟਕ ਨੂੰ ਕੁਚਲਣਾ ਸੀ । ਮਹਾਤਮਾ ਗਾਂਧੀ ਜੀ ਦੀ ਅਗਵਾਈ ਹੇਠਾਂ ਰੌਲਟ ਐਕਟ ਵਿਰੁੱਧ ਜ਼ੋਰਦਾਰ ਰੋਸ ਪਰਗਟ ਕੀਤਾ ਗਿਆ ਅਤੇ ੬ ਅਪ੍ਰੈਲ ਨੂੰ ਸਾਰੇ ਭਾਰਤ ਵਿਚ ਜ਼ਬਰਦਸਤ ਹੜਤਾਲ ਕੀਤੀ ਗਈ । ਪੰਜਾਬ ਦੇ ਲਾਟ ਓਡਵਾਇਰ ਨੇ ਮਾਰਸ਼ਲ-ਲਾਅ ਲਾ ਕੇ ਬੰਬਾਂ, ਗੋਲੀਆਂ ਤੇ ਸੰਗੀਨਾਂ ਨਾਲ ਲੋਕਾਂ ਨੂੰ ਭੈ-ਭੀਤ ਕਰਨਾ ਅਰੰਭ ਦਿੱਤਾ । ਜਲ੍ਹਿਆਂ ਵਾਲੇ ਬਾਗ਼ (ਅੰਮ੍ਰਿਤਸਰ) ਵਿਚ ਲਹੂ ਦਾ ਦਰਿਆ ਵਹਾ ਦਿੱਤਾ । ਮਹਾਤਮਾ ਗਾਂਧੀ ਜੀ ਨੇ ਐਲਾਨ ਕੀਤਾ ਕਿ ਅਜਿਹੀ ਸ਼ੈਤਾਨ ਹਕੂਮਤ ਨੂੰ ਹੁਣ ਖ਼ਤਮ ਕਰ ਦੇਣਾ ਚਾਹੀਦਾ ਹੈ । ਉਨ੍ਹਾਂ ਨੇ ਭਾਰਤ ਨੂੰ ਅੰਗਰੇਜ਼ਾਂ ਤੋਂ ਅਜ਼ਾਦ ਕਰਾਉਣ ਲਈ ਨਾ-ਮਿਲਵਰਤਣ ਤੋਂ ਸ਼ਾਂਤਮਈ ਸਤਿਆਗ੍ਰਹਿ ਦਾ ਪਰੋਗਰਾਮ ਪੇਸ਼ ਕਰ ਕੇ ਜ਼ੋਰਦਾਰ ਜਨਤਕ ਅੰਦੋਲਨ ਅਰੰਭ ਦਿੱਤਾ ।

ਪੰਜਾਬ ਵਿਚ ਸਿੱਖਾਂ ਦੇ ਦਿਲਾਂ ਵਿਚ ਕਈ ਕਾਰਨਾਂ ਕਰਕੇ ਅੰਗਰੇਜ਼ਾਂ ਦੇ ਵਿਰੁੱਧ ਬੜੀ ਨਰਾਜ਼ਗੀ ਵਧ ਚੁਕੀ ਸੀ । ਖ਼ਾਸ ਕਰਕੇ ਗੁਰਦਵਾਰਿਆਂ ਦੇ ਮਹੰਤੀ ਤੇ ਸਰਬਰਾਹੀ ਪਰਬੰਧ ਦੇ ਕਾਰਨ ਸਿਖ-ਸੰਗਤਾਂ ਵਿਚ ਬੜੀ ਬੇਚੈਨੀ ਸੀ । ੧੯੧੪ ਵਿਚ ਅੰਗਰੇਜ਼ਾਂ ਨੇ ਦਿੱਲੀ ਦੇ

ਗੁਰਦਵਾਰਾ ਰਕਾਬਗੰਜ ਦੀ ਕੰਧ ਗਿਰਾ ਕੇ ਇਨ੍ਹਾਂ ਦੇ ਦਿਲ ਫਟੜ ਕਰ ਦਿੱਤੇ ਸਨ । ਪੰਜਾਬ ਦੇ ਇਤਿਹਾਸਕ ਗੁਰਦਵਾਰਿਆਂ : ਦਰਬਾਰ ਸਾਹਿਬ, ਤਰਨ ਤਾਰਨ, ਨਨਕਾਣਾ ਸਾਹਿਬ, ਪੰਜਾ ਸਾਹਿਬ, ਬਾਬੇ ਦੀ ਬੇਰ ਆਦਿਕ ਦੇ ਪਰਬੰਧ ਬਹੁਤ ਹੀ ਵਿਗੜ ਚੁਕੇ ਸਨ । ਇਨ੍ਹਾਂ ਦੇ ਸੁਧਾਰ ਲਈ ਸਭ ਕਾਨੂੰਨੀ ਜਤਨ ਫੇਲ੍ਹ ਹੋ ਗਏ ਸਨ। ਨਾ ਡੈਪੂਟੇਸ਼ਨਾਂ ਰਾਹੀਂ ਅਤੇ ਨਾ ਅਦਾਲਤਾਂ ਵਿਚ ਮੁਕੱਦਮਿਆਂ ਰਾਹੀਂ ਕੁਝ ਬਣਦਾ ਦਿਸਦਾ ਸੀ । ਇਸੇ ਕਰਕੇ ਦੇਸ਼ ਦੀ ਰਾਜਸੀ ਸਥਿਤੀ ਅਤੇ ਮਹਾਤਮਾ ਗਾਂਧੀ ਜੀ ਦੇ ਨਾ-ਮਿਲਵਰਤਣ ਤੇ ਸਤਿਆਗ੍ਰਹਿ ਦੇ ਅੰਦੋਲਨ ਤੋਂ ਪਰਭਾਵਤ ਹੋ ਕੇ ਸਿੱਖਾਂ ਨੇ ਗੁਰਦਵਾਰਾ ਸੁਧਾਰ ਦੀ ਲਹਿਰ ਤਿੱਖੀ ਕਰ ਦਿੱਤੀ ।

ਮਈ ੧੯੨੦ ਵਿਚ ਲਾਹੌਰ ਤੋਂ 'ਅਕਾਲੀ' ਅਖ਼ਬਾਰ ਜਾਰੀ ਹੋਇਆ, ਜਿਸ ਦੇ ਪਹਿਲੇ ਐਡੀਟਰ ਮਾਸਟਰ ਸੁੰਦਰ ਸਿੰਘ ਲਾਇਲ-ਪੁਰੀ, ਗਿਆਨੀ ਹੀਰਾ ਸਿੰਘ 'ਦਰਦ' ਤੇ ਸ: ਮੰਗਲ ਸਿੰਘ ਆਦਿ ਸਨ । ਇਸ ਅਖ਼ਬਾਰ ਦੇ ਅਜ਼ਾਦੀ ਦੇ ਰੰਗ ਵਿਚ ਰੰਗੇ ਹੋਏ ਨਿਧੜਕ ਲੇਖਾਂ ਨੇ ਸਿਖ ਕੌਮ ਨੂੰ ਜਗਾ ਦਿੱਤਾ । ਉਹ ਇਕ ਪਾਸੇ ਅਜ਼ਾਦੀ ਦੇ ਅੰਦੋਲਨ ਵਿਚ ਵਧ ਚੜ੍ਹ ਕੇ ਹਿੱਸਾ ਲੈਣ ਲੱਗ ਪਏ, ਦੂਜੇ ਪਾਸੇ ਗੁਰਦਵਾਰਾ ਸੁਧਾਰ ਲਈ ਜੱਥੇਬੰਦੀਆਂ ਬਣਾਣ ਲਗ ਪਏ। ਅੰਦੋਲਨ ਤੇ ਘੋਲ ਦਾ ਪਰੋਗਰਾਮ ਸ਼ਾਂਤਮਈ ਨਾ-ਮਿਲਵਰਤਣ ਤੇ ਸਤਿਆਗ੍ਰਹਿ ਸੀ । ਸਥਾਨਕ ਅਕਾਲੀ ਜੱਥੇ ਬਣਨੇ ਅਰੰਭ ਹੋ ਗਏ ਤੇ ਕੁਝ ਗੁਰਦਵਾਰਿਆਂ ਉੱਤੇ ਕਬਜ਼ੇ ਵੀ ਹੋ ਗਏ ।

੫ ਅਕਤੂਬਰ ੧੯੨੦ ਨੂੰ ਗੁਰਦਵਾਰਾ ਬਾਬੇ ਦੀ ਬੇਰ ਸਿਆਲ-ਕੋਟ ਉੱਤੇ ਕਬਜ਼ਾ ਹੋ ਗਿਆ ਤੇ ਸਥਾਨਕ ਕਮੇਟੀ ਬਣ ਗਈ।

੧੨ ਅਕਤੂਬਰ ੧੯੨੦ ਨੂੰ ਅਕਾਲ ਤਖ਼ਤ ਸਾਹਿਬ ਤੇ ਦਰਬਾਰ ਸਾਹਿਬ ਅੰਮ੍ਰਿਤਸਰ ਉੱਤੇ ਕਬਜ਼ਾ ਹੋ ਗਿਆ ਤੇ ਕਮੇਟੀ ਬਣ ਗਈ ।

੧੫-੧੬ ਨਵੰਬਰ ੧੯੨੦ ਨੂੰ ਤਖ਼ਤ ਅਕਾਲ ਸਾਹਿਬ ਦੇ ਸਾਮ੍ਹਣੇ ਬੜਾ ਭਾਰੀ ਪੰਥਕ ਇਕੱਠ ਹੋਇਆ ਤੇ ਸ਼੍ਰੋ: ਗੁ: ਪਰਬੰਧਕ ਕਮੇਟੀ

ਚੁਣੀ ਗਈ।

੧੮ ਨਵੰਬਰ ਨੂੰ ਪੰਜਾ ਸਾਹਿਬ ਦੇ ਗੁਰਦੁਆਰੇ ਤੇ ਕਬਜ਼ਾ ਹੋ ਗਿਆ। ਦਿਨੋ ਦਿਨ ਵਧ ਰਹੀ ਅਕਾਲੀ ਲਹਿਰ ਨੂੰ ਜੱਥੇਬੰਦੀ ਵਿਚ ਪ੍ਰੋ ਕੇ ਕੇਂਦਰੀ ਅਗਵਾਈ ਹੇਠਾਂ ਚਲਾਣ ਲਈ ਇਕ ਪਾਸੇ ਸ਼੍ਰੋਮਣੀ ਗੁਰਦੁਆਰਾ ਕਮੇਟੀ ਬਣ ਗਈ ਸੀ, ਹੁਣ ੧੪ ਦਸੰਬਰ ੧੯੨੦ ਨੂੰ ਸ਼੍ਰੋਮਣੀ ਅਕਾਲੀ ਦਲ ਵੀ ਬਣ ਗਿਆ।

ਅਖ਼ੀਰ ਦਸੰਬਰ ੧੯੨੦ ਤਕ ਗੁਰਦੁਆਰਾ ਸੁਧਾਰ ਲਈ ਅਕਾਲੀ ਅੰਦੋਲਨ ਪੂਰਨ ਸ਼ਾਂਤਮਈ ਸਤਿਆਗ੍ਰਹਿ ਅਨੁਸਾਰ ਚਲਦਾ ਰਿਹਾ ਤੇ ਕੁਝ ਗੁਰਦੁਆਰਿਆਂ ਉੱਤੇ ਕਬਜ਼ੇ ਵੀ ਹੋ ਗਏ। ਅਕਾਲੀ ਲਹਿਰ ਦਿਨੋ ਦਿਨ ਚੜ੍ਹਦੀਆਂ ਕਲਾਂ ਵਲ ਜਾ ਰਹੀ ਸੀ। ਮਹੰਤ ਵੀ ਘਬਰਾ ਰਹੇ ਸਨ ਤੇ ਹਕੂਮਤ ਵੀ ਚਿੰਤਾਤੁਰ ਹੋ ਰਹੀ ਸੀ। ਮਲੂਮ ਹੁੰਦਾ ਹੈ ਕਿ ਇਸ ਸਮੇਂ ਕੁਝ ਅੰਗਰੇਜ਼ ਹਾਕਮਾਂ ਵਲੋਂ ਮਹੰਤਾਂ, ਗ੍ਰੰਥੀਆਂ ਤੇ ਪੁਜਾਰੀਆਂ ਨੂੰ ਸ਼ਹਿ ਮਿਲ ਰਹੀ ਸੀ ਕਿ ਉਹ ਸ਼ਾਂਤਮਈ ਅਕਾਲੀ ਜੱਥਿਆਂ ਦਾ ਸ਼ਸਤਰਾਂ ਨਾਲ ਟਾਕਰਾ ਕਰਨ ਤੇ ਕਬਜ਼ੇ ਨਾ ਦੇਣ। ਸ਼ਾਂਤਮਈ ਜੱਥੇ ਉਨ੍ਹਾਂ ਦਾ ਕੀ ਵਿਗਾੜ ਸਕਣਗੇ।

੨੬ ਜਨਵਰੀ ੧੯੨੧ ਨੂੰ ਗੁਰਦੁਆਰਾ ਤਰਨ ਤਾਰਨ ਸਾਹਿਬ ਦਾ ਸੁਧਾਰ ਕਰਨ ਲਈ ਅਕਾਲੀ ਜੱਥੇ ਪਹੁੰਚ ਗਏ। ਗ੍ਰੰਥੀਆਂ ਨੂੰ ਬੜੇ ਪ੍ਰੇਮ ਨਾਲ ਗੁਰਦੁਆਰੇ ਦਾ ਪਰਬੰਧ ਸੁਧਾਰਨ ਤੇ ਗੱਲ-ਬਾਤ ਕਰ ਕੇ ਫ਼ੈਸਲਾ ਕਰਨ ਦੀ ਕੋਸ਼ਸ਼ ਕੀਤੀ ਗਈ, ਪਰ ਉੱਥੇ ਗ੍ਰੰਥੀਆਂ ਤੇ ਪੁਜਾਰੀਆਂ ਨੇ ਕੁਝ ਹੋਰ ਹੀ ਗੋਂਦ ਗੁੰਦੀ ਹੋਈ ਸੀ। ਗੱਲਾਂ-ਬਾਤਾਂ ਵਿਚ ਦਿਨ ਗੁਜ਼ਾਰ ਕੇ ਰਾਤ ਦੇ ਨੌਂ ਵਜੇ ਪਹਿਲੇ ਕੁਝ ਗੋਲੇ ਫਟੇ, ਫਿਰ ਪੁਜਾਰੀਆਂ ਵਲੋਂ ਸ਼ਾਂਤਮਈ ਅਕਾਲੀਆਂ ਉੱਤੇ ਇੱਟਾਂ, ਪੱਥਰਾਂ ਦੀ ਵਰਖਾ ਤੇ ਛਵ੍ਹੀਆਂ ਦੇ ਵਾਰ ਅਰੰਭ ਹੋ ਗਏ, ਜਿਸ ਦਾ ਫਲ ਇਹ ਨਿਕਲਿਆ ਕਿ ੧੭ ਅਕਾਲੀ ਬੁਰੀ ਤਰ੍ਹਾਂ ਫੱਟੜ ਹੋ ਗਏ ਅਤੇ ਇਨ੍ਹਾਂ ਵਿਚੋਂ ਦੋ ਸਿੰਘ ਸ਼ਹੀਦ ਵੀ ਹੋ ਗਏ।

ਗੁਰਦੁਆਰੇ ਉੱਤੇ ਕਬਜ਼ਾ ਤਾਂ ਹੋ ਗਿਆ, ਪਰ ਕਈ ਅਕਾਲੀ

ਸੋਚਣ ਲਗ ਪਏ ਕਿ ਜੇ ਅਗੋਂ ਪੁਜਾਰੀਆਂ ਵਲੋਂ ਪੂਰੀ ਤਿਆਰੀ ਨਾਲ ਸ਼ਸਤਰ-ਬਧ ਟਾਕਰਾ ਹੋਣ ਲਗ ਪਿਆ ਤਾਂ ਕੀ ਬਣੇਗਾ ? ਕੀ ਸ਼ਾਂਤਮਈ ਕੁਰਬਾਨੀਆਂ ਦੇਣ ਨਾਲ ਦੁਸ਼ਟਾਂ ਤੇ ਅਤਿਆਚਾਰੀਆਂ ਦੇ ਦਿਲ ਬਦਲ ਜਾਣਗੇ ? ਸਾਨੂੰ ਵੀ ਕੁਝ ਉਪਾ ਕਰਨਾ ਚਾਹੀਦਾ ਹੈ ।

ਮਹੀਨੇ ਕੁ ਮਗਰੋਂ ੨੧ ਫ਼ਰਵਰੀ ੧੯੨੧ ਨੂੰ ਨਨਕਾਣਾ ਸਾਹਿਬ ਵਿਚ ਬੜਾ ਭਿਆਨਕ ਸਾਕਾ ਵਰਤ ਗਿਆ । ਜਦੋਂ ੨੧ ਫ਼ਰਵਰੀ ਪਰਭਾਤ ਵੇਲੇ ਸ: ਲਛਮਣ ਸਿੰਘ ਜੀ ਦੀ ਜੱਥੇਦਾਰੀ ਹੇਠਾ ਅਕਾਲੀਆਂ ਦਾ ਜੱਥਾ ਸ੍ਰੀ ਨਨਕਾਣਾ ਸਾਹਿਬ ਗੁਰਦੁਆਰੇ ਵਿਚ ਦਾਖ਼ਲ ਹੋਇਆ ਤਾਂ ਉਸ ਉੱਤੇ ਕੋਠੇ ਉੱਤੇ ਗੋਲੀਆਂ ਦੀ ਬਰਖਾ ਅਰੰਭ ਹੋ ਗਈ । ੮੬ ਅਕਾਲੀ ਨਿਹਾਇਤ ਬੇਦਰਦੀ ਨਾਲ ਸ਼ਹੀਦ ਕੀਤੇ ਗਏ । ਫੱਟੜ ਤੇ ਅਧਮੋਏ ਫੜ ਫੜ ਕੇ ਅੱਗ ਵਿਚ ਸਾੜ ਦਿੱਤੇ ਗਏ । ਮਹੰਤ ਨਰੈਣ ਦਾਸ ਕਈ ਦਿਨ ਪਹਿਲਾਂ ਤਿਆਰੀ ਕਰਦਾ ਰਿਹਾ ਸੀ । ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਇਤਨਾ ਭਾਰੀ ਕਤਲਾਮ ਤੇ ਅਤਿਆਚਾਰ ਇਕੱਲੇ ਆਦਮੀ ਦਾ ਕੰਮ ਨਹੀਂ, ਇਸ ਵਿਚ ਸਰਕਾਰੀ ਹਾਕਮਾਂ ਦਾ ਹੱਥ ਜ਼ਰੂਰ ਹੋਵੇਗਾ । ਕਈ ਅਕਾਲੀ ਵੀ ਇਨ੍ਹਾਂ ਸਾਕਿਆਂ ਵਿਚ ਸਰਕਾਰੀ ਹਾਕਮਾਂ ਦੇ ਹੱਥ ਦਾ ਸ਼ੱਕ ਕਰਦੇ ਸਨ ।

ਤਰਨ ਤਾਰਨ ਤੇ ਨਨਕਾਣਾ ਸਾਹਿਬ ਦੇ ਖ਼ੂਨੀ ਸਾਕਿਆਂ ਨੇ ਕਈ ਸਿਖਾਂ ਦੇ ਦਿਲ ਵਿਚ ਸ਼ਾਂਤਮਈ ਸਤਿਆਗ੍ਰਹਿ ਰਾਹੀਂ ਸਫ਼ਲਤਾ ਵਿਚ ਸ਼ੱਕ ਪੈਦਾ ਕਰ ਦਿੱਤੇ ਅਤੇ ਕਈ ਜੋਸ਼ੀਲੇ ਤਾਂ ਕੁਝ ਹੋਰ ਹੀ ਸੋਚਾਂ ਕਰਨ ਲਗ ਪਏ । ਉਹ ਉਨ੍ਹਾਂ ਦੁਸ਼ਟਾਂ ਦਾ ਸੁਧਾਰ ਕਰਨ ਲਈ ਕੋਈ ਉਪਾ ਸੋਚਣ ਲਗ ਪਏ, ਜਿਹੜੇ ਨੌਕਰ-ਸ਼ਾਹੀ ਦੇ ਹੱਥ ਠੋਕੇ ਬਣ ਕੇ ਇਹੋ ਜਿਹੇ ਕਹਿਰ ਕਮਾਣ ਦੇ ਜ਼ਿਮੇਵਾਰ ਸਨ ।



# ਪਹਿਲੀ ਸਾਜ਼ਸ਼

੧੯, ੨੦, ੨੧ ਮਾਰਚ ੧੯੨੧ ਨੂੰ ਹੁਸ਼ਿਆਰਪੁਰ ਵਿਚ ਸਿਖ ਐਜੂਕੇਸ਼ਨਲ ਕਾਨਫ਼ਰੰਸ ਹੋਈ। ਓਥੇ ਕੁਝ ਗਰਮ ਖ਼ਿਆਲੀਆਂ ਦੀ ਵਖਰੀ ਮੀਟਿੰਗ ਹੋਈ, ਜਿਸ ਵਿਚ ਹੇਠ ਲਿਖੇ ਆਗੂ ਸ਼ਾਮਲ ਸਨ :

ਮਾ: ਮੋਤਾ ਸਿੰਘ ਜੀ ਪਤਾਰਾ, ਕਿਸ਼ਨ ਸਿੰਘ ਬੜਿੰਗ, ਅਮਰ ਸਿੰਘ ਦਿੱਲੀ, ਬਿਜਲਾ ਸਿੰਘ ਪਟਿਆਲਾ, ਗੁਰਬਚਨ ਸਿੰਘ ਅੰਬਾਲਾ, ਅਮਰ ਸਿੰਘ ਕੋਟ ਬਾੜੇ ਖ਼ਾਂ (ਜ਼ਿਲਾ ਗੁਜਰਾਂਵਾਲਾ), ਚਤਰ ਸਿੰਘ (ਜ਼ਿਲਾ ਸ਼ੇਖ਼ੂਪੁਰਾ), ਸ਼ਾਂਕਰ ਸਿੰਘ ਪੰਡੋਰੀ ਬੀਬੀ, ਵਤਨ ਸਿੰਘ ਕਾਹਰੀ, ਭਾਈ ਚੈਂਚਲ ਸਿੰਘ ਜੰਡਿਆਲਾ, ਨਰੈਣ ਸਿੰਘ ਚਾਟੀਵਿੰਡ, ਬੇਲਾ ਸਿੰਘ ਤੇ ਗੰਡਾ ਸਿੰਘ ਜ਼ਿਲਾ ਲੁਧਿਆਣਾ, ਤੋਤਾ ਸਿੰਘ ਪਿਸ਼ਾਵਰ ਆਦਿ।

ਇਸ ਮੀਟਿੰਗ ਵਿਚ ਇਹ ਮਤਾ ਪਾਸ ਕੀਤਾ ਗਿਆ ਕਿ ਨਨਕਾਣਾ ਸਾਹਿਬ ਦੇ ਸਾਕੇ ਦੇ ਜ਼ਿਮੇਵਾਰਾਂ ਨੂੰ ਕਤਲ ਕਰ ਦਿੱਤਾ ਜਾਵੇ। ਉਸ ਵੇਲੇ ਇਹ ਗੱਲ ਆਮ ਮਸ਼ਹੂਰ ਸੀ ਕਿ ਸਰਦਾਰ ਬਹਾਦਰ ਸੁੰਦਰ ਸਿੰਘ ਮਜੀਠੀਆ, ਬੇਦੀ ਕਰਤਾਰ ਸਿੰਘ, ਮਹੰਤ ਦੇਵਾ ਦਾਸ ਨਨਕਾਣਾ, ਮਹੰਤ ਬਸੰਤ ਦਾਸ ਮਾਣਕ, ਮਿਸਟਰ ਬਾਉਰਿੰਗ ਸੁਪ: ਪੁਲਸ ਅਤੇ ਮਿਸਟਰ ਕਿੰਗ ਨਨਕਾਣਾ ਸਾਹਿਬ ਦੇ ਸਾਕੇ ਤੇ ਸ਼ਹੀਦੀਆਂ ਦੇ ਜ਼ਿਮੇਵਾਰ ਹਨ। ਇਸ ਲਈ ਇਨ੍ਹਾਂ ਨੂੰ ਖ਼ਤਮ ਕਰਨ ਦਾ ਪਰਬੰਧ ਕਰਨਾ ਚਾਹੀਏ ਤਾਂ ਜੁ ਅੰਗਰੇਜ਼ ਹਾਕਮਾਂ ਤੇ ਝੋਲੀਚੁਕਾਂ ਨੂੰ ਕੰਨ ਹੋ ਜਾਣ ਕਿ ਸਿਖਾਂ ਦੀ ਅਣਖ ਜੀਊਂਦੀ ਹੈ।

ਇਸ ਮਤਲਬ ਲਈ ਤੋਤਾ ਸਿੰਘ ਪਿਸ਼ਾਵਰੀ ਰਾਹੀਂ ਸੂਬਾ ਸਰਹੱਦ ਤੋਂ ਕੁਝ ਹਥਿਆਰ ਅਤੇ ਬੰਬ ਹਾਸਲ ਕੀਤੇ ਗਏ। ਸੱਤ ਰੀਵਾਲਵਰ ਅੰਬਾਲਾ ਛਾਉਣੀ ਵਿਚੋਂ ਹਵਾਈ ਫ਼ੌਜ ਦੇ ਅਸਲਾਖ਼ਾਨੇ ਤੋਂ

ਕਾਬੂ ਕੀਤੇ ਗਏ। ਸਭ ਤੋਂ ਪਹਿਲਾਂ ਬੇਲਾ ਸਿੰਘ ਤੇ ਗੰਡਾ ਸਿੰਘ ਦੀ ਡੀਊਟੀ ਮਿਸਟਰ ਬਾਉਰਿੰਗ ਨੂੰ ਕਤਲ ਕਰਨ ਦੀ ਲਾਈ ਗਈ। ਇਨ੍ਹਾਂ ਦੋਹਾਂ ਨੇ ੨੩ ਮਈ ਨੂੰ ਲਾਹੌਰ ਜਾ ਕੇ ਉਸ ਦੇ ਬੰਗਲੇ ਤੋਂ ਪਤਾ ਕੀਤਾ ਤਾਂ ਬਾਉਰਿੰਗ ਬਾਹਰ ਗਿਆ ਹੋਇਆ ਸੀ। ਦੋਵੇਂ ਉਸ ਦੀ ਸੂਹ ਲੈਂਦੇ ਲੈਂਦੇ ਸਟੇਸ਼ਨ ਤੇ ਆ ਗਏ। ਉਨ੍ਹਾਂ ਵਿਚਾਰਿਆਂ ਨੇ ਕਦੋਂ ਖ਼ੁਫ਼ੀਆ ਕੰਮ ਕੀਤੇ ਸਨ। ਲਾਹੌਰ ਵਿਚ ਉਹ ਬਹੁਤ ਲਾਪਰਵਾਹੀ ਨਾਲ ਫਿਰਦੇ ਰਹੇ। ਪੁਲਸ ਵਾਲਿਆਂ ਨੂੰ ਸ਼ੱਕ ਪੈ ਗਿਆ ਅਤੇ ਉਥੇ ਹੀ ਗ੍ਰਿਫ਼ਤਾਰ ਕਰ ਲਏ ਗਏ।

ਤਫ਼ਤੀਸ਼ ਕਰਦਿਆਂ ਸਾਰੀ ਸਾਜ਼ਸ਼ ਦਾ ਭਾਂਡਾ ਭਜ ਗਿਆ। ਅਮਰ ਸਿੰਘ ਕੋਟ ਬਾੜੇ ਖ਼ਾਂ, ਨਰੈਣ ਸਿੰਘ, ਤੋਤਾ ਸਿੰਘ, ਚਤਰ ਸਿੰਘ. ਚੈਂਚਲ ਸਿੰਘ, ਠਾਕਰ ਸਿੰਘ ਭੇਜੋਵਾਲ ਤੇ ਸ਼ਾਂਕਰ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਕਿਸ਼ਨ ਸਿੰਘ, ਮਾਸਟਰ ਮੋਤਾ ਸਿੰਘ, ਅਮਰ ਸਿੰਘ ਦਿੱਲੀ, ਵਤਨ ਸਿੰਘ ਕਾਹਰੀ, ਬਿਜਲਾ ਸਿੰਘ ਤੇ ਗੁਰਬਚਨ ਸਿੰਘ ਦੇ ਵਰੰਟ ਨਿਕਲ ਗਏ। ਆਪ ਮਫ਼ਰੂਰ ਹੋ ਗਏ। ਮਾਸਟਰ ਮੋਤਾ ਸਿੰਘ ਜੀ ਦੀ ਗ੍ਰਿਫ਼ਤਾਰੀ ਲਈ ਇਕ ਹਜ਼ਾਰ ਤੇ ਬਾਕੀ ਚੌਹਾਂ ਦਾ ਦੋ ਦੋ ਸੌ ਰੁਪਿਆ ਇਨਾਮ ਰਖਿਆ ਗਿਆ। ਇਹ ਮੁਕੱਦਮਾ ੧੮ ਮਈ ੧੯੨੨ ਤਕ ਚਲਦਾ ਰਿਹਾ। ਅਖ਼ੀਰ ਵਿਚ ਤੋਤਾ ਸਿੰਘ ਨੂੰ ਪੰਜ ਸਾਲ ਅਤੇ ਬੇਲਾ ਸਿੰਘ ਤੇ ਗੰਡਾ ਸਿੰਘ ਨੂੰ ਤਿੰਨ ਤਿੰਨ ਸਾਲ ਦੀ ਸਜ਼ਾ ਹੋਈ ਅਤੇ ਬਾਕੀ ਬਰੀ ਕਰ ਦਿੱਤੇ ਗਏ।

## ਅਦਮ-ਤਸ਼ੱਦਦ ਤੋਂ ਨਫ਼ਰਤ

੧੯੨੧ ਵਿਚ ਗਾਂਧੀ ਜੀ ਤੇ ਹੋਰ ਕਾਂਗਰਸੀ ਲੀਡਰ ਸਤਿਆ-ਗ੍ਰਹਿ, ਹੱਥ ਨਾ ਉਠਾਉਣ, ਚੁਪ-ਚਾਪ ਸਖ਼ਤੀਆਂ ਝੱਲਣ ਤੇ ਅਦਮ-ਤਸ਼ੱਦਦ ਦਾ ਜ਼ੋਰਦਾਰ ਪਰਚਾਰ ਕਰ ਰਹੇ ਸਨ। ਗਾਂਧੀ ਜੀ ਦੀ ਇਹ ਬੜੀ ਸ਼ਕਾਇਤ ਸੀ ਕਿ ਪੰਜਾਬੀ (ਖ਼ਾਸ ਤੌਰ ਪੁਰ ਸਿਖ) ਬਹੁਤ ਜੁਸ਼ੀਲੇ ਹਨ ਅਤੇ ਅਦਮ-ਤਸ਼ੱਦਦ ਦੇ ਅਸੂਲਾਂ ਦੇ ਪਾਬੰਦ ਨਹੀਂ ਰਹਿਣਗੇ।

ਸ਼੍ਰੋਮਣੀ ਕਮੇਟੀ ਨੇ ਇਹ ਮਤਾ ਪਾਸ ਕਰ ਦਿੱਤਾ ਕਿ ਕੋਈ ਸਿੱਖ ਹੱਥ ਨਾ ਉਠਾਵੇ, ਕੁਲ ਸਖ਼ਤੀਆਂ ਨੂੰ ਸ਼ਾਂਤੀ ਨਾਲ ਝਲਿਆ ਜਾਵੇ, ਵਰੰਟ ਨਿਕਲਣ ਪੁਰ ਖ਼ੁਫ਼ੀਆ ਰਹਿ ਕੇ ਕੰਮ ਨਾ ਕੀਤਾ ਜਾਵੇ, ਜਿਸ ਦੇ ਭੀ ਵਰੰਟ ਨਿਕਲਣ, ਉਹ ਅਦਾਲਤ ਵਿਚ ਪੇਸ਼ ਹੋ ਜਾਵੇ।

ਪਰ ਜੱਥੇਦਾਰ ਕਿਸ਼ਨ ਸਿੰਘ ਤੇ ਮਾ: ਮੋਤਾ ਸਿੰਘ ਹੋਰਾਂ ਦਾ ਇਹ ਖ਼ਿਆਲ ਸੀ ਕਿ ਜਿਸ ਹਕੂਮਤ ਦਾ ਕੋਈ ਈਮਾਨ ਤੇ ਇਖ਼ਲਾਕ ਨਹੀਂ, ਜਿਹੜੀ ਧੋਖੇ-ਫ਼ਰੇਬ ਵਿਚ ਮਾਹਿਰ ਹੈ ਅਤੇ ਜੋ ਨਿਹੱਥਿਆਂ ਪੁਰ ਜ਼ੁਲਮ ਅਤਿਆਚਾਰ ਕਰਦੀ ਹੈ, ਉਸ ਨਾਲ ਸ਼ਾਂਤੀ ਦੀ ਲੜਾਈ ਲੜਨੀ ਗ਼ਲਤ ਹੈ। ਉਸ ਦੀ ਅਦਾਲਤੋਂ ਇਨਸਾਫ਼ ਨਹੀਂ ਮਿਲ ਸਕਦਾ ਅਤੇ ਉਸ ਦੇ ਸਾਹਮਣੇ ਹੱਥ ਨਾ ਚੁੱਕਣ ਦਾ ਪ੍ਰਣ ਕਿਉਂ ਲਿਆ ਜਾਵੇ ? ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਇਸ ਫ਼ੈਸਲੇ ਨੂੰ ਮੰਨਣੋਂ ਇਨਕਾਰ ਕਰ ਦਿੱਤਾ ਅਤੇ ਪਹਿਲੀ ਅਕਾਲੀ ਸਾਜ਼ਸ਼ ਵਿਚ ਵਰੰਟ ਨਿਕਲ ਜਾਣ ਪੁਰ ਫ਼ੈਸਲਾ ਕੀਤਾ ਕਿ ਪੁਲਸ ਦੇ ਹੱਥ ਨਾ ਆਇਆ ਜਾਵੇ ਅਤੇ ਬਾਹਰ ਰਹਿ ਕੇ ਹਕੂਮਤ ਵਿਰੁੱਧ ਪਰਚਾਰ ਕੀਤਾ ਜਾਵੇ।

# ਜੱਥੇਦਾਰ ਕਿਸ਼ਨ ਸਿੰਘ ਮੈਦਾਨ ਵਿਚ

## ਚੱਕਰਵਰਤੀ ਜੱਥਾ ਖੜਾ ਕਰਨ ਦਾ ਮਨਸੂਬਾ

ਜੱਥੇਦਾਰ ਕਿਸ਼ਨ ਸਿੰਘ ਗੜਗੱਜ ਦੇ ਵਰੰਟ ਨਿਕਲ ਚੁਕੇ ਸਨ ਅਤੇ ਉਸ ਦਾ ਸ਼ਾਂਤਮਈ ਢੰਗ ਨਾਲ ਸਫ਼ਲਤਾ ਪਰਾਪਤ ਕਰਨ ਤੋਂ ਨਿਸਚਾ ਟੁੱਟ ਚੁੱਕਾ ਸੀ । ਉਹ ਹੁਣ ਮੈਦਾਨ ਵਿਚ ਗੱਜਿਆ । ਉਸ ਸੰਬੰਧੀ ਸੰਖੇਪ ਜਾਣ-ਪਛਾਣ ਕਰਾਣੀ ਜ਼ਰੂਰੀ ਜਾਪਦੀ ਹੈ।

ਜੱਥੇਦਾਰ ਕਿਸ਼ਨ ਸਿੰਘ ਪਿੰਡ ਬੜਿੰਗ ਜ਼ਿਲਾ ਜਲੰਧਰ ਦਾ ਰਹਿਣ ਵਾਲਾ ਸੀ। ਉਮਰ ੩੦-੩੧ ਸਾਲ, ਲੰਮਾ ਜੁਆਨ, ੩੫ ਨੰ: ਸਿੱਖ ਪਲਟਨ ਵਿਚ ਹੌਲਦਾਰ ਮੇਜਰ ਸੀ। ਜਦ ਪੰਜਾਬ ਵਿਚ ਮਾਰਸ਼ੱਲ-ਲਾਅ ਲੱਗਾ ਤੇ ਜਨਤਾ ਉਤੇ ਭਿਆਨਕ ਅਤਿਆਚਾਰ ਹੋਏ ਤਾਂ ਆਪ ਦੇ ਦਿਲ ਵਿਚ ਹਕੂਮਤ ਬਰਤਾਨੀਆ ਵਿਰੁੱਧ ਨਫ਼ਰਤ ਦਾ ਭਾਂਬੜ ਬਲ ਉਠਿਆ। ਆਪ ਨੇ ਪਲਟਨ ਵਿਚ ਹੀ ਸਰਕਾਰ ਵਿਰੁੱਧ ਪਰਚਾਰ ਅਰੰਭ ਦਿੱਤਾ। ਨਤੀਜਾ ਇਹ ਹੋਇਆ ਕਿ ਆਪ ਨੂੰ ਕੋਰਟ ਮਾਰਸ਼ਲ ਕਰ ਕੇ ੨੮ ਦਿਨ ਦੀ ਸਜ਼ਾ ਦਿੱਤੀ ਗਈ । ਹੁਣ ਆਪ ਜੀ ਦਾ ਦਿਲ ਸਰਕਾਰੀ ਨੌਕਰੀ ਤੋਂ ਇਤਨਾ ਖੱਟਾ ਹੋ ਗਿਆ ਕਿ ਆਪ ਨੇ ਨਾਂ ਕਟਾਉਣ ਦੀ ਦਰਖ਼ਾਸਤ ਦੇ ਦਿੱਤੀ । ਉਸ ਵੇਲੇ ਆਪ ਨੂੰ ਤਰੱਕੀ ਮਿਲਣ ਵਾਲੀ ਸੀ ਤੇ ਆਪ ਜਮਾਦਾਰ ਹੋਣ ਵਾਲੇ ਸਨ । ਕਈ ਅਫ਼ਸਰਾਂ ਨੇ ਆਪ ਨੂੰ ਸਮਝਾਇਆ, ਪਰ ਆਪ ਨੇ ਸਗੋਂ ਉਨ੍ਹਾਂ ਨੂੰ ਭੀ ਨੌਕਰੀ ਛੱਡ ਦੇਣ ਦਾ ਪਰਚਾਰ ਸ਼ੁਰੂ ਕਰ ਦਿੱਤਾ। ਆਖ਼ਰ ਆਪ ਨੂੰ ਡਿਸਚਾਰਜ ਕਰ ਦਿੱਤਾ ਗਿਆ ਤੇ ਪੈਨਸ਼ਨ ਲੱਗ ਗਈ । ਪਰ ਆਪ ਨੇ ਜੀਊਂਦੇ-ਜੀਅ ਇਕ ਵਾਰ ਭੀ ਪੈਨਸ਼ਨ ਨਹੀਂ ਵਸੂਲੀ। ੧੯੨੦ ਵਿਚ ਆਪ ਅਕਾਲੀ ਲਹਿਰ ਵਿਚ ਕੁਦ ਪਏ ਅਤੇ ਅਕਾਲੀ ਜੱਥਿਆਂ ਵਿਚ ਸਾਮਲ ਹੋ ਕੇ ਕੰਮ ਕਰਨ ਲਗ ਪਏ ।

ਆਪ ਦਾ ਸ਼ੁਰੂ ਤੋਂ ਹੀ ਇਹ ਖ਼ਿਆਲ ਸੀ ਕਿ ਸ਼ਾਂਤਮਈ ਨਾਲ ਕੁਝ ਨਹੀਂ ਬਣਨਾ, ਸਗੋਂ ਹਥਿਆਰ-ਬੰਦ ਬਗ਼ਾਵਤ ਦੀ ਤਿਆਰੀ ਕਰਨੀ ਚਾਹੀਦੀ ਹੈ। ਆਪ ਧੜੱਲੇਦਾਰ ਤੇ ਪਰਭਾਵਸ਼ਾਲੀ ਪਰਚਾਰਕ ਸਨ ਤੇ ਦਿਨ ਰਾਤ ਅਕਾਲੀ ਲਹਿਰ ਦੀ ਸੇਵਾ ਵਿਚ ਇਕ ਕਰਨ ਲੱਗੇ। ਛੇਤੀ ਹੀ ਆਪ ਏਨੇ ਹਰ-ਮਨ-ਪਿਆਰੇ ਹੋ ਗਏ ਕਿ ਆਪ ਨੂੰ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਸਕੱਤਰ ਚੁਣਿਆ ਗਿਆ। ਪਰ ਹੁਸ਼ਿਆਰ-ਪੁਰ ਵਿਚ ਹੋਈ ਪਹਿਲੀ ਸਾਜ਼ਸ਼ ਦੇ ਸੰਬੰਧ ਵਿਚ ਆਪ ਦੇ ਵਰੰਟ ਨਿਕਲ ਚੁਕੇ ਸਨ।

ਜੱਥੇਦਾਰ ਕਿਸ਼ਨ ਸਿੰਘ ਆਪਣੇ ਵਰੰਟ ਨਿਕਲ ਜਾਣ ਮਗਰੋਂ ਸੰਤ ਕਰਤਾਰ ਸਿੰਘ ਤੇ ਬੇਲਾ ਸਿੰਘ ਪ੍ਰਾਗਪੁਰੀਏ ਨੂੰ ਮਿਲੇ। ਪ੍ਰਾਗਪੁਰ ਬੜਿੰਗ ਦੇ ਲਾਗੇ ਹੋਣ ਕਰਕੇ ਇਹ ਦੋਵੇਂ ਸੱਜਣ ਕਿਸ਼ਨ ਸਿੰਘ ਦੇ ਵਾਕਫ਼ ਸਨ। ਸੰਤ ਕਰਤਾਰ ਸਿੰਘ ਦਾ ਪਹਿਲਾ ਨਾਂ ਸ਼ਰਫ਼ਦੀਨ ਸੀ। ਉਹ ਪੰਜ ਸਤ ਸਾਲ ਤੋਂ ਸਿੱਖ ਬਣ ਚੁਕਿਆ ਸੀ। ਉਹ ਫਿਰਦਾ-ਫਿਰਾਂਦਾ ਸੰਤ ਮਿੱਤ ਸਿੰਘ ਗੁਰਦਵਾਰਾ ਕਿਸ਼ਨਪੁਰਾ ਦੇ ਮਹੰਤ ਨੂੰ ਮਿਲਿਆ। ਸੰਤ ਮਿੱਤ ਸਿੰਘ ਨੇ ਬੇਲਾ ਸਿੰਘ ਪ੍ਰਾਗਪੁਰੀਏ ਨੂੰ ਕਹਿ ਕੇ ਇਸ ਦੀ ਕੁਟੀਆ ਪ੍ਰਾਗਪੁਰ ਦੇ ਪਾਸ ਬਣਵਾ ਦਿੱਤੀ। ਛਾਉਣੀ ਜਲੰਧਰ ਦੇ ਨੇੜੇ ਹੋਣ ਕਰਕੇ ਸਿਪਾਹੀ ਤੇ ਫ਼ੌਜੀ ਅਫ਼ਸਰਾਂ ਨਾਲ ਇਸ ਦਾ ਕਾਫ਼ੀ ਮੇਲ-ਜੋਲ ਸੀ ਅਤੇ ਕਿਸ਼ਨ ਸਿੰਘ ਭੀ ਫ਼ੌਜ ਵਿਚ ਹੁੰਦਿਆਂ ਹੋਇਆਂ ਹੀ ਇਸ ਦਾ ਜਾਣੂੰ ਹੋ ਚੁੱਕਾ ਸੀ। ਫ਼ੌਜੀਆਂ ਨੇ ਪੈਸਾ ਧੇਲਾ ਇਕੱਠਾ ਕਰ ਕੇ ਛੱਪਰ ਦੀ ਥਾਂ ਇਸ ਦੀ ਕੁਟੀਆ ਪੱਕੀ ਬਣਵਾ ਦਿੱਤੀ ਸੀ। ਕਿਸ਼ਨ ਸਿੰਘ ਨੇ ਆਪਣੇ ਵਰੰਟਾਂ ਦੀ ਸਾਰੀ ਵਿਥਿਆ ਸੁਣਾਈ ਤੇ ਕੁਝ ਚਿਰ ਦਿਨ-ਕਟੀ ਕਰਨ ਦੀ ਥਾਂ ਪੁਛੀ। ਸੰਤ ਕਰਤਾਰ ਸਿੰਘ ਦੇ ਦੱਸਣ ਅਨੁਸਾਰ ਜੱਥੇਦਾਰ ਹੁਰੀਂ ਜੂਨ ੧੯੨੧ ਦੇ ਮਹੀਨੇ ਮਾਲਵੇ ਨੂੰ ਨਿਕਲ ਗਏ।

ਉਥੇ ਉਹ ਦਿਨ ਰਾਤ ਨਵੇਂ ਪਰੋਗਰਾਮ ਬਾਰੇ ਇਉਂ ਸੋਚਣ ਲਗੇ। ਸ਼ਾਂਤਮਈ ਦੀ ਲੜਾਈ ਤਾਂ ਦੋਸਤਾਂ ਮਿੱਤਰਾਂ ਦੀ ਆਪੋ ਵਿਚ ਸ਼ਿਕਵਾ-

ਸ਼ਿਕਾ ਇਤ ਤੇ ਸਧਾਰਨ ਰੋਸ ਦਾ ਮੁਜ਼ਾਹਰਾ ਹੁੰਦਾ ਹੈ, ਜਾਂ ਨੇਕ ਆਦਮੀਆਂ ਦੇ ਦਿਲਾਂ ਉਤੇ ਅਸਰ ਪਾਣ ਲਈ ਸ਼ਾਂਤਮਈ ਸਤਿਆਗ੍ਰਹਿ ਸਫ਼ਲ ਹੈ। ਦੁਸ਼ਮਣ ਨਾਲ ਸ਼ਾਂਤਮਈ ਦਾ ਕੀ ਅਰਥ ? ਕੀ ਬਰਤਾਨੀਆ ਨੇ ਪੰਜਾਬ ਸ਼ਾਂਤਮਈ ਨਾਲ ਜਿੱਤਿਆ ਸੀ ? ਕੀ ਸਾਮਰਾਜ ਹੁਣ ਏਥੋਂ ਸ਼ਾਂਤਮਈ-ਅੰਦੋਲਣ ਨਾਲ ਤੁਰ ਜਾਏਗਾ ? ਅਜ ਤਕ ਦੀ ਤਵਾਰੀਖ਼ ਵਿਚ ਤਾਂ ਅਜਿਹੀ ਕੋਈ ਮਿਸਾਲ ਨਹੀਂ ਮਿਲਦੀ ਕਿ ਕਰਾਰਿਆਂ ਹੱਥਾਂ ਬਾਝੋਂ ਦੁਸ਼ਮਨ ਨੇ ਹਾਰ ਮੰਨੀ ਹੋਵੇ। ਗੁਰੂ ਸਾਹਿਬਾਂ ਨੇ ਪਹਿਲਾਂ ਸ਼ਾਂਤਮਈ ਸ਼ਹੀਦੀਆਂ ਦਿੱਤੀਆਂ। ਉਸ ਦਾ ਜਨਤਾ ਉਤੇ ਪਰਭਾਵ ਪਿਆ, ਪਰ ਵੈਰੀ ਤੇ ਕੋਈ ਅਸਰ ਨਾ ਪਿਆ। ਇਸ ਕਰ ਕੇ ਆਖ਼ਰਕਾਰ ਤੇਗ਼ ਉਠਾਉਣੀ ਪਈ ਸੀ। ਹੁਣੇ ਜਿਹੇ ਰੂਸ ਵਿਚ ਲੋਕਾਂ ਨੇ ਜ਼ਾਰ ਜਿਹਾ ਬਾਦਸ਼ਾਹ ਮੂਧਾ ਮਾਰਿਆ। ਇਹ ਕੰਮ ਭੀ ਹਥਿਆਰਬੰਦ ਇਨਕਲਾਬ ਰਾਹੀਂ ਹੀ ਹੋਇਆ ਹੈ। ਤਾਂ ਤੇ ਹਿੰਦੁਸਤਾਨ ਵਿਚ ਭੀ ਹਥਿਆਰਬੰਦ ਇਨਕਲਾਬ ਹੀ ਕਰਨਾ ਪਏਗਾ। ਗਾਂਧੀ ਜੀ ਦੇ ਆਖੇ ਲਗ ਕੇ ਹੋਰ ਤਾਂ ਭਾਵੇਂ ਕੁਝ ਹੋ ਜਾਏ, ਪਰ ਅਜ਼ਾਦੀ ਨਹੀਂ ਮਿਲ ਸਕਦੀ।

ਪਰ ਗ਼ਦਰ ਪਾਰਟੀ ਵਾਲਿਆਂ ਭੀ ਹਥਿਆਰਬੰਦ ਬਗ਼ਾਵਤ ਦੀ ਕੋਸ਼ਸ਼ ਕੀਤੀ ਸੀ, ਉਹ ਕਿਉਂ ਨਾ ਕਾਮਯਾਬ ਹੋਏ ? ਇਸ ਲਈ ਕਿ ਉਸ ਸਮੇਂ ਆਮ ਲੋਕੀਂ ਉਨ੍ਹਾਂ ਦੇ ਮਕਸਦ ਤੋਂ ਚੰਗੀ ਤਰ੍ਹਾਂ ਜਾਣੂ ਨਹੀਂ ਸਨ, ਜਿਸ ਕਾਰਨ ਉਹ ਨਾਲ ਨਹੀਂ ਸਨ ਮਿਲੇ। ਰੂਸ ਵਿਚ ਬਾਲਸ਼ਵਿਕਾਂ ਦੀ ਕਾਮਯਾਬੀ ਲੋਕਾਂ ਤੇ ਫ਼ੌਜੀਆਂ ਨੂੰ ਨਾਲ ਲੈ ਕੇ ਹੋਈ ਸੀ। ਸੋ ਬਗ਼ਾਵਤ ਸ਼ੁਰੂ ਕਰਨ ਤੋਂ ਪਹਿਲਾਂ ਖੁਲ੍ਹਾ ਪਰਚਾਰ ਕੀਤਾ ਜਾਵੇ। ਲੋਕਾਂ ਤੇ ਫ਼ੌਜੀਆਂ ਵਿਚ ਸਰਕਾਰ ਵਿਰੁੱਧ ਨਫ਼ਰਤ ਭਰੀ ਜਾਵੇ। ਇਸ ਪਰਚਾਰ ਦੇ ਕੰਮ ਲਈ ਇਕ ਜੱਥਾ ਤਿਆਰ ਕੀਤਾ ਜਾਵੇ ਤੇ ਉਸ ਨੂੰ ਹਥਿਆਰਬੰਦ ਕਰ ਕੇ ਵੇਲੇ ਸਿਰ ਬਗ਼ਾਵਤ ਦੇ ਮੋਹਰੇ ਲਾਇਆ ਜਾਵੇ। ਇਹ ਜੱਥਾ ਪਿੰਡਾਂ ਵਿਚ ਚੱਕਰ ਲਾਵੇ, ਪਰਚਾਰ ਕਰੇ ਅਤੇ ਪੁਲਸ ਦੇ ਹੱਥ ਨਾ ਆਵੇ। ਜੇ ਕੋਈ ਫੜਨ ਪਵੇ ਤਾਂ ਫੁੜਕਾ ਕੱਢਿਆ ਜਾਵੇ। ਪਿੰਡਾਂ ਵਿਚ ਨੰਬਰਦਾਰਾਂ, ਸਫ਼ੈਦਪੋਸ਼ਾਂ, ਜ਼ੈਲਦਾਰਾਂ ਤੇ ਹੋਰ

ਸਰਕਾਰੀ ਏਜੰਟਾਂ ਨੂੰ ਡਰਾ ਕੇ ਬੇਕਾਰ ਕਰ ਦਿੱਤਾ ਜਾਵੇ। ਇਸ ਜੱਥੇ ਦਾ ਨਾਂ "ਚੱਕਰਵਰਤੀ ਜੱਥਾ" ਹੋਵੇ।

ਇਸ ਤਰ੍ਹਾਂ ਉਸ ਦੇ ਦਿਮਾਗ ਵਿਚ ਅਗਲੇ ਕੰਮ ਦਾ ਮੋਟਾ ਮੋਟਾ ਖ਼ਾਕਾ ਬਣ ਰਿਹਾ ਸੀ, ਜਿਸ ਨਾਲ ਉਸ ਦੇ ਮਨ ਨੂੰ ਤਸੱਲੀ ਜਿਹੀ ਹੋ ਗਈ।

## ਪਹਿਲੀਆਂ ਤਕਰੀਰਾਂ

ਆਪਣੇ ਦਿਮਾਗ ਵਿਚ ਹਥਿਆਰਬੰਦ ਬਗ਼ਾਵਤ ਦਾ ਨਕਸ਼ਾ ਬਣਾ ਕੇ ਆਪ ਨੇ ਨਿਮਾਣੀ ਦੇ ਮੇਲੇ ਉੱਤੇ ਮਸਤੂਆਣਾ ਰਿਆਸਤ ਜੀਂਦ ਵਿਚ ਪਹਿਲੀ ਤਕਰੀਰ ਕੀਤੀ। ਜਦ ਆਪ ਗੁਰੂ ਗੋਬਿੰਦ ਸ਼ਿੰਘ ਜੀ ਰਚਿਤ ਜ਼ਫਰਨਾਮੇ ਵਿਚੋਂ ਤੁਕਾਂ ਪੜ੍ਹ ਕੇ, ਉਨ੍ਹਾਂ ਦੇ ਅਰਥ ਕਰ ਕੇ ਦੱਸਣ ਲਗੇ ਕਿ ਜਦੋਂ ਹੋਰ ਸਾਰੇ ਹੀਲੇ ਖ਼ਤਮ ਹੋ ਜਾਣ ਤਾਂ ਦੁਸ਼ਮਣ ਵਿਰੁੱਧ ਤਲਵਾਰ ਉਠਾਉਣਾ ਸਿੱਖਾਂ ਦਾ ਧਾਰਮਕ ਫ਼ਰਜ਼ ਹੈ ਤਾਂ ਦੀਵਾਨ ਦੇ ਪਰਧਾਨ ਨੇ ਆਪ ਨੂੰ ਅਗਾਂਹ ਬੋਲਣੋਂ ਰੋਕ ਦਿੱਤਾ। ਇਸ ਤੋਂ ਬਾਅਦ ਆਪ ਦੁਆਬੇ ਨੂੰ ਮੁੜ ਆਏ।

ਦੁਆਬੇ ਵਿਚ ਆ ਕੇ ਆਪ ਨੇ ਹਰਦਾਸਪੁਰ ਤਹਿਸੀਲ ਫਗਵਾੜਾ ਰਿਆਸਤ ਕਪੂਰਥਲਾ ਵਿਚ ਪਹਿਲੀ ਤਕਰੀਰ ਕੀਤੀ। ਇੱਥੇ ਸੰਤ ਕਰਤਾਰ ਸਿੰਘ ਭੀ ਆਏ ਹੋਏ ਸਨ। ਜੱਥੇਦਾਰ ਕਿਸ਼ਨ ਸਿੰਘ ਨੇ ਆਪਣੀ ਸਕੀਮ ਆਪ ਨੂੰ ਦੱਸੀ। ਹਰਦਾਸਪੁਰੋਂ ਜੱਥੇਦਾਰ ਤੇ ਸੰਤ ਕਰਤਾਰ ਸਿੰਘ, ਚੰਦਾ ਸਿੰਘ ਪਲਾਹੀ ਕੋਲ ਆ ਠਹਿਰੇ। ਇੱਥੋਂ ਸੰਤ ਕਰਤਾਰ ਸਿੰਘ ਵਾਪਸ ਪ੍ਰਾਗਪੁਰ ਚਲੇ ਗਏ। ਜੱਥੇਦਾਰ ਜੀ ਪਲਾਹੀ ਰਹਿ ਗਏ ਤੇ ਦੋ ਤਿੰਨ ਦਿਨ ਮਗਰੋਂ ਚੰਦਾ ਸਿੰਘ ਨਾਲ ਏਥੇ ਦੀਵਾਨ ਕਰਨ ਦੀ ਸਲਾਹ ਬਣਾਈ। ਸੰਤ ਕਰਤਾਰ ਸਿੰਘ ਅਤੇ ਬੇਲਾ ਸਿੰਘ ਪ੍ਰਾਗਪੁਰ ਨੂੰ ਭੀ ਲਿਆਉਣ ਲਈ ਆਦਮੀ ਭੇਜ ਦਿੱਤਾ। ਅਕਤੂਬਰ ੧੯੨੧ ਦੇ ਸ਼ੁਰੂ ਵਿਚ ਇਹ ਦੀਵਾਨ ਹੋਇਆ। ਇੱਥੇ ਕਿਸ਼ਨ ਸਿੰਘ ਹੋਰਾਂ ਨੇ ਤਕਰੀਰ ਕਰਦਿਆਂ ਲੋਕਾਂ ਨੂੰ ਕਾਲੀਆਂ ਪੱਗਾਂ ਬੰਨ੍ਹਣ, ਅਕਾਲੀ ਬਣਨ, ਖੱਦਰ ਪਹਿਨਣ ਅਤੇ ਹਕੂਮਤ ਨਾਲ

ਨਾ-ਮਿਲਵਰਤਣ ਦੀ ਅਪੀਲ ਕੀਤੀ।

## ਬਾਬੂ ਸੰਤਾ ਸਿੰਘ ਨਾਲ ਮੁਲਾਕਾਤ

ਪਲਾਹੀ ਦੀਵਾਨ ਉੱਤੇ ਸੰਤ ਕਰਤਾਰ ਸਿੰਘ, ਬਾਬੂ ਸੰਤਾ ਸਿੰਘ ਨੂੰ ਭੀ ਨਾਲ ਲਿਆਏ ਸਨ। ਬਾਬੂ ਸੰਤਾ ਸਿੰਘ ਪਿੰਡ ਛੋਟੀ ਹਰਿਉਂ ਜ਼ਿਲਾ ਲੁਧਿਆਣੇ ਦਾ ਰਹਿਣ ਵਾਲਾ ਸੀ ਤੇ ਜਲੰਧਰ ਛਾਉਣੀ ਵਿਚ ੫੪ ਸਿਖ ਪਲਟਨ ਦਾ ਕਲਰਕ ਸੀ। ਇਨ੍ਹਾਂ ਨੂੰ ਸੰਤ ਕਰਤਾਰ ਸਿੰਘ ਨੇ ਜੱਥੇਦਾਰ ਕਿਸ਼ਨ ਸਿੰਘ ਜੀ ਦੇ ਚੱਕਰਵਰਤੀ ਹੋਣ ਬਾਰੇ ਸਭ ਕੁਝ ਦਸਿਆ ਹੋਇਆ ਸੀ। ਬਾਬੂ ਨੂੰ ਕਿਸ਼ਨ ਸਿੰਘ ਨਾਲ ਮਿਲਣ ਦੀ ਬੜੀ ਚਾਹ ਸੀ। ਇਸੇ ਲਈ ਉਹ ਪਲਾਹੀ ਦੀਵਾਨ ਵਿਚ ਆਇਆ ਸੀ। ਕਿਸ਼ਨ ਸਿੰਘ ਦੀ ਤਕਰੀਰ ਦਾ ਆਪ ਉਪਰ ਬੜਾ ਅਸਰ ਹੋਇਆ। ਦੀਵਾਨ ਮਗਰੋਂ ਬਾਬੂ ਸੰਤਾ ਸਿੰਘ ਜੱਥੇਦਾਰ ਨੂੰ ਮਿਲਿਆ ਅਤੇ ਪੰਜ ਰੁਪਏ ਆਪ ਦੀ ਭੇਟਾ ਕੀਤੇ ਅਤੇ ਫ਼ੌਜ ਦੀ ਨੌਕਰੀ ਛੱਡ ਕੇ ਚੱਕਰਵਰਤੀ ਜੱਥੇ ਵਿਚ ਸ਼ਾਮਲ ਹੋਣ ਦੀ ਇੱਛਾ ਪਰਗਟ ਕੀਤੀ। ਪਰ ਜੱਥੇਦਾਰ ਹੋਰਾਂ ਨੇ ਆਖਿਆ ਕਿ ਉਹ ਅਜੇ ਫ਼ੌਜ ਦੀ ਨੌਕਰੀ ਨਾ ਛਡੇ, ਫ਼ੌਜ ਦੇ ਅੰਦਰ ਹੀ ਬਗ਼ਾਵਤ ਦਾ ਪਰਚਾਰ ਕਰੇ ਅਤੇ ਵਕਤ ਆਉਣ ਪੁਰ ਨਾਂ ਕਟਾਵੇ।

## ਮਾ: ਮੋਤਾ ਸਿੰਘ ਨਾਲ ਮੁਲਾਕਾਤ

ਪਲਾਹੀ ਤੋਂ ਜੱਥੇਦਾਰ ਹੋਰੀਂ ਪਤਾਰੇ ਅੱਪੜੇ। ਮਾਸਟਰ ਹੋਰੀਂ ਭੀ ਮਫ਼ਰੂਰ ਸਨ। ਜੱਥੇਦਾਰ ਨੇ ਆਪਣੇ ਅਗਲੇ ਕੰਮ ਦੀ ਸਾਰੀ ਸਕੀਮ ਮਾਸਟਰ ਹੋਰਾਂ ਨੂੰ ਦੱਸੀ। ਮਾਸਟਰ ਜੀ ਨੇ ਜੱਥੇਦਾਰ ਹੋਰਾਂ ਨਾਲ ਸੰਮਤੀ ਪਰਗਟ ਕੀਤੀ ਅਤੇ ਯਕੀਨ ਦਿਵਾਇਆ ਕਿ ਉਹ ਪਰਚਾਰ ਕਰਨ ਲਈ ਵੱਡੇ ਵੱਡੇ ਦੀਵਾਨਾਂ ਵਿਚ ਜਾਇਆ ਕਰਨਗੇ। ਆਪ ਨੇ ਜੱਥੇਦਾਰ ਨੂੰ ਦਸਿਆ ਕਿ ਦੁਆਬੇ ਵਿਚ ਆਪੋ ਆਪਣੇ ਥਾਈਂ ਬਗ਼ਾਵਤ ਦਾ ਪਰਚਾਰ ਕਰਨ ਵਾਲਾ ਕਾਫ਼ੀ ਅਨਸਰ ਮੌਜੂਦ ਹੈ, ਇਸ

ਲਈ ਉਸ ਨੂੰ ਇਕੱਠਾ ਕਰ ਕੇ ਉਹ ਆਪਣੀ ਸਕੀਮ ਨੂੰ ਅਮਲੀ ਸ਼ਕਲ ਦੇਣ ।

## ਸੁੰਦਰ ਸਿੰਘ ਬੱਬਰ ਦਾ ਪਰਚਾਰ

ਉਹਨੀਂ ਦਿਨੀਂ ਆਪਣੇ ਇਲਾਕੇ ਵਿਚ ਬਰਤਾਨਵੀ ਹਕੂਮਤ ਵਿਰੁੱਧ ਮੈਂ* ਬਗ਼ਾਵਤ ਦਾ ਪਰਚਾਰ ਅਰੰਭਿਆ ਹੋਇਆ ਸੀ । ਸੋ ਮੈਂ ੧੯੨੦ ਤੋਂ ਹੀ ਅਕਾਲੀ ਲਹਿਰ ਵਿਚ ਸ਼ਾਮਲ ਸਾਂ । ਓਦੋਂ ਮੈਂ ਆਪਣੇ ਪਿੰਡ ਦਾ ਜੱਥੇਦਾਰ ਅਤੇ ਜ਼ਿਲੇ ਦੀ ਅਕਾਲੀ ਵਰਕਿੰਗ ਕਮੇਟੀ ਦਾ ਮੈਂਬਰ ਸਾਂ । ਜਦ ਨਨਕਾਣਾ ਸਾਹਿਬ ਦਾ ਸਾਕਾ ਹੋਇਆ ਅਤੇ ਸਿਖ ਸੰਗਤਾਂ ਨੂੰ ਓਥੇ ਪੁਜਣ ਦਾ ਹੁਕਮ ਹੋਇਆ ਤਾਂ ਜ਼ਿਲਾ ਹੁਸ਼ਿਆਰਪੁਰ ਦੇ ਪੰਦਰ੍ਹਾਂ ਸਿੱਖਾਂ ਦਾ ਜਿਹੜਾ ਜੱਥਾ ਉੱਥੇ ਪੁੱਜਾ, ਉਸ ਵਿਚ ਦਾਸ ਵੀ ਸ਼ਾਮਲ ਸੀ । ਉਥੋਂ ਮੁੜ ਕੇ ਬਰਤਾਨਵੀ ਹਕੂਮਤ ਦੇ ਜ਼ੁਲਮਾਂ ਵਿਰੁਧ ਪਰਚਾਰ ਅਤੇ ਅਕਾਲੀ ਦਲ ਤੇ ਕਾਂਗਰਸ ਦੀ ਭਰਤੀ ਦਾ ਕੰਮ ਪਿੰਡਾਂ ਵਿਚ ਸ਼ੁਰੂ ਕਰ ਦਿੱਤਾ । ੧੯੨੦ ਤੋਂ ਅਕਾਲੀ ਦਲ ਦੇ ਪਰਚਾਰ ਵੇਲੇ ਤੋਂ ਹੀ ਜੱਥੇਦਾਰ ਕਿਸ਼ਨ ਸਿੰਘ ਹੋਰਾਂ ਦਾ ਮੈਂ ਜਾਣੂ ਸਾਂ । ਹੁਣ ਮੈਨੂੰ ਜੱਥੇਦਾਰ ਦੇ ਹਕੂਮਤ ਵਿਰੁਧ ਬਗ਼ਾਵਤੀ ਪਰਚਾਰ ਦੀਆਂ ਖ਼ਬਰਾਂ ਭੀ ਮਿਲਣ ਲਗ ਪਈਆਂ । ਇਨ੍ਹੀਂ ਦਿਨੀਂ ਮੈਂ ਗ਼ਦਰੀ ਕਵਿਤਾਵਾਂ ਪੜ੍ਹਿਆ ਕਰਦਾ ਸਾਂ ।

## ਦੁਆਬੇ ਦੇ ਦੂਜੇ ਬੰਨੇ ਦਾ ਕੰਮ

ਕਰਮ ਸਿੰਘ ਪਿੰਡ ਝਿੰਗੜ ਜ਼ਿਲਾ ਜਲੰਧਰ ਕੈਨੇਡਾ ਵਿਚ ਰਹਿ ਚੁੱਕਾ ਸੀ ਅਤੇ ਉੱਥੇ ਗ਼ਦਰ ਪਾਰਟੀ ਵਿਚ ਸ਼ਾਮਲ ਹੋ ਗਿਆ ਸੀ । ਆਸਾ ਸਿੰਘ ਭਕੜੂਦੀ ਜ਼ਿਲਾ ਜਲੰਧਰ ੧੯੦੪ ਤੋਂ ੧੯੦੭

*ਸੁੰਦਰ ਸਿੰਘ ਬੱਬਰ ਪਿੰਡ ਮਖ਼ਸੂਸਪੁਰ ਜ਼ਿਲਾ ਹੁਸ਼ਿਆਰਪੁਰ ਇਸ ਪੁਸਤਕ ਦਾ ਲੇਖਕ ਹੈ । ਪੁਸਤਕ ਵਿਚ ਜਿਥੇ ਮੈਂ ਜਾਂ ਮੈਨੂੰ ਸ਼ਬਦ ਵਰਤੇ ਹਨ ਉਨ੍ਹਾਂ ਤੋਂ ਭਾਵ ਸੁੰਦਰ ਸਿੰਘ ਬੱਬਰ ਹੈ । —ਹੀਰਾ ਸਿੰਘ ਦਰਦ ਸੋਧਕ)

ਤਕ ਲੰਕਾ ਦੇ ਤੋਪਖ਼ਾਨੇ ਵਿਚ ਰਿਹਾ ਸੀ ਅਤੇ ਮਗਰੋਂ ਕੈਨੇਡਾ ਚਲਾ ਗਿਆ ਸੀ । ਇਹ ਭੀ ਗ਼ਦਰ ਪਾਰਟੀ ਵਿਚ ਸ਼ਾਮਲ ਰਿਹਾ ਸੀ । ਕਰਮ ਸਿੰਘ ਝਿੰਗੜ ਤੇ ਆਸਾ ਸਿੰਘ ਵੈਨਕੋਵਰ ਵਿਚ ਇਕੱਠੇ ਰਹਿਣ ਕਰਕੇ ਇਕ ਦੂਜੇ ਦੇ ਕਾਫ਼ੀ ਜਾਣੂ ਸਨ । ਆਸਾ ਸਿੰਘ ਅਕਤੂਬਰ ੧੯੧੪ ਵਿਚ ਅਤੇ ਕਰਮ ਸਿੰਘ ਦਸੰਬਰ ਵਿਚ ਹਿੰਦੁਸਤਾਨ ਵਾਪਸ ਆ ਗਏ ਸਨ । ਦੋਵੇਂ ਆਪੋ ਆਪਣੇ ਪਿੰਡ ਵਿਚ ਜੂਹ-ਬੰਦ ਕਰ ਦਿੱਤੇ ਗਏ । ੧੯੧੮ ਤਕ ਇਹ ਪਾਬੰਦੀ ਲਗੀ ਰਹੀ ।

ਅਕਤੂਬਰ ੧੯੨੦ ਵਿਚ ਦੋਹਾਂ ਨੇ ਜ਼ਿਲਾ ਕਾਂਗਰਸ ਕਮੇਟੀ ਹੁਸ਼ਿਆਰਪੁਰ ਦੀ ਮੀਟਿੰਗ ਵਿਚ ਹਿੱਸਾ ਲਿਆ ।

ਕਰਮ ਸਿੰਘ ਦੌਲਤਪੁਰ ਜ਼ਿਲਾ ਜਲੰਧਰ ਭੀ ਕੇਨੇਡਾ ਹੋ ਆਇਆ ਸੀ ਅਤੇ ਗ਼ਦਰ ਪਾਰਟੀ ਵਿਚ ਭੀ ਸ਼ਾਮਲ ਰਿਹਾ ਸੀ । ਕਰਮ ਸਿੰਘ ਝਿੰਗੜ ਤੇ ਆਸਾ ਸਿੰਘ ਦੀ ਕਰਮ ਸਿੰਘ ਦੌਲਤਪੁਰ ਨਾਲ ਭੀ ਵਾਕਫ਼ੀ ਸੀ । ਕਰਮ ਸਿੰਘ ਦੌਲਤਪੁਰ ਤੇ ਆਸਾ ਸਿੰਘ ਨੇ ਨਨਕਾਣਾ ਸਾਹਿਬ ਵਿਚ ਇਕੱਠੇ ਹੀ ਅੰਮ੍ਰਿਤ ਛਕਿਆ ਸੀ । ਆਸਾ ਸਿੰਘ ਨੇ ਆਪਣਾ ਨਵਾਂ ਨਾਉਂ *ਮਹਿਤਾਬ ਸਿੰਘ ਰਖਵਾਇਆ ਸੀ । ਕਰਮ ਸਿੰਘ ਦੌਲਤਪੁਰ ਦਾ ਪਹਿਲਾ ਨਾਉਂ ਨਰੈਣ ਸਿੰਘ ਸੀ ਤੇ ਅੰਮ੍ਰਿਤ ਛਕ ਕੇ ਇਹ ਨਾਂ ਰਖਵਾਇਆ ਸੀ । ਕਰਮ ਸਿੰਘ ਦੌਲਤਪੁਰ ਨੇ ਆਪਣੇ ਪਿੰਡ ਰਾਜਸੀ ਕਾਨਫ਼ਰੰਸ ਕਰਨ ਦਾ ਖ਼ਿਆਲ ਜ਼ਾਹਰ ਕੀਤਾ ਅਤੇ ਫ਼ਰਵਰੀ ੧੯੨੧ ਵਿਚ ਇਸ ਕਾਨਫ਼ਰੰਸ ਦੇ ਇਸ਼ਤਿਹਾਰ ਕਢੇ ਗਏ, ਪਰ ਦਫ਼ਾ ੧੪੪ ਲਗ ਜਾਣ ਕਰਕੇ ਇਹ ਕਾਨਫ਼ਰੰਸ ਨਾ ਹੋ ਸਕੀ । ਇਸ ਲਈ ਇਹ ਕਾਨਫ਼ਰੰਸ ਮਹਿਤਪੁਰ ਲਦੜੀ ਜ਼ਿਲਾ ਹੁਸ਼ਿਆਰਪੁਰ ਕੀਤੀ ਗਈ ।

---

*ਇਸ ਪੁਸਤਕ ਵਿਚ ਆਪ ਦਾ ਨਾਂ ਆਸਾ ਸਿੰਘ ਇਸ ਲਈ ਲਿਖਿਆ ਗਿਆ ਹੈ ਕਿਉਂਕਿ ਮੁਕੱਦਮੇ ਵਿਚ ਆਪ ਦਾ ਨਾਂ ਆਸਾ ਸਿੰਘ ਹੀ ਆਉਂਦਾ ਹੈ ।

ਮਾਰਚ ੧੯੨੧ ਵਿਚ ਇਕ ਦੀਵਾਨ ਮਾਹਲਪੁਰ ਰਖਿਆ ਗਿਆ, ਜਿਸ ਵਿਚ ਕਰਮ ਸਿੰਘ ਦੌਲਤਪੁਰ, ਕਰਮ ਸਿੰਘ ਝਿੰਗੜ ਅਤੇ ਆਸਾ ਸਿੰਘ ਨੇ ਤਕਰੀਰਾਂ ਕੀਤੀਆਂ। ਨਨਕਾਣੇ ਸਾਹਿਬ ਦੇ ਸਾਕੇ ਮਗਰੋਂ ਇਨ੍ਹਾਂ ਤਿੰਨਾਂ ਨੇ ਹਕੂਮਤ ਵਿਰੁੱਧ ਬਗਾਵਤ ਕਰਨ ਦਾ ਪਰਚਾਰ ਸ਼ੁਰੂ ਕਰ ਦਿੱਤਾ। ਅਕਤੂਬਰ ੧੯੨੧ ਵਿਚ ਇਕ ਜਲਸਾ ਕੁਕੜ ਮਾਜਰੇ ਵਿਚ ਹੋਇਆ, ਜਿਸ ਵਿਚ ਮੈਂ ਭੀ ਤਕਰੀਰ ਕੀਤੀ।

ਅਕਤੂਬਰ ਦੇ ਅਖ਼ੀਰ ਕਰਮ ਸਿੰਘ ਦੌਲਤਪੁਰ ਪੰਜਾਹ ਸਿੱਖਾਂ ਦਾ ਜੱਥਾ ਲੈ ਕੇ ਹੋਠੀਆਂ ਜ਼ਿਲਾ ਗੁਰਦਾਸਪੁਰ ਨੂੰ ਗਿਆ, ਕਿਉਂਕਿ ਉਥੇ ਮਹੰਤਾਂ ਨਾਲ ਅਕਾਲੀਆਂ ਦਾ ਮੋਰਚਾ ਲਗ ਗਿਆ ਸੀ। ਆਸਾ ਸਿੰਘ ਭੀ ਇਸ ਜੱਥੇ ਵਿਚ ਸ਼ਾਮਲ ਸੀ। ਇਸ ਤਰ੍ਹਾਂ ਤਰਨ ਤਾਰਨ ਤੇ ਨਨਕਾਣੇ ਸਾਹਿਬ ਦੇ ਸਾਕਿਆਂ ਮਗਰੋਂ ਜਿਨ੍ਹਾਂ ਦੇ ਵਰੰਟ ਨਿਕਲੇ, ਉਹ ਚੱਕਰਵਰਤੀ ਬਣਦੇ ਗਏ ਅਤੇ ਸ਼ਾਂਤਮਈ ਵਿਰੁੱਧ ਜਲਸਿਆਂ ਵਿਚ ਖੁਲ੍ਹੀਆਂ ਤਕਰੀਰਾਂ ਹੋਣ ਲੱਗ ਪਈਆਂ।

# ਚੱਕਰਵਰਤੀ ਜੱਥਾ ਬੰਨ੍ਹਣ ਦਾ ਐਲਾਨ

ਨਵੰਬਰ ੧੯੨੧ ਵਿਚ ਰੁੜਕਾ ਕਲਾਂ ਜ਼ਿਲਾ ਜਲੰਧਰ ਵਿਚ ਬਹੁਤ ਵੱਡੀ ਕਾਨਫਰੰਸ ਹੋਈ। ਓਥੇ ਜੱਥੇਦਾਰ ਕਿਸ਼ਨ ਸਿੰਘ ਨੇ ਮੈਨੂੰ ਤੇ ਕਰਮ ਸਿੰਘ ਝਿੰਗੜ ਨੂੰ ਸਲਾਹ ਮਸ਼ਵਰੇ ਲਈ ਸੱਦਾ ਭੇਜ ਕੇ ਮੰਗਵਾਇਆ। ਪੁਲਸ ਦਾ ਜ਼ੋਰ ਵਧੇਰੇ ਹੋਣ ਕਰਕੇ ਜੱਥੇਦਾਰ ਹੋਰੀਂ ਤਾਂ ਜੰਡਿਆਲੇ ਵਿਚ ਰਹੇ, ਪਰ ਦਾਸ ਨੇ ਉਥੇ ਜ਼ਬਰਦਸਤ ਤਕਰੀਰ ਕੀਤੀ ਤੇ ਬਚ ਕੇ ਨਿਕਲ ਗਿਆ।

ਰੁੜਕਾ ਕਾਨਫਰੰਸ ਮਗਰੋਂ ਜੱਥੇਦਾਰ ਕਿਸ਼ਨ ਸਿੰਘ, ਮੇਰੀ ਤੇ ਕਰਮ ਸਿੰਘ ਝਿੰਗੜ ਦੀ ਮੀਟਿੰਗ ਹੋਈ। ਅਸਾਂ ਫੈਸਲਾ ਕੀਤਾ ਕਿ ਹੁਣ ਚੱਕਰਵਰਤੀ ਜੱਥੇ ਦੇ ਬਣਨ ਦਾ ਐਲਾਨ ਕਰ ਦਿੱਤਾ ਜਾਵੇ ਅਤੇ ਤਕੜੇ ਹੋ ਕੇ ਜੱਥੇਬੰਦੀ ਦਾ ਪਰਚਾਰ ਸ਼ੁਰੂ ਕਰ ਦਿੱਤਾ ਜਾਵੇ।

## ਪਰਚਾਰ ਦਾ ਹੜ੍ਹ

ਨਵੰਬਰ ਦੀ ਇਸ ਮੀਟਿੰਗ ਮਗਰੋਂ ਬਾਕਾਇਦਾ ਪਰਚਾਰ ਸ਼ੁਰੂ ਹੋ ਗਿਆ। ਜੱਥੇਦਾਰ ਕਿਸ਼ਨ ਸਿੰਘ, ਮੇਰਾ ਤੇ ਕਰਮ ਸਿੰਘ ਝਿੰਗੜ ਦਾ ਇਕ ਜੱਥਾ ਸੀ। ਇਹ ਜੱਥਾ ਤਕਰੀਬਨ ਹਰ ਰੋਜ਼ ਹੀ ਦੋ ਦੋ ਜਲਸੇ ਕਰਦਾ ਸੀ। ਅਤੇ ਧੜੱਲੇਦਾਰ ਪਰਚਾਰ ਕਰਦਾ ਸੀ। ਜਲਸਿਆਂ ਦੇ ਨਾਲ ਨਾਲ ਕਾਂਗਰਸ ਤੇ ਅਕਾਲੀ ਦਲ ਦੇ ਮੈਂਬਰ ਭਰਤੀ ਕੀਤੇ ਜਾਂਦੇ ਸਨ। ਜਲਸਿਆਂ ਦਾ ਇਹ ਢੰਗ ਸੀ ਕਿ ਇਕ ਜਲਸਾ ਦਿਨ ਦੇ ਇਕ ਵਜੇ ਕੀਤਾ ਜਾਂਦਾ। ਜਿਸ ਪਿੰਡ ਵਿਚ ਇਹ ਜਲਸਾ ਕੀਤਾ ਜਾਂਦਾ ਸੀ, ਉਸ ਦੇ ਇਰਦ-ਗਿਰਦ ਦੇ ਪਿੰਡਾਂ ਵਿਚ ਭੀ ਖ਼ਬਰ

ਕਰ ਦਿੱਤੀ ਜਾਂਦੀ ਸੀ। ਤਿੰਨ ਚਾਰ ਘੰਟੇ ਪਰਚਾਰ ਕਰ ਕੇ ਪੰਜ ਵਜੇ ਦੇ ਕਰੀਬ ਜਲਸਾ ਸਮਾਪਤ ਕਰ ਦਿੱਤਾ ਜਾਂਦਾ ਸੀ। ਦੂਜੇ ਪਿੰਡ ਜਾ ਕੇ ਰਾਤ ਨੂੰ ਨੌਂ ਵਜੇ ਦੂਜਾ ਜਲਸਾ ਕੀਤਾ ਜਾਂਦਾ ਤੇ ਬਾਰ੍ਹਾਂ-ਇਕ ਵਜੇ ਜਲਸਾ ਸਮਾਪਤ ਕਰ ਕੇ ਇਥੋਂ ਦੋ ਤਿੰਨ ਮੀਲ ਉੱਤੇ ਕਿਸੇ ਹੋਰ ਪਿੰਡ ਜਾ ਕੇ ਆਰਾਮ ਕੀਤਾ ਜਾਂਦਾ ਸੀ। ਉੱਥੇ ਦੁਪਹਿਰ ਤਕ ਆਰਾਮ ਕਰ ਕੇ ਫੇਰ ਉੱਸੇ ਤਰ੍ਹਾਂ ਦੁਪਹਿਰ ਤੋਂ ਬਾਅਦ ਦਾ ਜਲਸਾ ਸ਼ੁਰੂ ਹੋ ਜਾਂਦਾ। ਇਹ ਅਸੂਲ ਬਣਾ ਲਿਆ ਸੀ ਕਿ ਜਿੱਥੇ ਜਲਸਾ ਕੀਤਾ ਜਾਏ ਉਥੇ ਨਾ ਠਹਿਰਿਆ ਜਾਏ। ਕੋਈ ਆਲਸ ਨਹੀਂ ਸੀ ਕੀਤਾ ਜਾਂਦਾ ਅਤੇ ਦੋ ਤਿੰਨ ਮੀਲ ਏਧਰ ਓਧਰ ਹੋ ਕੇ ਹੀ ਆਰਾਮ ਕੀਤਾ ਜਾਂਦਾ ਸੀ।

ਪੁਲਸ ਪਰਛਾਵੇਂ ਵਾਂਗ ਮਗਰੇ-ਮਗਰ ਰਹਿੰਦੀ ਸੀ, ਪਰ ਡਰਦੀ ਹੱਥ ਨਹੀਂ ਸੀ ਪਾਂਦੀ, ਕਿਉਂਕਿ ਬੱਬਰਾਂ ਨੇ ਸਾਫ਼ ਐਲਾਨ ਕਰ ਦਿੱਤਾ ਸੀ ਕਿ ਜਿਸ ਨੇ ਹੱਥ ਪਾਣਾ ਹੋਵੇ, ਜ਼ਰਾ ਤਕੜਾ ਹੋ ਕੇ ਆਵੇ ਅਤੇ ਮੁੜ ਬਾਲ-ਬੱਚੇ ਦਾ ਮੂੰਹ ਵੇਖਣ ਦੀ ਆਸ ਨਾ ਰਖੇ।

ਜੱਥੇਦਾਰ ਕਿਸ਼ਨ ਸਿੰਘ ਬੜੀ ਤਕੜੀ ਤਕਰੀਰ ਕਰਿਆ ਕਰਦਾ ਸੀ ਤੇ ਮੈਂ ਅਤੇ ਕਰਮ ਸਿੰਘ ਝਿੰਗੜ ਕਵਿਤਾ ਪੜ੍ਹਦੇ ਜਾਂ ਛੋਟੀ ਤਕਰੀਰ ਕਰਿਆ ਕਰਦੇ ਸਾਂ। ਲੋੜ ਪੈਣ ਤੇ ਮੈਂ ਭੀ ਜੱਥੇਦਾਰ ਦੀ ਥਾਂ ਤਕਰੀਰ ਕਰ ਲਿਆ ਕਰਦਾ ਸਾਂ। ਜੱਥੇਦਾਰ ਅਤੇ ਮੇਰੀ ਦਿਨ ਰਾਤ ਦੀ ਜੋੜੀ ਸੀ ਅਤੇ ਕਰਮ ਸਿੰਘ ਝਿੰਗੜ ਕਿਸੇ ਕਿਸੇ ਵਕਤ ਦੂਜੇ ਜੱਥੇ ਨਾਲ ਭੀ ਜਾ ਹਿੱਸਾ ਲੈਂਦਾ ਸੀ।

ਦੂਜਾ ਜੱਥਾ ਕਰਮ ਸਿੰਘ ਦੌਲਤਪੁਰ ਤੇ ਆਸਾ ਸਿੰਘ ਦਾ ਸੀ, ਜਿਸ ਨਾਲ ਕਿਤੇ ਕਿਤੇ ਕਰਮ ਸਿੰਘ ਝਿੰਗੜ ਭੀ ਜਾ ਮਿਲਿਆ ਕਰਦਾ ਸੀ। ਫਿਰ ਦਲੀਪ ਸਿੰਘ ਪਿੰਡ ਗੋਸਲ (ਜਲੰਧਰ) ਭੀ ਇਸੇ ਜੱਥੇ ਨਾਲ ਸ਼ਾਮਲ ਹੋ ਗਿਆ ਸੀ। ਇਹ ਖਾਨਖਾਨਾ ਦੇ ਪ੍ਰਾਈਵੇਟ ਖ਼ਾਲਸਾ ਪ੍ਰਾਇਮਰੀ ਸਕੂਲ ਦਾ ਮਾਸਟਰ ਸੀ। ਕਰਮ ਸਿੰਘ ਝਿੰਗੜ ਦੀ ਸੰਗਤ ਤੇ ਪਰਚਾਰ ਨਾਲ ਇਹ ਵੀ ਚੱਕਰਵਰਤੀ ਜੱਥੇ ਵਿਚ ਸ਼ਾਮਲ ਹੋਇਆ ਸੀ ਅਤੇ ਕਿਤੇ ਕਿਤੇ ਤਕਰੀਰ ਕਰਿਆ ਕਰਦਾ ਸੀ।

ਦਸੰਬਰ ਦੇ ਮਹੀਨੇ ਝਿੰਗੜਾਂ ਵਿਚ ਇਕ ਭਾਰੀ ਦੀਵਾਨ ਹੋਇਆ, ਜਿਸ ਵਿਚ ਕਰਮ ਸਿੰਘ ਦੌਲਤਪੁਰ, ਆਸਾ ਸਿੰਘ ਤੇ ਕਰਮ ਸਿੰਘ ਝਿੰਗੜ ਨੇ ਤਕਰੀਰਾਂ ਕੀਤੀਆਂ ਅਤੇ ਮਗਰੋਂ ਹੇੜੀਆਂ ਜਗਤਪੁਰ ਵਿਚ ਭੀ ਦੀਵਾਨ ਕੀਤੇ। ਇਨ੍ਹਾਂ ਤਕਰੀਰਾਂ ਕਰਕੇ ਇਨ੍ਹਾਂ ਤਿੰਨਾਂ ਦੇ ਵਰੰਟ ਨਿਕਲ ਗਏ ਤੇ ਇਹ ਭੀ "ਚੱਕਰਵਰਤੀ" ਹੋ ਗਏ।

## ਜ਼ਿਲਾ ਅੰਬਾਲਾ ਤੇ ਦੂਣ ਇਲਾਕੇ ਦਾ ਦੌਰਾ

ਦਸੰਬਰ ਦੇ ਮਹੀਨੇ ਜੱਥੇਦਾਰ ਕਿਸ਼ਨ ਸਿੰਘ, ਦਾਸ ਸੁੰਦਰ ਸਿੰਘ ਤੇ ਕਰਮ ਸਿੰਘ ਝਿੰਗੜ ਨੇ ਜ਼ਿਲਾ ਅੰਬਾਲੇ ਵਿਚ ਕੰਢੀ ਦੇ ਪਿੰਡਾਂ ਦਾ ਦੌਰਾ ਕੀਤਾ। ਆਸਾ ਸਿੰਘ, ਹਰੀ ਸਿੰਘ ਸੂੰਢ ਤੇ ਕਰਮ ਸ਼ਿੰਘ ਦੌਲਤਪੁਰ ਭੀ ਕੁਝ ਦਿਨ ਨਾਲ ਰਹੇ। ਅਸਲ ਵਿਚ ਇਹ ਚਮਕੌਰ ਸਾਹਿਬ ਤੇ ਸਰਹੰਦ ਦੇ ਮੇਲੇ ਉੱਤੇ ਹੀ ਦੀਵਾਨ ਲਾਉਣ ਦੇ ਖ਼ਿਆਲ ਨਾਲ ਗਏ ਸਨ, ਪਰ ਉੱਥੇ ਤਕਰੀਰਾਂ ਸੁਣ ਕੇ ਲੋਕਾਂ ਨੇ ਪਿੰਡਾਂ ਵਿਚ ਜਲਸੇ ਕਰਨ ਦੀ ਬੇਨਤੀ ਕੀਤੀ। ਇਕ ਪਿੰਡ ਦਾ ਦੀਵਾਨ ਹੋ ਕੇ ਹੱਟਦਾ ਸੀ ਤਾਂ ਦੂਜੇ ਪਿੰਡ ਵਾਲੇ ਇਹਨਾਂ ਨੂੰ ਆਪਣੇ ਨਾਲ ਲੈ ਜਾਂਦੇ ਸਨ। ਕਰਮ ਸਿੰਘ ਦੌਲਤਪੁਰ ਅਤੇ ਆਸਾ ਸਿੰਘ ਹੋਰੀਂ ਆਪਣੇ ਇਲਾਕੇ ਨੂੰ ਮੁੜ ਆਏ ਅਤੇ ਜੱਥੇਦਾਰ ਕਿਸ਼ਨ ਸਿੰਘ ਤੇ ਮੈਂ ਓਧਰ ਜਲਸਿਆਂ ਵਿਚ ਜੁਟੇ ਰਹੇ। ਸੁਧੂਪੁਰ, ਸਰਹੰਦ, ਬਸੀ ਤੇ ਤਸੀਲ ਖਰੜ ਦੇ ਪਿੰਡਾਂ ਵਿਚ ਪੰਦਰ੍ਹਾਂ ਵੀਹ ਦਿਨ ਜਲਸੇ ਹੁੰਦੇ ਰਹੇ। ਇਸ ਇਲਾਕੇ ਵਾਲੇ ਇਹਨਾਂ ਦੇ ਬੜੇ ਧੰਨਵਾਦੀ ਸਨ। ਉਹਨਾਂ ਦੀ ਇਹ ਆਮ ਸ਼ਿਕਾਇਤ ਸੀ ਕਿ ਇਥੇ ਕੋਈ ਕਾਂਗਰਸੀ ਜਾਂ ਅਕਾਲੀ ਲੀਡਰ ਅਜੇ ਤਕ ਪਰਚਾਰ ਕਰਨ ਨਹੀਂ ਆਇਆ ਸੀ। ਉਹਨਾਂ ਨੇ ਪਹਿਲੀ ਵੇਰੀ ਇਹ ਰਾਜਸੀ ਪਰਚਾਰ ਸੁਣਿਆ ਸੀ।

ਪੰਜ ਜਨਵਰੀ ੧੯੨੨ ਨੂੰ ਇਕ ਸੱਜਣ ਦੇ ਨਾਲ ਲੈ ਆਉਣ ਪੁਰ ਪਿੰਡ ਭਾਰਤਪੁਰ ਜਾ ਜਲਸਾ ਕੀਤਾ। ਉਥੇ ਸੂਰਾਪੁਰ ਤੋਂ ਲੋਕੀਂ

ਕਰ ਦਿੱਤੀ ਜਾਂਦੀ ਸੀ। ਤਿੰਨ ਚਾਰ ਘੰਟੇ ਪਰਚਾਰ ਕਰ ਕੇ ਪੰਜ ਵਜੇ ਦੇ ਕਰੀਬ ਜਲਸਾ ਸਮਾਪਤ ਕਰ ਦਿੱਤਾ ਜਾਂਦਾ ਸੀ। ਦੂਜੇ ਪਿੰਡ ਜਾ ਕੇ ਰਾਤ ਨੂੰ ਨੌਂ ਵਜੇ ਦੂਜਾ ਜਲਸਾ ਕੀਤਾ ਜਾਂਦਾ ਤੇ ਬਾਰ੍ਹਾਂ-ਇਕ ਵਜੇ ਜਲਸਾ ਸਮਾਪਤ ਕਰ ਕੇ ਇਥੋਂ ਦੋ ਤਿੰਨ ਮੀਲ ਉੱਤੇ ਕਿਸੇ ਹੋਰ ਪਿੰਡ ਜਾ ਕੇ ਆਰਾਮ ਕੀਤਾ ਜਾਂਦਾ ਸੀ। ਉੱਥੇ ਦੁਪਹਿਰ ਤਕ ਆਰਾਮ ਕਰ ਕੇ ਫੇਰ ਉੱਸੇ ਤਰ੍ਹਾਂ ਦੁਪਹਿਰ ਤੋਂ ਬਾਅਦ ਦਾ ਜਲਸਾ ਸ਼ੁਰੂ ਹੋ ਜਾਂਦਾ। ਇਹ ਅਸੂਲ ਬਣਾ ਲਿਆ ਸੀ ਕਿ ਜਿੱਥੇ ਜਲਸਾ ਕੀਤਾ ਜਾਏ ਉਥੇ ਨਾ ਠਹਿਰਿਆ ਜਾਏ। ਕੋਈ ਆਲਸ ਨਹੀਂ ਸੀ ਕੀਤਾ ਜਾਂਦਾ ਅਤੇ ਦੋ ਤਿੰਨ ਮੀਲ ਏਧਰ ਓਧਰ ਹੋ ਕੇ ਹੀ ਆਰਾਮ ਕੀਤਾ ਜਾਂਦਾ ਸੀ।

ਪੁਲਸ ਪਰਛਾਵੇਂ ਵਾਂਗ ਮਗਰੇ-ਮਗਰ ਰਹਿੰਦੀ ਸੀ, ਪਰ ਡਰਦੀ ਹੱਥ ਨਹੀਂ ਸੀ ਪਾਂਦੀ, ਕਿਉਂਕਿ ਬੱਬਰਾਂ ਨੇ ਸਾਫ਼ ਐਲਾਨ ਕਰ ਦਿੱਤਾ ਸੀ ਕਿ ਜਿਸ ਨੇ ਹੱਥ ਪਾਣਾ ਹੋਵੇ, ਜ਼ਰਾ ਤਕੜਾ ਹੋ ਕੇ ਆਵੇ ਅਤੇ ਮੁੜ ਬਾਲ-ਬੱਚੇ ਦਾ ਮੂੰਹ ਵੇਖਣ ਦੀ ਆਸ ਨਾ ਰਖੇ।

ਜੱਥੇਦਾਰ ਕਿਸ਼ਨ ਸਿੰਘ ਬੜੀ ਤਕੜੀ ਤਕਰੀਰ ਕਰਿਆ ਕਰਦਾ ਸੀ ਤੇ ਮੈਂ ਅਤੇ ਕਰਮ ਸਿੰਘ ਝਿੰਗੜ ਕਵਿਤਾ ਪੜ੍ਹਦੇ ਜਾਂ ਛੋਟੀ ਤਕਰੀਰ ਕਰਿਆ ਕਰਦੇ ਸਾਂ। ਲੋੜ ਪੈਣ ਤੇ ਮੈਂ ਭੀ ਜੱਥੇਦਾਰ ਦੀ ਥਾਂ ਤਕਰੀਰ ਕਰ ਲਿਆ ਕਰਦਾ ਸਾਂ। ਜੱਥੇਦਾਰ ਅਤੇ ਮੇਰੀ ਦਿਨ ਰਾਤ ਦੀ ਜੋੜੀ ਸੀ ਅਤੇ ਕਰਮ ਸਿੰਘ ਝਿੰਗੜ ਕਿਸੇ ਕਿਸੇ ਵਕਤ ਦੂਜੇ ਜੱਥੇ ਨਾਲ ਭੀ ਜਾ ਹਿੱਸਾ ਲੈਂਦਾ ਸੀ।

ਦੂਜਾ ਜੱਥਾ ਕਰਮ ਸਿੰਘ ਦੌਲਤਪੁਰ ਤੇ ਆਸਾ ਸਿੰਘ ਦਾ ਸੀ, ਜਿਸ ਨਾਲ ਕਿਤੇ ਕਿਤੇ ਕਰਮ ਸਿੰਘ ਝਿੰਗੜ ਭੀ ਜਾ ਮਿਲਿਆ ਕਰਦਾ ਸੀ। ਫਿਰ ਦਲੀਪ ਸਿੰਘ ਪਿੰਡ ਗੋਸਲ (ਜਲੰਧਰ) ਭੀ ਇਸੇ ਜੱਥੇ ਨਾਲ ਸ਼ਾਮਲ ਹੋ ਗਿਆ ਸੀ। ਇਹ ਖਾਨਖਾਨਾ ਦੇ ਪ੍ਰਾਈਵੇਟ ਖ਼ਾਲਸਾ ਪ੍ਰਾਇਮਰੀ ਸਕੂਲ ਦਾ ਮਾਸਟਰ ਸੀ। ਕਰਮ ਸਿੰਘ ਝਿੰਗੜ ਦੀ ਸੰਗਤ ਤੇ ਪਰਚਾਰ ਨਾਲ ਇਹ ਵੀ ਚੱਕਰਵਰਤੀ ਜੱਥੇ ਵਿਚ ਸ਼ਾਮਲ ਹੋਇਆ ਸੀ ਅਤੇ ਕਿਤੇ ਕਿਤੇ ਤਕਰੀਰ ਕਰਿਆ ਕਰਦਾ ਸੀ।

ਦਸੰਬਰ ਦੇ ਮਹੀਨੇ ਝਿੰਗੜਾਂ ਵਿਚ ਇਕ ਭਾਰੀ ਦੀਵਾਨ ਹੋਇਆ, ਜਿਸ ਵਿਚ ਕਰਮ ਸਿੰਘ ਦੌਲਤਪੁਰ, ਆਸਾ ਸਿੰਘ ਤੇ ਕਰਮ ਸਿੰਘ ਝਿੰਗੜ ਨੇ ਤਕਰੀਰਾਂ ਕੀਤੀਆਂ ਅਤੇ ਮਗਰੋਂ ਹੇੜੀਆਂ ਜਗਤਪੁਰ ਵਿਚ ਭੀ ਦੀਵਾਨ ਕੀਤੇ। ਇਨ੍ਹਾਂ ਤਕਰੀਰਾਂ ਕਰਕੇ ਇਨ੍ਹਾਂ ਤਿੰਨਾਂ ਦੇ ਵਰੰਟ ਨਿਕਲ ਗਏ ਤੇ ਇਹ ਭੀ "ਚੱਕਰਵਰਤੀ" ਹੋ ਗਏ।

## ਜ਼ਿਲਾ ਅੰਬਾਲਾ ਤੇ ਦੂਣ ਇਲਾਕੇ ਦਾ ਦੌਰਾ

ਦਸੰਬਰ ਦੇ ਮਹੀਨੇ ਜੱਥੇਦਾਰ ਕਿਸ਼ਨ ਸਿੰਘ, ਦਾਸ ਸੁੰਦਰ ਸਿੰਘ ਤੇ ਕਰਮ ਸਿੰਘ ਝਿੰਗੜ ਨੇ ਜ਼ਿਲਾ ਅੰਬਾਲੇ ਵਿਚ ਕੰਢੀ ਦੇ ਪਿੰਡਾਂ ਦਾ ਦੌਰਾ ਕੀਤਾ। ਆਸਾ ਸਿੰਘ, ਹਰੀ ਸਿੰਘ ਸੂੰਢ ਤੇ ਕਰਮ ਸ਼ਿੰਘ ਦੌਲਤਪੁਰ ਭੀ ਕੁਝ ਦਿਨ ਨਾਲ ਰਹੇ। ਅਸਲ ਵਿਚ ਇਹ ਚਮਕੌਰ ਸਾਹਿਬ ਤੇ ਸਰਹੰਦ ਦੇ ਮੇਲੇ ਉੱਤੇ ਹੀ ਦੀਵਾਨ ਲਾਉਣ ਦੇ ਖ਼ਿਆਲ ਨਾਲ ਗਏ ਸਨ, ਪਰ ਉੱਥੇ ਤਕਰੀਰਾਂ ਸੁਣ ਕੇ ਲੋਕਾਂ ਨੇ ਪਿੰਡਾਂ ਵਿਚ ਜਲਸੇ ਕਰਨ ਦੀ ਬੇਨਤੀ ਕੀਤੀ। ਇਕ ਪਿੰਡ ਦਾ ਦੀਵਾਨ ਹੋ ਕੇ ਹੱਟਦਾ ਸੀ ਤਾਂ ਦੂਜੇ ਪਿੰਡ ਵਾਲੇ ਇਹਨਾਂ ਨੂੰ ਆਪਣੇ ਨਾਲ ਲੈ ਜਾਂਦੇ ਸਨ। ਕਰਮ ਸਿੰਘ ਦੌਲਤਪੁਰ ਅਤੇ ਆਸਾ ਸਿੰਘ ਹੋਰੀਂ ਆਪਣੇ ਇਲਾਕੇ ਨੂੰ ਮੁੜ ਆਏ ਅਤੇ ਜੱਥੇਦਾਰ ਕਿਸ਼ਨ ਸਿੰਘ ਤੇ ਮੈਂ ਓਧਰ ਜਲਸਿਆਂ ਵਿਚ ਜੁਟੇ ਰਹੇ। ਸੁਧੂਪੁਰ, ਸਰਹੰਦ, ਬਸੀ ਤੇ ਤਸੀਲ ਖਰੜ ਦੇ ਪਿੰਡਾਂ ਵਿਚ ਪੰਦਰ੍ਹਾਂ ਵੀਹ ਦਿਨ ਜਲਸੇ ਹੁੰਦੇ ਰਹੇ। ਇਸ ਇਲਾਕੇ ਵਾਲੇ ਇਹਨਾਂ ਦੇ ਬੜੇ ਧੰਨਵਾਦੀ ਸਨ। ਉਹਨਾਂ ਦੀ ਇਹ ਆਮ ਸ਼ਿਕਾਇਤ ਸੀ ਕਿ ਇਥੇ ਕੋਈ ਕਾਂਗਰਸੀ ਜਾਂ ਅਕਾਲੀ ਲੀਡਰ ਅਜੇ ਤਕ ਪਰਚਾਰ ਕਰਨ ਨਹੀਂ ਆਇਆ ਸੀ। ਉਹਨਾਂ ਨੇ ਪਹਿਲੀ ਵੇਰੀ ਇਹ ਰਾਜਸੀ ਪਰਚਾਰ ਸੁਣਿਆ ਸੀ।

ਪੰਜ ਜਨਵਰੀ ੧੯੨੨ ਨੂੰ ਇਕ ਸੱਜਣ ਦੇ ਨਾਲ ਲੈ ਆਉਣ ਪੁਰ ਪਿੰਡ ਭਾਰਤਪੁਰ ਜਾ ਜਲਸਾ ਕੀਤਾ। ਉਥੇ ਸੂਰਾਪੁਰ ਤੋਂ ਲੋਕੀਂ

ਆਏ ਹੋਏ ਸਨ। ਉਹਨਾਂ ਜੱਥੇਦਾਰ ਹੋਰਾਂ ਨੂੰ ਮਾਘੀ ਉੱਤੇ ਆਉਣ ਦਾ ਸੱਦਾ ਦੇ ਦਿੱਤਾ। ਮਾਘੀ ਤੋਂ ਪਹਿਲੇ ਸਤ ਅਠ ਦਿਨ ਦੂਣ ਦੇ ਇਲਾਕੇ ਵਿਚ ਜਲਸੇ ਹੁੰਦੇ ਰਹੇ ਤੇ ਪਿੰਡ ਬੇਲੇ ਦਾ ਗਿਆਨ ਸਿੰਘ ਨਾਲ ਰਿਹਾ। ਮਾਘੀ ਨੂੰ ਸੂਰਾਪੁਰ ਭਾਰੀ ਦੀਵਾਨ ਹੋਇਆ।

ਦੂਣ ਦੇ ਇਲਾਕੇ ਦੇ ਦੌਰੇ ਵਿਚ ਇਸ ਜੱਥੇ ਨੇ ਅਕਾਲੀ ਦਲ ਤੇ ਕਾਂਗਰਸ ਦੇ ਪੰਜ ਹਜ਼ਾਰ ਮੈਂਬਰ ਬਣਾਏ। ਜ਼ਿਲੇ ਦੇ ਕਾਂਗਰਸੀ ਲੀਡਰ ਪਹਿਲਾਂ ਤਾਂ ਗ੍ਰਿਫ਼ਤਾਰੀ ਨਾ ਦੇਣ ਕਰਕੇ ਇਹਨਾਂ ਪਰਚਾਰਕਾਂ ਉੱਤੇ ਨਰਾਜ਼ ਸਨ, ਪਰ ਨਤੀਜਾ ਦੇਖ ਕੇ ਬੜੇ ਖ਼ੁਸ਼ ਹੋਏ ਤੇ ਕਹਿਣ ਲਗੇ ਕਿ ਸੱਚੀਂ-ਮੁਚੀਂ ਜੇਲ੍ਹ ਅੰਦਰ ਜਾ ਕੇ ਬਹਿ ਰਹਿਣ ਨਾਲੋਂ ਬਾਹਰ ਫਿਰ ਕੇ ਕੰਮ ਕਰਨਾ ਚੰਗਾ ਹੈ।

## ਅਨੰਦਪੁਰ ਤੇ ਕੀਰਤਪੁਰ ਉੱਤੇ ਕਬਜ਼ਾ

ਲੋਹੜੀ ਵਾਲੇ ਦਿਨ ਅਕਾਲੀਆਂ ਨੇ ਅਨੰਦਪੁਰ ਦੇ ਗੁਰਦੁਆਰੇ ਉੱਤੇ ਬਿਨਾਂ ਮੁਕਾਬਲੇ ਕਬਜ਼ਾ ਕਰ ਲਿਆ। ਸੋਢੀ ਅਤੇ ਪੁਲਸੀਏ ਗੁਰਦੁਆਰਾ ਤਾਂ ਖ਼ਾਲੀ ਕਰ ਗਏ, ਪਰ ਕੁਲ ਸਾਮਾਨ ਚੁਕ ਕੇ ਲੈ ਗਏ। ਕਬਜ਼ਾ ਹੋਣ ਤੋਂ ਉਪਰੰਤ ਜੱਥੇਦਾਰ ਕਿਸ਼ਨ ਸਿੰਘ, ਸੁੰਦਰ ਸਿੰਘ ਬੱਬਰ, ਕਰਮ ਸਿੰਘ ਝਿੰਗੜ ਤੇ ਗਿਆਨ ਸਿੰਘ ਭੀ ਪੁਜ ਗਏ। ਗਿਆਨ ਸਿੰਘ ਨੇ ਸਲਾਹ ਦਿੱਤੀ ਕਿ ਕੀਰਤਪੁਰ ਉੱਤੇ ਰਾਤੋ-ਰਾਤ ਕਬਜ਼ਾ ਕਰ ਲੈਣਾ ਚਾਹੀਦਾ ਹੈ, ਨਹੀਂ ਤਾਂ ਉੱਥੋਂ ਭੀ ਮਹੰਤ ਸਭ ਕੁਝ ਹੂੰਝ ਲੈ ਜਾਣਗੇ। ਬਾਕੀ ਅਕਾਲੀਆਂ ਨੇ ਕਿਹਾ ਕਿ ਅਜੇ ਆਦਮੀ ਥੋੜੇ ਹਨ। ਗਿਆਨ ਸਿੰਘ ਨੇ ਕਿਹਾ ਕਿ ਬੰਦਿਆਂ ਦਾ ਫ਼ਿਕਰ ਨਾ ਕਰੋ। ਉਸ ਨੇ ਉਸੇ ਵੇਲੇ ਉਹਨੀਂ ਪਿੰਡੀਂ ਜਾ ਸੁਨੇਹੇ ਦਿੱਤੇ ਜਿੱਥੇ ਚੱਕਰਵਰਤੀ ਲੀਡਰਾਂ ਨੇ ਸੱਜਰਾ ਸੱਜਰਾ ਪਰਚਾਰ ਕੀਤਾ ਸੀ। ਸੈਂਕੜੇ ਆਦਮੀ ਰਾਤੋ-ਰਾਤ ਹੋਰ ਆ ਇਕੱਠੇ ਹੋਏ ਅਤੇ ਸੂਰਜ ਚੜ੍ਹਨ ਤੋਂ ਪਹਿਲਾਂ ਪਹਿਲਾਂ ਕੀਰਤਪੁਰ ਉੱਤੇ ਕਬਜ਼ਾ ਕਰ ਲਿਆ ਗਿਆ।

## ਹੋਰ ਇਲਾਕਿਆਂ ਵਿਚ ਪਰਚਾਰ

ਕੀਰਤਪੁਰ ਤੋਂ ਮੁੜ ਕੇ ਤਹਿਸੀਲ ਜਲੰਧਰ ਦੇ ਸੀਰੋਵਾਲ ਇਲਾਕੇ ਵਿਚ ਪਰਚਾਰ ਅਰੰਭ ਦਿੱਤਾ ਗਿਆ। ਆਤਮਾ ਸਿੰਘ ਬੀਕਾ ਭੀ ੧੯੨੧ ਦੇ ਆਖ਼ਰ ਵਿਚ ਦੂਜੇ ਜੱਥੇ ਨਾਲ ਮਿਲ ਗਿਆ ਸੀ ਤੇ ਸੀਰੋਵਾਲ ਦੇ ਕਈ ਜਲਸਿਆਂ ਵਿਚ ਜੱਥੇਦਾਰ ਹੋਰਾਂ ਨਾਲ ਰਿਹਾ। ਹਰੀਪੁਰ ਵਿਚ ਜਨਵਰੀ ਤੇ ਫ਼ਰਵਰੀ ੧੯੨੨ ਵਿਚ ਦੋ ਤਕੜੇ ਦੀਵਾਨ ਕੀਤੇ ਗਏ। ਬੁਲੇਨਾ, ਭੋਜੋਵਾਲ, ਕੋਟਲੀ ਥਾਨ ਸਿੰਘ, ਪੰਡੋਰੀ ਨਿਝਰਾਂ, ਡੀਂਗਰੀਆਂ, ਘੁੜਿਆਲ, ਮਾਣਕ ਢੇਰੀ, ਮਾਣਕ ਰਾਈ, ਕਾਲਾ ਬਕਰਾ, ਕਿਸ਼ਨਪੁਰਾ, ਨਸਰਾਲਾ, ਮੁਖਣੀਆਣਾ, ਰਾਜਪੁਰਾ, ਮਾਣਕੋ ਤੇ ਹੋਰ ਬਹੁਤ ਸਾਰੇ ਪਿੰਡਾਂ ਵਿਚ ਪਰਚਾਰ ਹੋਇਆ। ਮਾਰਚ ਦੇ ਸ਼ੁਰੂ ਵਿਚ ਕਾਂਗਰਸ ਵਲੋਂ ਖ਼ੁਰਦਪੁਰ ਵਿਚ ਇਕ ਭਾਰੀ ਦੀਵਾਨ ਹੋਇਆ, ਜਿਸ ਵਿਚ ਕਾਂਗਰਸੀ ਲੀਡਰਾਂ ਨੇ ਚਰਖ਼ੇ ਤੇ ਸ਼ਾਂਤੀ ਦਾ ਪਰਚਾਰ ਕੀਤਾ। ਚੱਕਰਵਰਤੀ ਲੀਡਰ ਭੀ ਇੱਥੇ ਪਹੁੰਚ ਗਏ ਤੇ ਕਾਂਗਰਸੀ ਲੀਡਰਾਂ ਦੀਆਂ ਤਕਰੀਰਾਂ ਮਗਰੋਂ ਜੱਥੇਦਾਰ ਨੇ ਬੋਲਣ ਲਈ ਵਕਤ ਲਿਆ। ਜੱਥੇਦਾਰ ਨੇ ਤਕਰੀਰ ਕਰਦਿਆਂ ਆਖਿਆ, "ਇਹ ਜਿਹੜੇ ਲੋਕੀਂ ਹੁਣੇ ਪਰਚਾਰ ਕਰਦੇ ਗਏ ਹਨ, ਬਾਣੀਆ-ਪਾਰਟੀ ਦੇ ਬੰਦੇ ਹਨ। ਇਹ ਸ਼ਾਂਤੀ ਸ਼ਾਂਤੀ ਦਾ ਢੋਲ ਪਿੱਟੀ ਜਾਂਦੇ ਹਨ, ਪਤਾ ਨਹੀਂ ਇਹਨਾਂ ਨੇ ਲੋਕਾਂ ਨੂੰ ਕਿਹੜੇ ਖੂਹ ਵਿਚ ਸੁੱਟਣਾ ਹੈ। ਬਰਤਾਨਵੀ ਹਕੂਮਤ ਜ਼ੁਲਮ ਤੇ ਅਤਿਆਚਾਰ ਕਰਦੀ ਹੈ, ਤੇ ਇਹ ਸ਼ਾਂਤੀ ਦਾ ਸਬਕ ਲੋਕਾਂ ਨੂੰ ਪੜ੍ਹਾਉਣ ਚੜ੍ਹ ਪਏ ਹਨ। ਕੀ ਇਸ ਤੋਂ ਪਹਿਲਾਂ ਅਸਾਂ ਲੋਕਾਂ ਦੀ ਥੋੜੀ ਬੇਇੱਜ਼ਤੀ ਹੋਈ ਹੈ, ਜੁ ਇਹ ਹੋਰ ਲੰਮੇ ਪੈ ਕੇ ਕੁਟ ਖਾਣ ਦਾ ਸਬਕ ਪੜ੍ਹਾਈ ਜਾਂਦੇ ਹਨ। ਇਹਨਾਂ ਨੇ ਸਾਡੇ ਦੇਸ਼ ਦਾ ਬੇੜਾ ਕਰ ਕੇ ਛੱਡਣਾ ਹੈ। ਲੋਕੋ! ਹੁਣ ਇਹਨਾਂ ਦਾ ਪਿੱਛਾ ਛਡੋ, ਕਾਇਰਤਾ ਤਿਆਗੋ, ਹਥਿਆਰਬੰਦੀ ਕਰੋ ਤੇ ਬਰਤਾਨੀਆ ਸਰਕਾਰ ਨੂੰ ਜ਼ੋਰ ਨਾਲ ਬਾਹਰ ਕਢਣ ਲਈ ਤਿਆਰ ਹੋਵੋ।" ਜਲਸੇ ਦਾ ਪਰਧਾਨ ਲਛਮਣ ਸਿੰਘ

ਨੇ ਤਕਰੀਰਾਂ ਕੀਤੀਆਂ । ਮਾਸਟਰ ਮੋਤਾ ਸਿੰਘ, ਜੱਥੇਦਾਰ ਕਿਸ਼ਨ ਸਿੰਘ, ਦਾਸ ਸੁੰਦਰ ਸਿੰਘ, ਕਰਮ ਸਿੰਘ ਦੌਲਤਪੁਰ ਤੇ ਕਰਮ ਸਿੰਘ ਝਿੰਗੜ ਆਦਿ ਆਪਣੇ ਆਪਣੇ ਵਕਤ ਪੁਰ ਬੋਲਦੇ ਰਹੇ, ਪਰ ਪੁਲਸ ਕਿਸੇ ਨੂੰ ਭੀ ਗ੍ਰਿਫ਼ਤਾਰ ਨਾ ਕਰ ਸਕੀ । ਅੱਵਲ ਤਾਂ ਪੁਲਸ ਹੱਥ ਹੀ ਨਹੀਂ ਸੀ ਪਾਉਂਦੀ, ਪਰ ਜੇ ਕਿਤੇ ਅਫ਼ਸਰਾਂ ਦਾ ਮੂੰਹ ਰਖਣ ਲਈ ਫੜਨ ਦੀ ਕੋਸ਼ਸ਼ ਭੀ ਕਰਦੀ ਤਾਂ ਆਮ ਲੋਕੀਂ ਉਠ ਕੇ ਖੜੋ ਜਾਂਦੇ ਅਤੇ ਬੱਬਰ ਅਕਾਲੀ ਇਸ ਜਨਤਕ ਸਾਗਰ ਵਿਚ ਚੁਭੀ ਮਾਰ ਕੇ ਅਲੋਪ ਹੋ ਜਾਂਦੇ । ਪਰਬੰਧਕਾਂ ਨੇ ਇਹ ਗੱਲ ਸਾਫ਼ ਕਹਿ ਦਿੱਤੀ ਸੀ ਕਿ ਤਕਰੀਰ ਕਰਦੇ ਨੂੰ ਅਤੇ ਸਟੇਜ ਪੁਰ ਖੜੇ ਨੂੰ ਪੁਲਸ ਬਿਲਕੁਲ ਹੱਥ ਨਾ ਪਾਵੇ, ਨਹੀਂ ਤਾਂ ਸਿੱਧੀ ਟੱਕਰ ਹੋਏਗੀ । ਜਿਸ ਵੇਲੇ ਮਫ਼ਰੂਰ ਬੱਬਰ ਬੋਲ ਕੇ ਹਟਦਾ ਸੀ, ਪਰਧਾਨ ਕਾਨਫ਼ਰੰਸ ਨੂੰ ਕੁਝ ਚਿਰ ਵਾਸਤੇ ਸਮਾਪਤ ਕਰ ਦੇਂਦਾ ਸੀ, ਅਤੇ ਲੋਕ ਬੱਬਰਾਂ ਨੂੰ ਵਿਚੋ-ਵਿਚ ਇਕ ਪਾਸੇ ਨੂੰ ਕਢ ਦੇਂਦੇ ਸਨ । ਇਸ ਕਾਨਫ਼ਰੰਸ ਨੇ ਬੱਬਰਾਂ ਦੇ ਪਰਭਾਵ ਵਿਚ ਬਹੁਤ ਵਾਧਾ ਕਰ ਦਿਤਾ ।

## ਸ੍ਰੀ ਅਨੰਦਪੁਰ ਸਾਹਿਬ ਵਿਖੇ ਤਕਰੀਰਾਂ

ਮਾਰਚ ੧੯੨੨ ਵਿਚ ਹੋਲੇ ਮਹੱਲੇ ਉੱਤੇ ਅਨੰਦਪੁਰ ਸਾਹਿਬ ਵਿਖੇ ਰਾਤ ਨੂੰ ਦੁਆਬਾ ਦੀਵਾਨ ਵਿਚ ਅਤੇ ਦਿਨ ਨੂੰ ਸ਼ਹੀਦੀ ਬਾਗ਼ ਅੰਦਰ ਤਿੰਨ ਦਿਨ ਭਾਰੀ ਦੀਵਾਨ ਹੋਏ । ਰਾਤ ਵਾਲੇ ਦੀਵਾਨ ਵਿਚ ਮੈਂ ਤੇ ਦਿਨ ਵਾਲੇ ਦੀਵਾਨ ਵਿਚ ਜੱਥੇਦਾਰ ਕਿਸ਼ਨ ਸਿੰਘ ਬੋਲਿਆ ਕਰਦੇ ਸਾਂ । ਇਸ ਜੱਥੇਦਾਰ ਨੇ ਅਤੀ ਜੁਸ਼ੀਲੀਆਂ ਤੇ ਕੜਾਕੇਦਾਰ ਤਕਰੀਰਾਂ ਕੀਤੀਆਂ । ਜਦ ਉਸ ਨੇ ਬਰਤਾਨਵੀ ਰਾਜ ਦੇ ਜ਼ੁਲਮਾਂ ਦੀ ਭਿਆਨਕ ਤਸਵੀਰ ਖਿਚ ਕੇ ਲੋਕਾਂ ਸਾਹਮਣੇ ਪੇਸ਼ ਕੀਤੀ ਤਾਂ ਸ੍ਰੋਤਿਆਂ ਦੇ ਲੂੰ-ਕੰਡੇ ਖੜੇ ਹੋ ਗਏ । ਸਿਖ-ਇਤਿਹਾਸ ਤੇ ਗੁਰਬਾਣੀ ਦੇ ਪਰਮਾਣ ਦੇ ਕੇ ਲੋਕਾਂ ਨੂੰ ਇੱਥੇ ਲਿਆ ਖੜੇ ਕੀਤਾ ਕਿ ਅਜਿਹੇ ਜ਼ੁਲਮ, ਜਬਰ ਤੇ ਅਤਿਆਚਾਰ ਵਿਰੁੱਧ ਲੜਨਾ

ਹੀ ਸਿੱਖੀ ਹੈ। ਜਦ ਪੁਲਸ ਸਟੇਜ ਨੂੰ ਘੇਰਨ ਲੱਗੀ ਤਾਂ ਜੱਥੇਦਾਰ ਨੇ ਕਿਰਪਾਨ ਸੂਤ ਕੇ ਆਖਿਆ, "ਪੁਲਸ ਮੈਨੂੰ ਫੜਨ ਦਾ ਇਰਾਦਾ ਰੱਖਦੀ ਹੈ, ਪਰ ਕਿਤੇ ਬਿੱਲੀ ਦੇ ਗਲ ਟਲ ਪਾਉਣ ਲਈ ਚੂਹਿਆਂ ਦੇ ਇਰਾਦੇ ਵਾਲੀ ਗੱਲ ਨਾ ਹੋਵੇ। ਮੈਨੂੰ ਜਿਸ ਨੇ ਫੜਨਾ ਹੈ, ਜ਼ਰਾ ਤਕੜਾ ਹੋ ਕੇ ਆਵੇ।" ਲੋਕੀਂ ਬੋਲ ਉਠੇ, "ਤੁਹਾਡੇ ਲਾਗੇ ਪੁਲਸ ਨੂੰ ਆਉਣ ਦਿਆਂਗੇ ਤਾਂ ਆਖਿਓ। ਅੱਜ ਅਸੀਂ ਭੀ ਸਾਰੇ ਪੱਕੇ ਸਿਖ ਹਾਂ ਤੇ ਪੁਲਸ ਦੀ ਬੋਟੀ-ਬੋਟੀ ਕਰ ਦਿਆਂਗੇ।" ਦੋ ਦੋ ਸਿਪਾਹੀਆਂ ਦੁਆਲੇ ਸੌ ਸੌ ਬੰਦਾ ਉਠ ਖੜੋਤਾ। ਈਸ਼ਰ ਸਿੰਘ ਇਨਸਪੈਕਟਰ-ਪੁਲਸ ਨੇ ਤੁਰਤ ਸਾਰੇ ਸਿਪਾਹੀਆਂ ਨੂੰ ਪਿੱਛੇ ਹਟ ਕੇ ਬਹਿ ਜਾਣ ਦਾ ਹੁਕਮ ਦੇ ਦਿੱਤਾਂ। ਉਸ ਨੇ ਹੁਸ਼ਿਆਰਪੁਰ ਨੂੰ ਪਤਾ ਘਲਿਆ ਕਿ ਬੱਬਰਾਂ ਨੂੰ ਫੜਨਾ ਹੈ ਤਾਂ ਹੋਰ ਕਾਫ਼ੀ ਪੁਲਸ ਭੇਜੀ ਜਾਵੇ, ਪਰ ਤਿੰਨੇ ਦਿਨ ਨਾ ਹੋਰ ਪੁਲਸ ਪੁਜੀ ਤੇ ਨਾ ਈਸ਼ਰ ਸਿੰਘ ਨੂੰ ਕੁਝ ਕਰਨ ਦਾ ਹੀਆ ਪਿਆ।

ਜਦ ਬੱਬਰ ਮੁਕੱਦਮੇ ਦੇ ਦੌਰਾਨ ਜੱਜ ਨੇ ਈਸ਼ਰ ਸਿੰਘ ਨੂੰ ਪੁਛਿਆ ਕਿ ਜਿਸ ਵਕਤ ਬੱਬਰ ਅਨੰਦਪੁਰ ਸਾਹਿਬ ਦੀਵਾਨ ਵਿਚ ਬੋਲਦੇ ਸਨ ਤਾਂ ਤੂੰ ਕਿੱਥੇ ਸੈਂ? ਤਦ ਈਸ਼ਰ ਸਿੰਘ ਨੇ ਆਖਿਆ ਕਿ ਉਹ ਦੀਵਾਨ ਵਿਚ ਹਾਜ਼ਰ ਸੀ। ਫੇਰ ਜੱਜ ਨੇ ਸਵਾਲ ਕੀਤਾ ਕਿ ਤੂੰ ਬੱਬਰਾਂ ਨੂੰ ਕਿਉਂ ਨਾ ਫੜਿਆ। ਤਾਂ ਈਸ਼ਰ ਸਿੰਘ ਨੇ ਉਤਰ ਦਿੱਤਾ ਕਿ ਉਸ ਵਿਚ ਤਾਂ ਕੀ, ਹੋਰ ਕਿਸੇ ਵਿਚ ਭੀ ਉਸ ਵੇਲੇ ਬੱਬਰਾਂ ਨੂੰ ਫੜਨ ਦੀ ਤਾਕਤ ਨਹੀਂ ਸੀ।

## ਬੁਹਾਨੀ ਦਾ ਦੀਵਾਨ

ਅਨੰਦਪੁਰ ਸਾਹਿਬ ਤੋਂ ਆ ਕੇ ਇਕ ਜਲਸਾ ਧੈਨੋਵਾਲੀ ਦੇ ਫਾਟਕ ਲਾਗੇ ਜਰਨੈਲੀ ਸੜਕ ਦੇ ਕੰਢੇ ਕੀਤਾ ਗਿਆ।

ਇਥੋਂ ਬੁਹਾਨੀ ਤਹਿਸੀਲ ਫਗਵਾੜਾ ਵਿਚ ਰਖੇ ਦੀਵਾਨ ਉੱਤੇ ਪੁਜੇ। ਇਸ ਦੀਵਾਨ ਵਿਚ ਕਰਤਾਰ ਸਿੰਘ ਗੋਂਦਪੁਰ ਤੇ ਹਰਬੰਸ ਸਿੰਘ ਸਿਰਹਾਲਾ ਭੀ ਹਾਜ਼ਰ ਸਨ। ਕਰਤਾਰ ਸਿੰਘ ਪਿੰਡ ਗੋਂਦਪੁਰ

ਜ਼ਿਲਾ ਹੁਸ਼ਿਆਰਪੁਰ ਦੇ ਵਸਨੀਕ ਸਨ। ਆਪ ੧੯੨੧ ਵਿਚ ਅਕਾਲੀ ਬਣ ਕੇ ਆਪਣੇ ਪਿੰਡ ਦੇ ਜੱਥੇਦਾਰ ਬਣੇ। ੧੯੨੨ ਦੇ ਸ਼ੁਰੂ ਤੋਂ ਹੀ ਬੱਬਰ-ਜੱਥੇ ਵਿਚ ਸ਼ਾਮਲ ਹੋ ਗਏ ਅਤੇ ਦੌਰਿਆਂ ਅੰਦਰ ਜੱਥੇਦਾਰ ਹੋਰਾਂ ਨਾਲ ਰਹਿਣ ਲਗੇ।

ਬੁਹਾਨੀ ਦੀਵਾਨ ਵਿਚ ਮਾਸਟਰ ਮੋਤਾ ਸਿੰਘ ਜੀ ਨੇ ਇਕ ਜ਼ੋਰਦਾਰ ਤਕਰੀਰ ਕੀਤੀ। ਮਗਰੋਂ ਜੱਥੇਦਾਰ ਨੇ ਤਕਰੀਰ ਕਰਦਿਆਂ ਚਿੱਟੀਆਂ ਪੱਗਾਂ ਵਾਲਿਆਂ ਵਲ ਇਸ਼ਾਰਾ ਕਰ ਕੇ ਕਿਹਾ ਕਿ ਉਨ੍ਹਾਂ ਨੂੰ ਭੀ ਕਾਲੇ ਦਸਤਾਰੇ ਸਜਾਉਣੇ ਚਾਹੀਦੇ ਹਨ। ਇਕ ਚਿੱਟੀ ਪੱਗ ਵਾਲਾ ਹੱਥ ਜੋੜ ਕੇ ਖੜੋ ਗਿਆ ਤੇ ਕਹਿਣ ਲੱਗਾ : "ਜੱਥੇਦਾਰ ਜੀ! ਤੁਹਾਡੀਆਂ ਗੱਲਾਂ ਤਾਂ ਸਭੇ ਸੱਚੀਆਂ ਹਨ ਅਤੇ ਮੰਨਣ-ਯੋਗ ਹਨ, ਪਰ ਏਥੇ ਤਾਂ ਜ਼ੈਲਦਾਰ ਬਿਸ਼ਨ ਸਿੰਘ ਰਾਣੀਥੂਏ ਵਾਲੇ ਦੀ ਮਾਰਮਾਰ ਹੈ। ਉਹ ਤਾਂ ਲੋਕਾਂ ਨੂੰ ਗੁਰਦੁਆਰੇ ਬਹਿ ਕੇ ਸ਼ਬਦ ਤਕ ਨਹੀਂ ਪੜ੍ਹਨ ਦਿੰਦਾ, ਕਾਲੀਆਂ ਪੱਗਾਂ ਦੀ ਤਾਂ ਗੱਲ ਹੀ ਨਾ ਕਰੋ।"

ਜੱਥੇਦਾਰ ਕਿਸ਼ਨ ਸਿੰਘ ਨੇ ਰੋਹ ਵਿਚ ਆ ਕੇ ਆਖਿਆ, "ਇਕ ਬੰਨੇ ਮੈਂ ਆਪ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਬਲ ਧਾਰੋ ਤੇ ਹਕੂਮਤੀ ਚਾਟੜਿਆਂ ਮੋਹਰੇ ਯਈਂ ਨਾ ਕਰੋ। ਦੂਜੇ ਬੰਨੇ ਮੈਂ ਬਿਸ਼ਨ ਸਿੰਘ ਨੂੰ ਨਸੀਹਤ ਕਰਦਾ ਹਾਂ ਕਿ ਉਹ ਭੈੜੇ ਕੰਮਾਂ ਤੋਂ ਬਾਜ਼ ਆ ਕੇ ਆਪਣੇ ਆਪ ਨੂੰ ਸੁਧਾਰ ਲਵੇ, ਨਹੀਂ ਤਾਂ ਕੋਈ ਅਣਖੀਲਾ ਯੋਧਾ ਸ੍ਰੀ ਸਾਹਿਬ ਨਾਲ ਉਸ ਦਾ ਸੁਧਾਰ ਕਰੇਗਾ।"



# ਲਹਿਰ ਵਿਚ ਨਵਾਂ ਮੋੜ

## ਝੋਲੀਚੁਕਾਂ ਦੇ ਸੁਧਾਰ ਦਾ ਪਹਿਲਾ ਫ਼ੈਸਲਾ

੧੯ ਮਾਰਚ ੧੯੨੨ ਨੂੰ ਪਿੰਡ ਸੰਘਵਾਲ ਵਿਖੇ ਦੀਵਾਨ ਕੀਤਾ ਗਿਆ। ਏਥੇ ਕੁਝ ਪੁਲਸੀਏ ਪੁਜ ਗਏ ਸਨ। ਉਹ ਲੋਕਾਂ ਨੂੰ ਡਰਾਉਣ ਧਮਕਾਉਣ ਲਗ ਪਏ। ਪਿੰਡ ਦੇ ਝੋਲੀਚੁਕ ਭੀ ਲੋਕਾਂ ਨੂੰ ਹੋਰ ਪੁਲਸ ਆ ਜਾਣ ਤੇ ਗੋਲੀ ਚਲ ਜਾਣ ਦਾ ਡਰ ਦੇ ਕੇ ਜਲਸੇ ਵਿਚ ਜਾਣੋਂ ਰੋਕਦੇ ਸਨ। ਜਲਸੇ ਦੇ ਸਥਾਨਕ ਪਰਬੰਧਕ ਭੀ ਡਰ ਗਏ ਤੇ ਕੋਈ ਜਲਸੇ ਦਾ ਪਰਧਾਨ ਬਣਨਾ ਸਵੀਕਾਰ ਨਾ ਕਰੇ। ਅਖ਼ੀਰ ਬੱਬਰਾਂ ਨੇ ਆਪਣੇ ਵਿਚੋਂ ਇਕ ਨੂੰ ਪਰਧਾਨ ਥਾਪ ਕੇ ਜਲਸੇ ਦੀ ਕਾਰਵਾਈ ਸ਼ੁਰੂ ਕਰ ਦਿੱਤੀ। ਝੋਲੀਚੁਕ ਜਲਸੇ ਦੇ ਅੰਦਰ ਭੀ ਛੇੜ-ਛਾੜ ਕਰਦੇ ਰਹੇ। ਜਲਸਾ ਸਮਾਪਤ ਹੋਇਆ ਹੀ ਸੀ ਕਿ ਪਿੰਡ ਦੇ ਦੂਏ ਬੰਨੇ ਹੋਰ ਪੁਲਸ ਆਉਣ ਦਾ ਪਤਾ ਲੱਗਾ। ਬੱਬਰ ਝਟ-ਪਟ ਪੱਤਰਾ ਵਾਚ ਗਏ।

ਬਿਆਸ ਪਿੰਡ ਤੇ ਸੰਘਵਾਲ ਦੇ ਵਿਚਕਾਰ ਇਕ ਖੂਹ ਉੱਤੇ ਬਾਬੂ ਸੰਤਾ ਸਿੰਘ, ਜੱਥੇਦਾਰ ਕਿਸ਼ਨ ਸਿੰਘ, ਦਾਸ ਸੁੰਦਰ ਸਿੰਘ, ਕਰਤਾਰ ਸਿੰਘ ਗੋਂਦਪੁਰ ਅਤੇ ਹਰਬੰਸ ਸਿੰਘ ਸਿਰਹਾਲਾ ਨੇ ਮੀਟਿੰਗ ਕੀਤੀ। ਵਿਚਾਰ ਹੋਈ ਕਿ ਝੋਲੀਚੁਕਾਂ ਤੋਂ ਬਹੁਤ ਖ਼ਤਰਾ ਪੈਦਾ ਹੋ ਗਿਆ ਹੈ। ਇਹ ਪੁਲਸ ਨੂੰ ਖ਼ਬਰਾਂ ਦੇਂਦੇ ਤੇ ਜਲਸਿਆਂ ਵਿਚ ਗੜ-ਬੜ ਭੀ ਕਰਦੇ ਹਨ। ਇਹ ਲੋਕਾਂ ਨੂੰ ਧਮਕਾਉਂਦੇ ਅਤੇ ਰੋਅਬ ਪਾਂਦੇ ਹਨ, ਇਸ ਲਈ ਇਨ੍ਹਾਂ ਦੀ ਰੋਕ-ਥਾਮ ਕਰਨੀ ਜ਼ਰੂਰੀ ਹੈ। ਜੇ ਇਨ੍ਹਾਂ ਨੂੰ ਸਜ਼ਾ ਨਾ ਦਿੱਤੀ ਗਈ ਤਾਂ ਇਨ੍ਹਾਂ ਦੇ ਹੌਸਲੇ ਬਹੁਤ ਵਧ ਜਾਣਗੇ,

ਪਰਚਾਰ ਅਤੇ ਬਗ਼ਾਵਤ ਦੀ ਤਿਆਰੀ ਦਾ ਕੰਮ ਬਹੁਤ ਮੁਸ਼ਕਲ ਹੋ ਜਾਵੇਗਾ।

ਫ਼ੈਸਲਾ ਕੀਤਾ ਗਿਆ ਕਿ ਪਹਿਲਾਂ ਹਰ ਝੋਲੀਚੁਕ ਨੂੰ ਤਾੜਨਾ ਕੀਤੀ ਜਾਵੇ। ਜੇ ਉਹ ਫੇਰ ਭੀ ਬਾਜ਼ ਨਾ ਆਵੇ ਤਾਂ ਉਹ ਦੇ ਨੱਕ ਅਤੇ ਕੰਨ ਵਢ ਦਿੱਤੇ ਜਾਣ। ਸ਼ਾਮ ਸਿੰਘ ਜ਼ੈਲਦਾਰ ਤਲ੍ਹਣ, ਹਰਨਾਮ ਸਿੰਘ ਮਹੱਦੀਪੁਰ ਆਦਿ ਪੰਜ ਸਤ ਝੋਲੀਚੁਕਾਂ ਦੇ ਨਾਮ ਭੀ ਵਿਚਾਰ ਹੇਠ ਲਿਆਂਦੇ ਗਏ।

ਇਸ ਦੇ ਨਾਲ ਹੀ ਇਹ ਭੀ ਫ਼ੈਸਲਾ ਹੋਇਆ ਕਿ ਬੱਬਰ ਆਪਣੀ ਰਖਿਆ ਲਈ ਆਪਣੇ ਪਾਸ ਹਥਿਆਰ ਜ਼ਰੂਰ ਰੱਖਣ।

## ਸੁਧਾਰ ਦਾ ਪ੍ਰੋਗਰਾਮ

ਬਾਬੂ ਸੰਤਾ ਸਿੰਘ ਜਲੰਧਰੋਂ ਚਾਰ ਉਸਤਰੇ ਖ਼ਰੀਦ ਲਿਆਇਆ। ੨੪ ਮਾਰਚ ਨੂੰ ਸੰਤ ਠਾਕਰ ਸਿੰਘ ਦੀ ਕੁਟੀਆ ਵਿਚ ਫੇਰ ਇਕੱਠ ਹੋਇਆ। ਜੱਥੇਦਾਰ ਕਿਸ਼ਨ ਸਿੰਘ ਨੇ ਇਕ ਉਸਤਰਾ ਆਪ ਲੈ ਲਿਆ, ਦੋ ਸੰਤਾ ਸਿੰਘ ਕੋਲ ਰਹਿਣ ਦਿੱਤੇ ਤਾਂਕਿ ਇਕ ਉਹ ਆਪਣੇ ਪਾਸ ਰਖੇ ਅਤੇ ਇਕ ਕਿਸੇ ਹੋਰ ਨੂੰ ਦੇ ਦੇਵੇ। ਚੌਥਾ ਹਜ਼ਾਰਾ ਸਿੰਘ ਸਪੁੱਤਰ ਇੰਦਰ ਸਿੰਘ ਮੰਡੇਰ ਨੂੰ ਦਿੱਤਾ ਗਿਆ। ਹਜ਼ਾਰਾ ਸਿੰਘ ਨੂੰ ਖ਼ਾਸ ਤੌਰ ਤੇ ਬੁਲਾਇਆ ਗਿਆ ਸੀ। ਉਹ ੧੯੨੦ ਤੋਂ ਅਕਾਲੀ ਬਣ ਚੁੱਕਾ ਸੀ ਤੇ ਜੱਥੇਦਾਰ ਦੀਆਂ ਤਕਰੀਰਾਂ ਸੁਣ ਕੇ ਉਹ ਬੱਬਰ ਜੱਥੇ ਵਿਚ ਸ਼ਾਮਲ ਹੋ ਗਿਆ ਸੀ। ਸ਼ੁਰੂ ਸ਼ੁਰੂ ਵਿਚ ਉਸ ਦੀ ਡੀਊਟੀ ਜਲਸੇ ਵੇਲੇ ਪਹਿਰਾ ਦੇਣ ਦੀ ਸੀ, ਤਾਂ ਜੁ ਪੁਲਸ ਆਦਿ ਦਾ ਪਹਿਲੋਂ ਹੀ ਪਤਾ ਲਗ ਜਾਇਆ ਕਰੇ। ਏਥੇ ਕੁਟੀਆ ਵਿਚ ਜੱਥੇਦਾਰ ਨੇ ਉਸਤਰਾ ਦੇ ਕੇ ਉਸ ਨੂੰ ਦਸਿਆ ਸੀ ਕਿ ਉਸ ਨੇ ਇਸ ਨਾਲ ਹਰਨਾਮ ਸਿੰਘ ਮਹੱਦੀਪੁਰੀਏ ਦੇ ਨੱਕ ਕੰਨ ਵਢਣੇ ਹਨ ਅਤੇ ਇਸ ਕੰਮ ਵਿਚ ਉਹ ਅਮਰ ਸਿੰਘ ਗਜੋਵਾਲ, ਛੱਜਾ ਸਿੰਘ ਤੇ ਦੀਵਾਨ ਸਿੰਘ ਮਸਾਣੀਆਂ ਦੀ ਸਹਾਇਤਾ ਹਾਸਲ ਕਰੇ।

## ਸ਼ਾਮ ਸਿੰਘ ਤਲ੍ਹਣ ਦੇ "ਸੁਧਾਰ" ਦੀ ਕੋਸ਼ਸ਼

ਬੱਬਰਾਂ ਨੇ ਝੋਲੀਚੁਕਾਂ ਨੂੰ ਸਜ਼ਾ ਦੇਣ ਦਾ ਨਾਉਂ ਆਪਣੀ ਬੋਲੀ ਵਿਚ 'ਸੁਧਾਰ ਕਰਨਾ' ਰਖਿਆ ਸੀ । ਸ਼ਾਮ ਸਿੰਘ ਜ਼ੈਲਦਾਰ ਤਲ੍ਹਣ ਇਕ ਤਕੜਾ ਝੋਲੀਚੁਕ ਸੀ ਅਤੇ ਸੰਘਵਾਲ ਦੇ ਦੀਵਾਨ ਵਿਚ ਖੱਪ ਪਾਉਣ ਵਾਲਿਆਂ ਵਿਚੋਂ ਸੀ । ਜੱਥੇਦਾਰ ਨੇ ਮੈਨੂੰ ਆਖਿਆ ਕਿ ਉਸ ਦੇ ਸੁਧਾਰ ਦਾ ਕੰਮ ਮੈਂ ਹੀ ਕਰਾਂ ਤਾਂ ਜੁ ਬਹੁਤਿਆਂ ਕੋਲ ਗੱਲ ਨਾ ਜਾਵੇ । ਇਸ ਫ਼ੈਸਲੇ ਅਨੁਸਾਰ ਮਾਰਚ ਦੇ ਆਖ਼ਰੀ ਹਫਤੇ ਮੈਂ ਤੇ ਬਸੰਤ ਸਿੰਘ ਕੈਨੇਡੀਅਨ ਸਿਰਹਾਲਾ ਖ਼ੁਰਦ, ਹਰੀਪੁਰ ਤੋਂ ਬਿਸਰਾਮਪੁਰ ਉਜਾਗਰ ਸਿੰਘ ਪਾਸ ਪੁਜੇ । ਉਜਾਗਰ ਸਿੰਘ ਨੇ ਪਤਾ ਦਿੱਤਾ ਕਿ ਉਹ ਤਾਂ ਕਿਤੇ ਬਰਾਤ ਵਿਚ ਗਿਆ ਹੋਇਆ ਹੈ । ਬੱਬਰਾਂ ਨੂੰ ਵਾਪਸ ਮੁੜਨਾ ਪਿਆ ।

## ਚੌਕੀ ਖਜੂਰਲੇ ਦੀ ਘਟਨਾ

ਅਪਰੈਲ ੧੯੨੨ ਦੇ ਸ਼ੁਰੂ ਵਿਚ ਜੱਥੇਦਾਰ ਕਿਸ਼ਨ ਸਿੰਘ, ਸੁੰਦਰ ਸਿੰਘ, ਬਾਬੂ ਸੰਤਾ ਸਿੰਘ, ਕਰਤਾਰ ਸਿੰਘ ਗੋਂਦਪੁਰ ਤੇ ਹਰਬੰਸ ਸਿੰਘ ਸਿਰਹਾਲਾ ਖ਼ੁਰਦ ਦਾ ਜੱਥਾ ਕਈ ਦਿਨ ਜਲੰਧਰ ਛਾਉਣੀ ਦੇ ਲਾਗੇ ਢੱਕ ਦੇ ਇਲਾਕੇ ਵਿਚ ਪਰਚਾਰ ਕਰਦਾ ਰਿਹਾ । ਏਧਰੋਂ ਜੱਥੇਦਾਰ, ਮੈਂ ਤੇ ਬਾਬੂ ਸੰਤਾ ਸਿੰਘ ਹਰਦਾਸਪੁਰ ਨੂੰ ਜਾ ਰਹੇ ਸਾਂ । ਤਸੀਲ ਜਲੰਧਰ ਤੇ ਫਗਵਾੜਾ ਦੀ ਹਦ ਪਰ ਦੁ-ਸੜਕੇ ਉੱਤੇ, ਖਜੂਰਲੇ ਦੀ ਪੁਲਸ ਚੌਕੀ ਕੋਲ ਦੀ ਲੰਘਣ ਲਗੇ ਤਾਂ ਚੌਕੀ ਅੰਦਰ ਕਿਸੇ ਨੂੰ ਕੁਟਿਆ ਜਾ ਰਿਹਾ ਸੀ । ਪਤਾ ਲਗਾ ਕਿ ਇਕ ਬਖ਼ਸ਼ੀਸ਼ ਸਿੰਘ ਨਾਉਂ ਦੇ ਸਿਖ ਨੂੰ ਕਾਲੀ ਪਗੜੀ ਤੇ ਕਿਰਪਾਨ ਰੱਖਣ ਕਰਕੇ ਮਾਰਿਆ ਜਾ ਰਿਹਾ ਹੈ । ਇਸ ਚੌਕੀ ਦੀਆਂ ਵਧੀਕੀਆਂ ਅਗੇ ਵੀ ਸੁਣਨ ਵਿਚ ਆਈਆਂ ਸਨ । ਬੱਬਰਾਂ ਨੇ ਅੱਜ ਦੋ ਹੱਥ ਕਰ ਕੇ ਦੇਖਣ ਦਾ ਮਤਾ ਪਕੱਾ ਲਿਆ । ਤਿੰਨੇ ਜਣੇ ਕਿਰਪਾਨਾਂ ਨੰਗੀਆਂ ਕਰ ਕੇ

ਕੜਕ ਕੇ ਜਾ ਪਏ । ਪੁਲਸੀਆਂ ਨੇ ਜੱਥੇਦਾਰ ਤੇ ਮੈਨੂੰ ਕਈ ਵੇਰੀ ਦੀਵਾਨਾਂ ਵਿਚ ਦੇਖਿਆ ਹੋਇਆ ਸੀ। ਸਾਡੀ ਸ਼ਕਲ ਵੇਖਦਿਆਂ ਹੀ ਉਹ ਪੀਲੇ ਪੈ ਗਏ ਤੇ ਪੈਰੀਂ ਪੈ ਕੇ ਆਖਣ ਲਗੇ: "ਸਾਡੇ ਜੁੱਤੀਆਂ ਮਾਰ ਲਓ, ਪਰ ਮਾਫ਼ੀ ਦੇ ਦਿਓ । ਅਸੀਂ ਤਾਂ ਬਿਸ਼ਨ ਸਿੰਘ ਜ਼ੈਲਦਾਰ ਰਾਣੀਥੂਏ ਵਾਲੇ ਦੇ ਤੰਗ ਕਰਨ ਕਰਕੇ ਅਜਿਹੀ ਭੁੱਲ ਕਰ ਬੈਠੇ ਹਾਂ । ਆਹ ਵੇਖੋ ਕੰਨ ਫੜਦੇ ਹਾਂ, ਅਗੋਂ ਲਈਂ ਅਜਿਹੀ ਹਰਕਤ ਕਦੇ ਨਾ ਹੋਊ।" ਬੱਬਰਾਂ ਆਖਿਆ, "ਬਖ਼ਸ਼ੀਸ਼ ਸਿੰਘ ਦੇ ਪੈਰੀਂ ਪਵੋ ਤੇ ਇਸ ਤੋਂ ਭੁਲ ਬਖ਼ਸ਼ਾਵੋ ।" ਸਿਪਾਹੀਆਂ ਨੇ ਇਵੇਂ ਹੀ ਕੀਤਾ ਤੇ ਬੱਬਰਾਂ ਤੋਂ ਜਾਨ ਛੁਡਾਈ।

## ਫ਼ੌਜੀਆਂ ਨਾਲ ਮੀਟਿੰਗ

ਹਰਦਾਸਪੁਰ ਤੋਂ ਜੱਥੇਦਾਰ ਕਿਸ਼ਨ ਸਿੰਘ, ਬਾਬੂ ਸੰਤਾ ਸਿੰਘ ਤੇ ਬੇਲਾ ਸਿੰਘ ਪ੍ਰਾਗਪੁਰੀਆ ਸੰਤ ਕਰਤਾਰ ਸਿੰਘ ਦੀ ਕੁਟੀਆ ਨੂੰ ਆ ਗਏ । ਏਥੇ ਕਿਰਪਾਲ ਸਿੰਘ ਪਿੰਡ ਮਲਕਪੁਰ (ਜ਼ਿਲਾ ਰਾਵਲ-ਪਿੰਡੀ) ਤੇ ਪਰਤਾਪ ਸਿੰਘ (ਜ਼ਿਲਾ ਸਿਆਲਕੋਟ) ਨਾਉਂ ਦੇ ਦੋ ਫ਼ੌਜੀ ਜਿਹੜੇ ਕਿ ਜਲੰਧਰ ਛਾਉਣੀ ਵਿਚ ੫੨ ਨੰਬਰ ਸਿਖ ਪਲਟਨ ਵਿਚ ਸਨ, ਆਏ ਹੋਏ ਸਨ। ਇਹਨਾਂ ਨੇ ਪਹਿਲਾਂ ਸੰਤ ਕਰਤਾਰ ਸਿੰਘ ਨੂੰ ਮਿਲ ਕੇ ਜੱਥੇਦਾਰ ਨਾਲ ਮੁਲਾਕਾਤ ਕਰਨ ਦੀ ਇੱਛਾ ਪਰਗਟ ਕੀਤੀ ਸੀ। ਸੰਤ ਜੀ ਨੇ ਇਨ੍ਹਾਂ ਦੀ ਜੱਥੇਦਾਰ ਨਾਲ ਜਾਣ ਪਛਾਣ ਕਰਾਈ । ਜੱਥੇਦਾਰ ਨੇ ਬੱਬਰ ਜੱਥੇ ਦਾ ਸਾਰਾ ਪਰੋਗਰਾਮ ਇਨ੍ਹਾਂ ਨੂੰ ਸਮਝਾਇਆ ਤੇ ਦੋਹਾਂ ਫ਼ੌਜੀਆਂ ਨੂੰ ਫ਼ੌਜ ਦੇ ਅੰਦਰ ਅੰਗਰੇਜ਼ੀ ਰਾਜ ਦੇ ਵਿਰੁੱਧ ਪਰਚਾਰ ਕਰਨ ਅਤੇ ਬੱਬਰ ਜੱਥੇ ਨੂੰ ਗੋਲੀ-ਸਿੱਕਾ ਪਹੁੰਚਾਉਣ ਲਈ ਅਪੀਲ ਕੀਤੀ । ਪਰਤਾਪ ਸਿੰਘ ਨੇ ਆਖਿਆ ਕਿ ਰਫ਼ਲ ਦੀਆਂ ਗੋਲੀਆਂ ਤਾਂ ਮਿਲ ਸਕਦੀਆਂ ਹਨ, ਰੀਵਾਲਵਰਾਂ ਦੀਆਂ ਸ਼ਾਇਦ ਹੱਥ ਨਾ ਆਉਣ। ਜੱਥੇਦਾਰ ਨੇ ਕਿਹਾ ਕਿ ਰਫ਼ਲ ਦੀਆਂ ਗੋਲੀਆਂ ਨੂੰ ਕੱਟ ਕੇ ਰੀਵਾਲਵਰ ਵਿਚ ਵਰਤਿਆ ਜਾ ਸਕਦਾ ਹੈ, ਇਸ ਲਈ ਉਹ

ਰਫ਼ਲ ਦੀਆਂ ਗੋਲੀਆਂ ਹੀ ਪੁਜਦੀਆਂ ਕਰਨ। ਦੋਹਾਂ ਫ਼ੌਜੀਆਂ ਨੇ ਵਾਹ ਲਗਦਾ ਸਾਮਾਨ ਪਹੁੰਚਾਣ ਦਾ ਇਕਰਾਰ ਕੀਤਾ।

ਜਾਣ ਤੋਂ ਪਹਿਲਾਂ ਦੋਹਾਂ ਨੇ ਜੱਥੇਦਾਰ ਨੂੰ ਉਨ੍ਹਾਂ ਦੀ ਪਲਟਨ ਦੇ ਨਾਇਕ ਗੰਗਾ ਸਿੰਘ ਨੂੰ ਮਿਲਣ ਲਈ ਆਖਿਆ, ਕਿਉਂਕਿ ਉਹ ਖ਼ੁਦ ਜੱਥੇਦਾਰ ਨੂੰ ਮਿਲਣ ਦੀ ਖ਼ਾਹਸ਼ ਰਖਦਾ ਸੀ। ਜੱਥੇਦਾਰ ਤੇ ਬਾਬੂ ਸੰਤਾ ਸਿੰਘ ਰੇਲਵੇ ਸਟੇਸ਼ਨ ਪੁਰ ਜਾ ਕੇ ਗੰਗਾ ਸਿੰਘ ਨੂੰ ਮਿਲੇ। ਇਹ ਜ਼ਿਲਾ ਗੁਰਦਾਸਪੁਰ ਦਾ ਵਸਨੀਕ ਸੀ। ਗੰਗਾ ਸਿੰਘ ਨੇ ਭੀ ਵਧ ਤੋਂ ਵਧ ਦਾਰੂ-ਸਿੱਕਾ ਦੇਣ ਦਾ ਇਕਰਾਰ ਕੀਤਾ।

## ਵਿਦਿਆਰਥੀਆਂ ਨਾਲ ਮੇਲ ਮਿਲਾਪ

ਫ਼ੌਜੀਆਂ ਨਾਲ ਗੱਲ-ਬਾਤ ਕਰ ਕੇ ਜੱਥੇਦਾਰ ਤੇ ਬਾਬੂ ਸੰਤਾਂ ਸਿੰਘ ਖ਼ਾਲਸਾ ਹਾਈ ਸਕੂਲ ਜਲੰਧਰ ਵਿਚ ਗਏ। ਏਥੇ ਮਿਲਖਾ ਸਿੰਘ ਪੰਡੋਰੀ ਵਾਲਾ ਪੜ੍ਹਦਾ ਸੀ। ਇਸ ਨੇ ਪੰਡੋਰੀ ਵਿਚ ਕਿਸ਼ਨ ਸਿੰਘ ਦੀਆਂ ਤਕਰੀਰਾਂ ਸੁਣੀਆਂ ਸਨ ਅਤੇ ਪਿੰਡ ਦੇ ਬੱਬਰਾਂ ਬੂਟਾ ਸਿੰਘ, ਸਾਹਦਾ ਸਿੰਘ ਤੇ ਊਧਮ ਸਿੰਘ ਆਦਿ ਦੀ ਸੰਗਤ ਕਰਕੇ ਬੱਬਰਾਂ ਦਾ ਹਮਦਰਦ ਬਣ ਚੁੱਕਾ ਸੀ। ਉਸ ਨੇ ਜੱਥੇਦਾਰ ਨੂੰ ਸਕੂਲ ਵਿਚ ਦਰਸ਼ਨ ਦੇਣ ਲਈ ਕਿਹਾ ਸੀ। ਮਿਲਖਾ ਸਿੰਘ ਨੇ ਪੰਜ ਛੇ ਹੋਰ ਨੌਜੁਆਨ ਵਿਦਿਆਰਥੀ ਇਕੱਠੇ ਕਰ ਲਏ। ਜੱਥੇਦਾਰ ਨੇ ਬੱਬਰ ਜੱਥੇ ਦਾ ਪ੍ਰੋਗਰਾਮ ਸਮਝਾਇਆ ਅਤੇ ਹਿੰਦੁਸਤਾਨ ਅੰਦਰ ਸਵਰਾਜ ਕਾਇਮ ਕਰਨ ਲਈ ਬਰਤਾਨਵੀ ਹਕੂਮਤ ਨੂੰ ਖ਼ਤਮ ਕਰਨ ਵਾਸਤੇ ਬਗਾਵਤ ਕਰਨ ਦੀ ਆਵਸ਼ਕਤਾ ਸਮਝਾਈ। ਨੌਜੁਆਨਾਂ ਉੱਤੇ ਇਤਨਾ ਅਸਰ ਹੋਇਆ ਕਿ ਉਨ੍ਹਾਂ ਨੇ ਉਸੇ ਵੇਲੇ ਨਾਲ ਮਿਲ ਕੇ ਅਮਲ ਮੈਦਾਨ ਵਿਚ ਉਤਰਨ ਦੀ ਇੱਛਾ ਪਰਗਟ ਕੀਤੀ। ਪਰ ਜੱਥੇਦਾਰ ਨੇ ਉਨ੍ਹਾਂ ਨੂੰ ਅਜੇ ਪੜ੍ਹਾਈ ਕਰਦਿਆਂ ਹੋਰ ਮੁੰਡਿਆਂ ਵਿਚ ਪਰਚਾਰ ਕਰਨ ਦੀ ਅਤੇ ਵਕਤ ਆਉਣ ਪੁਰ ਹਥਿਆਰ ਚੁਕਣ ਦੀ ਪਾਲਸੀ ਸਮਝਾਈ।

## ਜ਼ਿਲਾ ਹੁਸ਼ਿਆਰਪੁਰ ਦਾ ਦੌਰਾ ਤੇ ਪਰਚਾਰ

ਸੂੰਢ ਤੇ ਸੰਧਵੀਂ ਦੀਵਾਨ ਕਰ ਕੇ ਜੱਥੇਦਾਰ, ਦਾਸ ਤੇ ਕਰਤਾਰ ਸਿੰਘ ਗੋਂਦਪੁਰ ਜ਼ਿਲਾ ਹੁਸਿਆਰਪੁਰ ਵਿਚ ਆ ਵੜੇ । ਏਥੇ ਚੱਬੇਵਾਲ, ਮਾਹਲਪੁਰ, ਜਿਆਨ, ਬਾੜੀਆਂ ਕਲਾਂ, ਸਿਰਹਾਲਾ ਕਲਾਂ, ਕੁਕੜ ਮੁਜ਼ਾਰਾ, ਫ਼ਤਹਪੁਰ ਕੋਠੀ, ਗੋਂਦਪੁਰ, ਬਡੋਂ, ਪਖੋਵਾਲ, ਸਿੰਬਲੀ ਕੁਕੜਾਂ, ਬਾਹੋਵਾਲ, ਜੰਡੋਲੀ, ਕਾਲੇਵਾਲ, ਦੋਵੇਂ ਲਹਿਲੀਆਂ, ਬਸੀ ਕਲਾਂ, ਬਲਾਸਪੁਰ, ਗੜ੍ਹ ਸ਼ੰਕਰ, ਮੋਇਲਾ, ਬੀਹੜਾਂ ਤੇ ਜਸੋਵਾਲ ਆਦਿ ਅਨੇਕਾਂ ਪਿੰਡਾਂ ਵਿਚ ਦੀਵਾਨ ਕੀਤੇ ਗਏ। ਪਰਚਾਰ ਦੇ ਨਾਲੋ-ਨਾਲ ਕਾਂਗਰਸ ਤੇ ਅਕਾਲੀ ਦਲ ਦੇ ਮੈਂਬਰ ਭੀ ਭਰਤੀ ਕੀਤੇ ਜਾਂਦੇ ਰਹੇ।

## ਸੂੰਢ ਦੀ ਘਟਨਾ ਤੇ ਸੁੰਦਰ ਸਿੰਘ ਬੱਬਰ ਦੀ ਗ੍ਰਿਫ਼ਤਾਰੀ

੧੧ ਮਈ ੧੯੨੨ ਨੂੰ ਪੰਡੋਰੀ ਗੰਗਾ ਸਿੰਘ ਤੋਂ ਜੱਥੇਦਾਰ ਜੀ ਤੇ ਦਾਸ ਸੁੰਦਰ ਸਿੰਘ ਪ੍ਰਾਗਪੁਰ ਨੂੰ ਆ ਰਹੇ ਸਾਂ । ਪਿੰਡ ਬਾਹਦਾਂ ਦੇ ਚੜ੍ਹਦੇ ਪਾਸੇ ਵੇਈਂ ਲਾਗੇ ਚਤਰ ਸਿੰਘ ਕੰਦੋਲਾ ਅਤੇ ਅਰਜਨ ਸਿੰਘ ਸੂੰਢ ਮਿਲ ਪਏ। ਉਹ ਜੱਥੇਦਾਰ ਹੋਰਾਂ ਨੂੰ ਹੀ ਭਾਲ ਰਹੇ ਸਨ । ਅਰਜਨ ਸਿੰਘ ਨੇ ਦਸਿਆ ਕਿ ਦੋ ਤਿੰਨ ਦਿਨ ਹੋਏ ਉਸ ਦਾ ਭਰਾ ਹਰੀ ਸਿੰਘ ਗ੍ਰਿਫ਼ਤਾਰ ਕਰ ਲਿਆ ਗਿਆ ਹੈ ਤੇ ਉਸ ਦੇ ਭੀ ਵਰੰਟ ਹਨ । ਉਸ ਨੇ ਜੱਥੇਦਾਰ ਹੋਰਾਂ ਤੋਂ ਆਪਣੇ ਵਾਸਤੇ ਹੁਕਮ ਪੁਛਿਆ।

ਜੱਥੇਦਾਰ ਤੇ ਦਾਸ ਨੇ ਹਰੀ ਸਿੰਘ ਦੀ ਗ੍ਰਿਫ਼ਤਾਰੀ ਉੱਤੇ ਹਮਦਰਦੀ ਪਰਗਟ ਕੀਤੀ ਤੇ ਆਖਿਆ, "ਚੰਗੀ ਗੱਲ ਤਾਂ ਇਹ ਹੈ ਕਿ ਤੂੰ ਬੱਬਰ ਜੱਥੇ ਨਾਲ ਮਿਲ ਕੇ ਦਿਨ ਰਾਤ ਸਰਗਰਮੀ ਨਾਲ ਦੇਸ਼ ਦੀ ਅਜ਼ਾਦੀ ਲਈ ਕੰਮ ਕਰੇਂ । ਪਰ ਤੂੰ ਬਾਲ ਬੱਚੇਦਾਰ ਆਦਮੀ ਹੈਂ, ਤੈਥੋਂ ਇਹ ਕੰਮ ਹੋਣਾ ਮੁਸ਼ਕਲ ਦਿੱਸਦਾ ਹੈ । ਸਾਡੇ ਨਾਲ ਰਲਿਆਂ ਤਾਂ ਘਰ-ਬਾਰ ਦਾ ਖ਼ਿਆਲ ਛੱਡਣਾ ਅਤੇ ਗੋਲੀ, ਫਾਂਸੀ ਜਾਂ ਲੰਮੀ ਜੇਲ੍ਹ ਲਈ ਤਿਆਰ ਰਹਿਣਾ ਪਊ । ਏਸ ਲਈ ਵਿਚੋਂ ਟੁਟਣ ਜਾਂ

ਕੋਈ ਕਮਜ਼ੋਰੀ ਵਿਖਾਉਣ ਨਾਲੋਂ ਇਹ ਚੰਗਾ ਹੈ ਕਿ ਤੂੰ ਗ੍ਰਿਫ਼ਤਾਰੀ ਦੇ ਦੇਵੇਂ। ਅਕਾਲੀ ਹੋਣ ਦੇ ਸਧਾਰਨ ਦੋਸ਼ ਵਿਚ ਜਿਹੜੀ ਸਾਲ ਛੇ ਮਹੀਨੇ ਦੀ ਸਜ਼ਾ ਹੋਵੇਗੀ, ਉਹ ਕਟ ਕੇ ਰਿਹਾ ਹੋ ਜਾਵੇਂਗਾ। ਬਾਹਰ ਆ ਕੇ ਫੇਰ ਖ਼ੁਫੀਆ ਤੌਰ ਪੁਰ ਕੰਮ ਕਰ ਸਕੇਂਗਾ।

ਗੱਲ-ਬਾਤ ਕਰਦਿਆਂ ਸੂਰਜ ਥਲੇ ਚਲਾ ਗਿਆ ਤੇ ਅਰਜਨ ਸਿੰਘ ਨੇ ਬੇਨਤੀ ਕੀਤੀ ਕਿ ਉਹ ਸੂੰਢ ਚਲਣ ਤੇ ਪਰਸ਼ਾਦ ਪਾਣੀ ਛਕ ਕੇ ਫੇਰ ਜਿਧਰ ਜਾਣਾ ਹੈ, ਚਲੇ ਜਾਣ। ਜੱਥੇਦਾਰ ਤੇ ਭਾਈ ਹੋਰਾਂ ਨੇ ਇਹ ਸੋਚ ਕੇ ਕਿ ਨਾਲੇ ਹਰੀ ਸਿੰਘ ਦੇ ਘਰ ਦਿਲਾਸਾ ਦੇ ਆਵਾਂਗੇ, ਅਰਜਨ ਸਿੰਘ ਦੀ ਗੱਲ ਪਰਵਾਨ ਕਰ ਲਈ। ਸੂੰਢ ਵਿਚ ਜਾ ਕੇ ਪਰਸ਼ਾਦ ਪਾਣੀ ਛਕਦਿਆਂ ਹਨੇਰਾ ਹੋ ਗਿਆ। ਚਤਰ ਸਿੰਘ ਕੁਝ ਬੀਮਾਰ ਸੀ। ਉਸ ਨੂੰ ਮਿਲਖੀ ਰਾਮ ਪਰਧਾਨ ਕਾਂਗਰਸ ਕਮੇਟੀ ਸੂੰਢ ਦੇ ਘਰ ਛੱਡ ਦਿੱਤਾ। ਜੱਥੇਦਾਰ ਤੇ ਦਾਸ ਨੂੰ ਥੋੜੀ ਦੂਰ ਤਕ ਛੱਡ ਆਉਣ ਵਾਸਤੇ ਅਰਜਨ ਸਿੰਘ ਨਾਲ ਹੋ ਤੁਰਿਆ। ਚੁਮਰਾਲੀ ਤੋਂ ਅਗੇ ਫਰਾਲੇ ਵਲ ਨੂੰ ਮਸਾਂ ਦੋ ਕੁ ਸੌ ਕਰਮਾਂ ਹੀ ਗਏ ਹੋਵਾਂਗੇ ਕਿ ਪਿਛੋਂ ਬਹੁਤ ਸਾਰੇ ਮੁਹੈਣ ਦੀ ਪੈਛੜ ਸੁਣੀ। ਵੇਖਿਆ, ਦੋ ਢਾਈ ਸੌ ਆਦਮੀ ਡਾਂਗਾਂ ਤੇ ਕੁਹਾੜੀਆਂ ਫੜੀ ਭੱਜੀ ਆ ਰਹੇ ਸਨ। ਜੱਥੇਦਾਰ ਨੇ ਵੰਗਾਰਿਆ, "ਕੀ ਗੱਲ ਹੈ? ਤੁਸੀਂ ਕਿਉਂ ਭੱਜੇ ਆ ਰਹੇ ਹੋ? ਖ਼ਬਰਦਾਰ ਜੇ ਅਗੇ ਵਧੇ! ਏਥੇ ਹੀ ਖੜੇ ਹੋ ਜਾਉ ਅਤੇ ਸਾਡੇ ਪਿਛੇ ਪੈਣ ਦਾ ਕਾਰਨ ਦਸੋ।"

ਸਾਰੇ ਲੋਕ ਓਥੇ ਹੀ ਠਹਿਰ ਗਏ ਤੇ ਆਖਿਆ, ਅਸੀਂ ਕੇਵਲ ਅਰਜਨ ਸਿੰਘ ਨੂੰ ਫੜਨ ਆਏ ਹਾਂ, ਹੋਰ ਕਿਸੇ ਨਾਲ ਸਾਡਾ ਕੋਈ ਵਾਸਤਾ ਨਹੀਂ।

ਦਾਸ ਨੇ ਉਹਨਾਂ ਨੂੰ ਸ਼ਰਮ ਦਿੱਤੀ, "ਅਰਜਨ ਸਿੰਘ ਤੁਹਾਡਾ ਸਿਖ ਭਰਾ ਹੈ, ਤੁਸੀਂ ਸਿਖ ਹੋ ਕੇ ਉਸਨੂੰ ਫੜਨ ਆਏ ਹੋ, ਕੁਝ ਤਾਂ ਹਯਾ ਕਰੋ। ਜੇ ਤੁਸੀਂ ਹਮਦਰਦੀ ਨਹੀਂ ਕਰ ਸਕਦੇ ਤਾਂ ਦੁਸ਼ਮਣੀ ਤਾਂ ਨਾ ਕਰੋ।"

"ਅਸੀਂ ਸਿਖ ਨਹੀਂ ਹਾਂ, ਅਸੀਂ ਤਾਂ ਨਾਮਧਾਰੀਏ ਹਾਂ।"

"ਕੀ ਨਾਮਧਾਰੀਏ ਸਿਖ ਨਹੀਂ ਹੁੰਦੇ ?"

"ਸਾਨੂੰ ਸਿਖ-ਸੁਖ ਦਾ ਤਾਂ ਪਤਾ ਨਹੀਂ, ਅਸੀਂ ਤਾਂ ਅਰਜਨ ਸਿੰਘ ਨੂੰ ਫੜਨਾ ਹੈ। ਤੁਸੀਂ ਕਾਹਨੂੰ ਦਖ਼ਲ ਦੇਂਦੇ ਹੋ, ਤੁਸੀਂ ਆਪਣੇ ਰਸਤੇ ਲਗੋ, ਤੁਹਾਨੂੰ ਤਾਂ ਕੋਈ ਨਹੀਂ ਰੋਕਦਾ।"

ਅਰਜਨ ਸਿੰਘ ਨੇ ਜੱਥੇਦਾਰ ਤੇ ਭਾਈ ਸੁੰਦਰ ਸਿੰਘ ਨੂੰ ਆਖਿਆ, "ਮੈਂ ਤਾਂ ਆਪਣੇ ਫ਼ੈਸਲੇ ਅਨੁਸਾਰ ਗ੍ਰਿਫ਼ਤਾਰੀ ਦੇ ਹੀ ਦੇਣੀ ਹੈ, ਹੁਣ ਫੜ ਲੈਣ ਤਾਂ ਕੁਝ ਫ਼ਰਕ ਨਹੀਂ ਪੈਂਦਾ। ਐਵੇਂ ਝਗੜਾ ਨਾ ਵਧਾਈਏ, ਮਤਾਂ ਲੜਾਈ ਝਗੜੇ ਵਿਚ ਤੁਸੀਂ ਭੀ ਇਨ੍ਹਾਂ ਦੇ ਹੱਥ ਆ ਜਾਵੋ ਅਤੇ ਸਾਰੀ ਖੇਡ ਹੀ ਵਿਗੜ ਜਾਵੇ।"

ਜੱਥੇਦਾਰ ਤੇ ਦਾਸ ਨੇ ਅਰਜਨ ਸਿੰਘ ਦੀ ਗੱਲ ਮੰਨ ਲਈ। ਅਰਜਨ ਸਿੰਘ ਨੇ ਲੋਕਾਂ ਨਾਲ ਆਏ ਦੋ ਪੁਲਸੀਆਂ ਤੋਂ ਅਗੇ ਵਧ ਕੇ ਹੱਥ-ਕੜੀ ਲਗਵਾ ਲਈ। ਦੋਵੇਂ ਬੱਬਰ ਸਾਰਿਆਂ ਨੂੰ ਫ਼ਤਹ ਬੁਲਾ ਕੇ ਫਰਾਲੇ ਵਲ ਨੂੰ ਤੁਰ ਪਏ। ਮੁਹੈਣ ਪਿਛਾਂਹ ਮੁੜ ਤੁਰਿਆ। ਪਰ ਪੰਜ ਸਤ ਕਰਮਾਂ ਜਾ ਕੇ ਪੁਲਸੀਆਂ ਨੇ ਲੋਕਾਂ ਨੂੰ ਆਖਿਆ ਕਿ ਅਰਜਨ ਸਿੰਘ ਦੇ ਨਾਲ ਦੇ ਬੱਬਰਾਂ ਦਾ ਇਨਾਮ ਭੀ ਹੈ, ਜੇ ਉਨ੍ਹਾਂ ਨੂੰ ਭੀ ਫੜ ਲਿਆ ਜਾਵੇ ਤਾਂ ਪਿੰਡ ਵਾਲਿਆਂ ਨੂੰ ਬੜਾ ਮਾਲੀ ਫ਼ਾਇਦਾ ਹੋ ਸਕਦਾ ਹੈ ਅਤੇ ਸਰਕਾਰ ਦੇ ਘਰ ਨੇਕਨਾਮੀ ਭੀ ਮਿਲ ਸਕਦੀ ਹੈ। ਅਤੇ ਜੇ ਉਨ੍ਹਾਂ ਨੂੰ ਨਾ ਫੜਿਆ ਤਾਂ ਉਲਟਾ ਪਿੰਡ ਸਿਰ ਸਰਕਾਰ ਦੇ ਭਗੌੜਿਆਂ ਨੂੰ ਬਚ ਕੇ ਜਾ ਲੈਣ ਦੇਣ ਦਾ ਦੋਸ਼ ਲਗੇਗਾ।

ਲੋਕੀਂ ਲਾਲਚ ਤੇ ਸਰਕਾਰੀ ਡਰ ਵਿਚ ਆ ਕੇ ਫੇਰ ਬੱਬਰ ਆਗੂਆਂ ਪਿਛੇ ਆ ਪਏ। ਜੱਥੇਦਾਰ ਪਾਸ ਭਰਿਆ ਪਸਤੌਲ ਸੀ ਅਤੇ ਮੇਰੇ ਝੋਲੇ ਵਿਚ ਕੁਝ ਗੋਲੀਆਂ ਭੀ ਸਨ। ਅਸਾਂ ਦੋਹਾਂ ਬੱਬਰਾਂ ਵਿਚਾਰ ਕੀਤੀ ਕਿ ਜੇ ਗੋਲੀ ਚਲਾਈ ਗਈ ਅਤੇ ਦੋ ਚਾਰ ਬੰਦੇ ਮਰ ਗਏ ਤਾਂ ਉਹ ਤਾਂ ਭਾਵੇਂ ਬਚ ਹੀ ਜਾਣਗੇ, ਪਰ ਅਰਜਨ ਸਿੰਘ ਪੁਲਸ ਦੇ ਹੱਥ ਵਿਚ ਹੈ, ਉਸ ਦੇ ਸਿਰ ਖ਼ੂਨ ਆ ਜਾਏਗਾ। ਨਾਲੇ ਅਜੇ ਝੋਲੀ-ਚੁਕਾਂ ਨੂੰ ਮਾਰ ਦੇਣ ਦਾ ਫ਼ੈਸਲਾ ਭੀ ਨਹੀਂ ਸੀ ਹੋਇਆ, ਕੇਵਲ ਉਨ੍ਹਾਂ

ਦੇ ਨੱਕ ਕੰਨ ਵਢਣ ਦਾ ਹੀ ਫ਼ੈਸਲਾ ਸੀ । ਇਸ ਵਾਸਤੇ ਦੋਹਾਂ ਨੇ ਇਹ ਫ਼ੈਸਲਾ ਕੀਤਾ ਕਿ ਹਵਾਈ ਫ਼ੈਰ ਨਾਲ ਲੋਕਾਂ ਨੂੰ ਡਰਾ ਕੇ ਪਿਛਾਂਹ ਰਖਿਆ ਜਾਵੇ, ਇਸ ਤਰ੍ਹਾਂ ਬਿਨਾਂ ਨੁਕਸਾਨ ਕੀਤਿਆਂ ਆਪ ਬਚ ਕੇ ਨਿਕਲਿਆ ਜਾਵੇ।

ਜੱਥੇਦਾਰ ਨੇ ਫ਼ੈਰ ਕੀਤਾ। ਲੋਕੀਂ ਠਠੰਬਰ ਕੇ ਖੜੋ ਗਏ। ਪਰ ਬੱਬਰ ਅਗੇ ਤੁਰੇ ਤਾਂ ਲੋਕੀਂ ਭੀ ਪਿਛੇ ਪਿਛੇ ਤੁਰ ਪਏ । ਨਾ ਉਹ ਲਾਗੇ ਆਉਣ, ਨਾ ਹੀ ਪਿੱਛਾ ਛੱਡਣ । ਬੱਬਰਾਂ ਤੇ ਲੋਕਾਂ ਵਿਚਕਾਰ ਦਸ ਬਾਰ੍ਹਾਂ ਕਰਮਾਂ ਦਾ ਫਾਸਲਾ ਰਹਿੰਦਾ ਸੀ । ਬੱਬਰ ਲੋਕਾਂ ਵਿਚ ਧਿਆਨ ਰਖਦੇ ਅੱਗੇ ਤੁਰੇ ਜਾਂਦੇ ਸਨ । ਮੋਹਰੇ ਇਕ ਬਹੁਤ ਨੀਵਾਂ ਖੇਤ ਆ ਗਿਆ । ਇਕ ਤਾਂ ਹਨੇਰਾ ਹੋ ਚੁਕਾ ਸੀ, ਦੂਜੇ ਧਿਆਨ ਭੀ ਲੋਕਾਂ ਵਿਚ ਸੀ । ਮੇਰਾ ਇਕ ਪੈਰ ਉਸ ਖੇਤ ਵਿਚ ਪੈ ਗਿਆ ਤੇ ਮੈਂ ਉਲਟ ਕੇ ਡਿਗ ਪਿਆ । ਉਠਦਿਆਂ ਉਠਦਿਆਂ ਹੀ ਲੋਕਾਂ ਨੇ ਡਾਂਗਾਂ ਦਾ ਇਕ ਰਾਬਾ ਜਾ ਮਾਰਿਆ । ਮੈਂ ਫੇਰ ਭੀ ਉਠ ਕੇ ਸੰਭਲ ਗਿਆ ਅਤੇ ਆਪਣੀ ਕਿਰਪਾਨ ਸੂਤ ਲਈ, ਇਕ ਹੱਥ ਕਿਰਪਾਨ ਤੇ ਦੂਜੇ ਹੱਥ ਮਿਆਨ ਲੈ ਕੇ ਮੁਕਾਬਲਾ ਸ਼ੁਰੂ ਕਰ ਦਿੱਤਾ। ਕਿਰਪਾਨ ਕੇਵਲ ਤਿੰਨ ਫ਼ੁਟ ਸੀ, ਪਰ ਡਾਂਗਾਂ ਛੇ ਛੇ ਸਤ ਸਤ ਫ਼ੁਟ ਲੰਮੀਆਂ ਸਨ । ਮੈਂ ਵਾਰ ਨਹੀਂ ਸਾਂ ਕਰ ਸਕਦਾ, ਕੇਵਲ ਰੋਕ ਹੀ ਸਕਦਾ ਸਾਂ। ਲੋਕਾਂ ਨੇ ਚੌਹੀਂ ਪਾਸੀਂ ਘੇਰਾ ਪਾ ਲਿਆ। ਡਾਂਗ ਲਗਾਤਾਰ ਵਰ੍ਹ ਰਹੀ ਸੀ। ਮੈਨੂੰ ਬਹੁਤ ਸਾਰੀਆਂ ਸੱਟਾਂ ਲਗੀਆਂ। ਪੰਦਰਾਂ ਕੁ ਮਿੰਟ ਮੁਕਾਬਲਾ ਹੁੰਦਾ ਰਿਹਾ, ਪਰ ਅਖ਼ੀਰ ਮੈਂ ਬੇਦਿਲ ਹੋ ਕੇ ਡਿਗ ਪਿਆ। ਡਾਂਗਾਂ ਮੀਂਹ ਵਾਂਗ ਪੈਣ ਲਗੀਆਂ । ਮੈਂ ਬੇਹੋਸ਼ ਹੋ ਗਿਆ। ਅਖ਼ੀਰ ਲੋਕਾਂ ਨੇ ਮਰ ਗਿਆ ਸਮਝ ਕੇ ਕੁਟ-ਮਾਰ ਬੰਦ ਕਰ ਦਿਤੀ ਅਤੇ ਮੈਨੂੰ ਉਹ ਚੁਕ ਕੇ ਪਿੰਡ ਲੈ ਗਏ । ਜੱਥੇਦਾਰ ਹੋਰੀਂ ਫ਼ੈਰ ਕਰਦੇ ਬਚ ਕੇ ਨਿਕਲ ਗਏ ਅਤੇ ਅੱਧੀ ਰਾਤ ਗੁਜ਼ਰਿਆਂ ਚੰਦਾ ਸਿੰਘ ਪਲਾਹੀ ਦੇ ਖੂਹ ਪੁਰ ਪੁਜ ਗਏ।

ਸਵੇਰੇ ਹੀ ਮੈਨੂੰ ਬੰਗਿਆਂ ਦੇ ਥਾਣੇ ਪਹੁੰਚਾਇਆ ਗਿਆ।

ਥਾਣੇਦਾਰ ਨੇ ਅਤੀ ਭੈੜੀ ਹਾਲਤ ਦੇਖ ਕੇ ਮੈਨੂੰ ਡਾਕਟਰ ਪਾਸ ਲੈ ਜਾਣ ਲਈ ਆਖਿਆ । ਡਾਕਟਰ ਨੇ ਦਸਿਆ ਕਿ ਮੈਂ ਬਚ ਨਹੀਂ ਸਕਦਾ । ਇਸ ਲਈ ਮੈਨੂੰ ਜਿੱਥੇ ਪਹੁੰਚਾਉਣਾ ਹੈ, ਪਹੁੰਚਾ ਦਿਉ । ਮੈਨੂੰ ਗੱਡੇ ਵਿਚ ਰਖ ਕੇ ਜਲੰਧਰ ਕੋਤਵਾਲੀ ਪਹੁੰਚਾ ਦਿਤਾ ਗਿਆ । ਅਖ਼ਬਾਰਾਂ ਵਿਚ ਇਹ ਖ਼ਬਰ ਵੀ ਛਪ ਗਈ ਕਿ ਭਾਈ ਸੁੰਦਰ ਸਿੰਘ ਚਲਾਣਾ ਕਰ ਗਏ ਹਨ । ਮੈਂ ਕੋਤਵਾਲੀ ਵਿਚ ਚਾਰ ਦਿਨ ਬੇਹੋਸ਼ ਪਿਆ ਰਿਹਾ । ਚੌਥੇ ਦਿਨ ਸ਼ਾਮ ਨੂੰ ਮੈਨੂੰ ਇਉਂ ਮਹਿਸੂਸ ਹੋਇਆ ਜਿਵੇਂ ਸੁੱਤਾ ਉਠਿਆ ਹਾਂ । ਕੁਝ ਹੋਸ਼ ਆਈ, ਦੇਖਿਆ, ਇਕ ਕੋਠੜੀ ਵਿਚ ਬੰਦ ਹਾਂ, ਬਾਂਹ ਟੁੱਟੀ ਹੋਈ ਹੈ, ਮੂੰਹ ਵਿੰਗਾ ਹੋ ਗਿਆ ਹੈ; ਅੰਗ-ਅੰਗ ਭਜਿਆ ਪਿਆ ਹੈ, ਸਾਰੇ ਕਪੜੇ ਲਹੂ ਨਾਲ ਭਰੇ ਹੋਏ ਹਨ, ਹਿਲਣਾ-ਜੁਲਣਾ ਅਸੰਭਵ ਹੈ । ਸੋਚਿਆ ਅਜੇ ਜਾਨ ਤਾਂ ਬਚੀ ਹੋਈ ਹੈ, ਪਰ ਬਚਿਆ ਕਿਸ ਅਰਥ, ਜਦ ਸਾਰਾ ਸਰੀਰ ਹੀ ਫਿਸਿਆ ਪਿਆ ਹੈ । ਅੰਦਰ ਖਾਧਾ-ਪੀਤਾ ਨਹੀਂ ਸੀ ਠਹਿਰਦਾ । ਦਸਵੇਂ ਦਿਨ ਜਾ ਕੇ ਕੱਚੀ ਲੱਸੀ ਅਟਕਣ ਲਗੀ । ਵੀਹਵੇਂ ਦਿਨ ਦੁੱਧ ਪਚਣ ਲਗ ਪਿਆ । ਸਰੀਰ ਵਿਚ ਹਰਕਤ ਆਉਣੀ ਸ਼ੁਰੂ ਹੋ ਪਈ, ਮੂੰਹ ਭੀ ਸਿੱਧਾ ਹੋ ਗਿਆ ।

ਹੁਣ ਪੁਲਸ ਨੇ ਪੁੱਛ-ਗਿੱਛ ਸ਼ੁਰੂ ਕਰ ਦਿੱਤੀ । ਕੌਣ ਕਿੱਥੇ ਹੈ ਤੇ ਕੀ ਕੀ ਕੰਮ ਕਰਦਾ ਹੈ ? ਗ੍ਰਿਫ਼ਤਾਰੀ ਵਾਲੇ ਦਿਨ ਨਾਲ ਕੌਣ ਸੀ ? ਕਿੱਥੋਂ ਆਏ ਸਨ ? ਕਿਧਰ ਜਾਣਾ ਸੀ ? ਫੜੇ ਗਏ ਝੋਲੇ ਵਿਚ-ਦੀਆਂ ਚੀਜ਼ਾਂ (ਸਤ ਪਸਤੌਲੀ ਗੋਲੀਆਂ, ਇਕ ਰਫ਼ਲੀ ਗੋਲੀ, ਤਾਰਾਂ ਕੱਟਣ ਦਾ ਸਾਮਾਨ ਅਤੇ ਉਸਤਰਾ) ਕਿੱਥੋਂ ਲਈਆਂ ਸਨ ਅਤੇ ਇਨ੍ਹਾਂ ਤੋਂ ਕੀ ਕੰਮ ਲੈਣਾ ਸੀ ? ਇਹ ਡਾਇਰੀ ਵਿਚ ਪੰਜ ਹਜ਼ਾਰ ਦੀ ਗਿਣਤੀ ਕਾਹਦੀ ਹੈ ? ਮੈਂ ਆਖਿਆ ਕਿ ਮੈਨੂੰ ਕਿਸੇ ਦਾ ਕੋਈ ਪਤਾ ਨਹੀਂ, ਗ੍ਰਿਫ਼ਤਾਰੀ ਵਾਲੇ ਦਿਨ ਮੇਰੇ ਨਾਲ ਹੋਰ ਕੋਈ ਨਹੀਂ ਸੀ, ਉਸ ਦਿਨ ਮੈਂ ਆਪਣੇ ਪਿੰਡੋਂ ਆਇਆ ਸਾਂ; ਇਹ ਜਿਹੜੀਆਂ ਚੀਜ਼ਾਂ ਮੇਰੇ ਝੋਲੇ ਵਿਚਦੀਆਂ ਦਸਦੇ ਹੋ, ਇਹ ਪੁਲਸ

ਨੇ ਆਪਣੇ ਕੋਲੋਂ ਰਖੀਆਂ ਹਨ; ਡਾਇਰੀ ਮੇਰੀ ਜ਼ਰੂਰ ਹੈ ਤੇ ਇਹ ਪੰਜ ਹਜ਼ਾਰ ਦੀ ਗਿਣਤੀ ਕਾਂਗਰਸ ਤੇ ਅਕਾਲੀ ਮੈਂਬਰਾਂ ਦੀ ਭਰਤੀ ਹੈ। ਜਦੋਂ ਮੈਂ ਰਤੀ ਭਰ ਵੀ ਭੇਦ ਦੀ ਗੱਲ ਨਾ ਦੱਸੀ ਤਾਂ ਪੁੱਛ-ਗਿਛ ਕਰਨ ਵਾਲਾ ਥਾਣੇਦਾਰ ਡੰਡਾ ਵਿਖਾ ਕੇ ਰੋਅਬ ਪਾਉਣ ਲਗਾ। ਮੈਂ ਆਖਿਆ, "ਭਲਿਆ ਲੋਕਾ, ਜੇ ਮੈਨੂੰ ਦੋ ਢਾਈ ਸੌ ਲਾਠੀਆਂ ਦੀ ਮਾਰ ਨਹੀਂ ਖ਼ਤਮ ਕਰ ਸਕੀ, ਤਾਂ ਤੇਰੇ ਇਕ ਡੰਡੇ ਨੇ ਮੇਰਾ ਕੀ ਵਿਗਾੜ ਦੇਣਾ ਹੈ। ਤੂੰ ਭੀ ਆਪਣੀ ਸੱਧਰ ਲਾਹ ਦੇਖ।"

ਖ਼ੁਫ਼ੀਆ ਪੁਲਸ ਵਾਲੇ ਬਥੇਰਾ ਆਪਣੀ ਕੂਟਲਨੀਤੀ ਅਜ਼ਮਾਉਂਦੇ ਰਹੇ, ਪਰ ਉਪਰੋਕਤ ਬਿਆਨ ਤੋਂ ਵਧ ਮੈਂ ਹੋਰ ਕਿਸੇ ਗੱਲ ਦਾ ਭੋਗ ਨਾ ਪਾਇਆ। ਵੀਹ ਬਾਈ ਦਿਨ ਟਿਲ ਲਾ ਕੇ ਪੁਲਸ ਹਟ ਕੇ ਬਹਿ ਗਈ।

ਦੂਜੇ ਪਾਸੇ ਬੰਗਿਆਂ ਦੇ ਥਾਣੇਦਾਰ ਨੇ ਸੂੰਢ ਵਾਲਿਆਂ ਨੂੰ ਸੱਦ ਕੇ ਕਿਹਾ ਕਿ ਉਨ੍ਹਾਂ ਆਦਮੀਆਂ ਦੇ ਨਾਂ ਲਿਖਾਉ ਜਿਨ੍ਹਾਂ ਨੇ ਸੁੰਦਰ ਸਿੰਘ ਬੱਬਰ ਨੂੰ ਫੜਿਆ ਹੈ, ਉਨ੍ਹਾਂ ਨੂੰ ਇਨਾਮ ਮਿਲਣਗੇ। ਲੋਕੀਂ ਲਗੇ ਇਕ ਦੂਜੇ ਤੋਂ ਮੋਹਰੇ ਹੋ ਕੇ ਨਾਉਂ ਲਿਖਵਾਉਣ। ਵੀਹ ਆਦਮੀਆਂ ਦੇ ਨਾਂ ਲਿਖ ਕੇ ਥਾਣੇਦਾਰ ਨੇ ਬਸ ਕਰ ਦਿੱਤੀ ਤੇ ਆਖਿਆ, "ਚੰਗਾ ਭਈ, ਬਾਕੀ ਦੇ ਪਿੰਡ ਨੂੰ ਮੁੜ ਜਾਓ, ਤੇ ਇਹ ਵੀਹ ਆਦਮੀ ਆਪਣਾ ਬੰਦੋਬਸਤ ਕਰ ਲੈਣ। ਭਾਈ ਸੁੰਦਰ ਸਿੰਘ ਮਰ ਗਿਆ ਹੈ ਜਾਂ ਮਰਨ ਕਿਨਾਰੇ ਹੈ। ਇਨ੍ਹਾਂ ਵੀਹਾਂ ਉੱਤੇ ਖ਼ੂਨ ਦਾ ਮੁਕੱਦਮਾ ਬਣੇਗਾ।"

ਇਹ ਸੁਣ ਕੇ ਨਾਂ ਲਿਖਵਾਉਣ ਵਾਲਿਆਂ ਨੂੰ ਗੋਤੇ ਪੈਣ ਲਗੇ। ਇਨਾਮ ਦੇ ਆਸਵੰਦਾਂ ਨੂੰ ਮੌਤ ਦਿਖਾਈ ਦੇਣ ਲਗੀ। ਸਾਰੇ ਥਾਣੇਦਾਰ ਦੇ ਪੈਰੀਂ ਢਠ ਪਏ, "ਤੂੰ ਸਾਡਾ ਮਾਈ-ਬਾਪ ਹੈਂ, ਕਿਸੇ ਤਰ੍ਹਾਂ ਬਚਾ ਲੈ।"

ਥਾਣੇਦਾਰ ਅੜ ਗਿਆ। ਤੁਹਾਡੇ ਉੱਤੇ ਖ਼ੂਨ ਦਾ ਕੇਸ ਹੈ; ਮੈਂ ਛਡ ਨਹੀਂ ਸਕਦਾ। ਆਖ਼ਰ ਮਿੰਨਤਾਂ-ਤਰਲੇ ਕਰ ਕੇ ਉਨ੍ਹਾਂ ਪੰਜ ਪੰਜ ਸੌ ਦੇਣਾ ਕੀਤਾ ਤੇ ਜਾਨ ਬਚਾਈ।

ਇਸ ਤਰ੍ਹਾਂ ਵੀਹਾਂ ਤੋਂ ਹੀ ਪੰਜ ਪੰਜ ਸੌ ਮਾਠ ਕੇ ਥਾਣੇਦਾਰ ਨੇ ਇਉਂ ਕੇਸ ਬਣਾਇਆ ਕਿ ਪੈਂਤੀ ਚਾਲੀ ਬੱਬਰਾਂ ਨਾਲ ਪਿੰਡ ਵਾਲਿਆਂ ਦਾ ਮੁਕਾਬਲਾ ਹੋ ਗਿਆ । ਇਕ ਬੱਬਰ ਭਾਈ ਸੁੰਦਰ ਸਿੰਘ ਫੜ ਲਿਆ, ਬਾਕੀ ਨੱਸ ਗਏ। ਪਿੰਡ ਦੇ ਅਕਾਲੀ ਤੇ ਕਾਂਗਰਸੀ, ਬੱਬਰਾਂ ਦੀ ਮਦਦ ਕਰ ਰਹੇ ਸਨ। ਥਾਣੇਦਾਰ ਦੀ ਇਸ ਰਪੋਰਟ ਪੁਰ ਗੁਲਜ਼ਾਰਾ ਸਿੰਘ, ਸੁਰਜਨ ਸਿੰਘ ਆਦਿ ਅਕਾਲੀ ਅਤੇ ਮਿਲਖੀ ਰਾਮ ਆਦਿ ਕਾਂਗਰਸੀ ਗ੍ਰਿਫ਼ਤਾਰ ਕਰ ਲਏ ਗਏ।

ਪਰ ਸੀ. ਆਈ. ਡੀ. ਨੂੰ ਇਸ ਰਪੋਰਟ ਪੁਰ ਯਕੀਨ ਨਹੀਂ ਸੀ ਆਇਆ। ਉਸ ਨੇ ਆਪਣੇ ਵਲੋਂ ਤਫ਼ਤੀਸ਼ ਜਾਰੀ ਰਖੀ ਅਤੇ ਸਾਰੀ ਹਕੀਕਤ ਲਭ ਲਈ ਕਿ ਮੇਰੇ ਅਤੇ ਜੱਥੇਦਾਰ ਤੋਂ ਬਿਨਾਂ ਹੋਰ ਕੋਈ ਬੱਬਰ ਨਹੀਂ ਸੀ । ਇਸ ਉੱਤੇ ਮੀਰ ਫ਼ਜ਼ਲ ਇਮਾਮ ਡਿਪਟੀ ਸੁਪਰਟੰਡੰਟ ਪੁਲਸ ਸੀ. ਆਈ. ਡੀ. ਮੈਨੂੰ ਕੋਤਵਾਲੀ ਅੰਦਰ ਮਿਲਿਆ ਤੇ ਆਖਿਆ, "ਅਸੀਂ ਤੁਹਾਨੂੰ ਪੁੱਛ ਕੇ ਥੱਕ ਚੁਕੇ ਹਾਂ। ਮੈਂ ਨਾ ਤੁਹਾਥੋਂ ਕੁਝ ਹੋਰ ਪੁੱਛਣਾ ਹੈ ਤੇ ਨਾ ਤੁਸੀਂ ਕੁਝ ਦੱਸਣਾ ਹੈ। ਗੱਲ ਇਹ ਹੈ ਕਿ ਥਾਣੇਦਾਰ ਨੇ ਝੂਠਾ-ਮੂਠਾ ਕੇਸ ਕੋਈ ਬੇਗੁਨਾਹਾਂ ਉੱਤੇ ਬਣਾ ਦਿੱਤਾ ਹੈ। ਤੁਸੀਂ ਅਸਲੀਅਤ ਦੱਸ ਕੇ ਉਨ੍ਹਾਂ ਨੂੰ ਛੁੜਾ ਸਕਦੇ ਹੋ। ਜੇ ਤੁਸੀਂ ਅਦਾਲਤ ਵਿਚ ਭੀ ਕੋਈ ਬਿਆਨ ਨਾ ਦਿੱਤਾ ਤਾਂ ਥਾਣੇਦਾਰ ਦੀ ਰਪੋਰਟ ਪੁਰ ਹੀ ਫ਼ੈਸਲਾ ਹੋ ਜਾਏਗਾ । ਇਸ ਲਈ ਘਟੋ-ਘਟ ਬੇਦੋਸ਼ਿਆਂ ਨੂੰ ਬਚਾਉਣ ਵਾਸਤੇ ਤੁਹਾਨੂੰ ਆਪਣੀ ਮਰਜ਼ੀ ਅਨੁਸਾਰ ਹੀ ਕੁਝ ਨਾ ਕੁਝ ਬਿਆਨ ਅਦਾਲਤ ਵਿਚ ਦੇਣਾ ਚਾਹੀਦਾ ਹੈ ।"

ਬਾਹਰੋਂ ਮਾਸਟਰ ਮੋਤਾ ਸਿੰਘ ਹੋਰਾਂ ਦਾ ਭੀ ਸੁਨੇਹਾ ਪੁੱਜ ਚੁੱਕਾ ਸੀ ਕਿ ਅਦਾਲਤ ਵਿਚ ਕੋਈ ਨਾ ਕੋਈ ਬਿਆਨ ਜ਼ਰੂਰ ਦੇ ਦਿੱਤਾ ਜਾਵੇ। ਮੈਂ ਇਹ ਗੱਲ ਤਾਂ ਸਵੀਕਾਰ ਕਰ ਲਈ, ਪਰ ਆਪਣੇ ਬਾਹਰ ਦੇ ਸਾਥੀਆਂ ਦੀ ਇਹ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ ਕਿ ਮੈਂ ਆਪਣੀ ਸਿਹਤ ਨੂੰ ਮੁਖ ਰਖ ਕੇ ਹਾਜ਼ਰ-ਜ਼ਮਾਨਤ ਉੱਤੇ ਰਿਹਾ

ਹੋ ਜਾਵਾਂ।

ਅਦਾਲਤ ਵਿਚ ਮੈਂ ਬਿਆਨ ਦਿੱਤਾ ਕਿ ਮੈਂ ਆਪਣੇ ਪਿੰਡ ਤੋਂ ਸੂੰਢ ਵਿਚ ਦੀ ਅਗੇ ਆਪਣੇ ਕਿਸੇ ਰਿਸ਼ਤੇਦਾਰ ਨੂੰ ਮਿਲਣ ਜਾ ਰਿਹਾ ਸੀ। ਸ਼ਾਮ ਦਾ ਵੇਲਾ ਸੀ। ਪਿੰਡ ਵਿਚਕਾਰ ਰਾਹ ਵਿਚ ਕੁਝ ਆਦਮੀ ਬੈਠੇ ਸਨ। ਮੈਂ ਉਨ੍ਹਾਂ ਨੂੰ ਫਤਹ ਬੁਲਾਈ। ਲੋਕਾਂ ਨੇ ਜਲ-ਪਾਣੀ ਪੁੱਛਿਆ ਤੇ ਰਾਤ ਉੱਥੇ ਹੀ ਟਿਕਣ ਵਾਸਤੇ ਆਖਿਆ, ਪਰ ਮੈਂ ਜ਼ਰੂਰੀ ਕੰਮ ਕਰਕੇ ਨਾ ਠਹਿਰ ਸਕਿਆ। ਪਿੰਡੋਂ ਬਾਹਰ ਥੋੜੀ ਦੂਰ ਨਿਕਲਦਿਆਂ ਹੀ ਪਤਾ ਨਹੀਂ ਕਿਉਂ ਬਹੁਤ ਸਾਰੇ ਆਦਮੀ ਪਿਛੋਂ ਆ ਪਏ। ਮੈਂ ਕੁਟ-ਮਾਰ ਨਾਲ ਬੇਹੋਸ਼ ਹੋ ਕੇ ਡਿਗ ਪਿਆ। ਫੇਰ ਪਤਾ ਨਹੀਂ, ਕੀ ਹੋਇਆ। ਮੇਰੇ ਨਾਲ ਕੋਈ ਆਦਮੀ ਨਹੀਂ ਸੀ।

ਮੈਜਿਸਟਰੇਟ ਨੇ ਮੈਨੂੰ ਬਾਗੀਆਨਾ ਤਕਰੀਰਾਂ ਵਿਚ ਡੇਢ ਸਾਲ ਅਤੇ ਲੰਮੀ ਕਿਰਪਾਨ ਤੇ ਗੋਲੀਆਂ ਰਖਣ ਦੇ ਦੋਸ਼ ਵਿਚ ਛੇ ਮਹੀਨੇ ਕੈਦ ਤੇ ਦੋ ਸੌ ਰੁਪਿਆ ਜੁਰਮਾਨਾ, ਅਤੇ ਜੁਰਮਾਨਾ ਨਾ ਦੇਣ ਦੀ ਸੂਰਤ ਵਿਚ ਹੋਰ ਛੇ ਮਹੀਨੇ ਕੈਦ ਦੀ ਸਜ਼ਾ ਦਿੱਤੀ। ਬਾਕੀ ਸਭ ਨੂੰ ਬਰੀ ਕਰ ਦਿੱਤਾ। ਅਰਜਨ ਸਿੰਘ ਨੂੰ ਲੰਮੀ ਕਿਰਪਾਨ ਰਖਣ ਦੇ ਦੋਸ਼ ਵਿਚ ਛੇ ਮਹੀਨੇ ਕੈਦ ਹੋਈ।

ਝੂਠਾ ਕੇਸ ਬਨਾਉਣ ਕਰ ਕੇ ਥਾਣੇਦਾਰ ਬੰਗਾ ਨੂੰ ਥਾਣੇਦਾਰੀ ਤੋਂ ਲਾਹ ਕੇ ਥਲੇ ਸੁਟ ਦਿੱਤਾ ਗਿਆ। ਪਰ ਜਦ ਅਗੇ ਜਾ ਕੇ ਬੱਬਰ-ਸਾਜ਼ਸ਼ ਕੇਸ ਬਣਿਆ ਅਤੇ ਮੈਨੂੰ ਵੱਡਾ ਦੋਸ਼ੀ ਕਰਾਰ ਦਿੱਤਾ ਗਿਆ ਤਾਂ ਉਸ ਥਾਣੇਦਾਰ ਨੂੰ ਮੁੜ ਬਹਾਲ ਕਰ ਦਿੱਤਾ ਗਿਆ। ਡਿਪਟੀ ਕਮਿਸ਼ਨਰ ਨੇ ਉਹਨਾਂ ਵੀਹਾਂ ਆਦਮੀਆਂ ਨੂੰ ਇਨਾਮ ਦੇਣ ਵਾਸਤੇ ਬੁਲਾਇਆ, ਜਿਨ੍ਹਾਂ ਨੇ ਥਾਣੇ ਵਿਚ ਭਾਈ ਸੁੰਦਰ ਸਿੰਘ ਨੂੰ ਫੜਨ ਵਾਲਿਆਂ ਦੇ ਤੌਰ ਤੇ ਨਾਂ ਲਿਖਵਾਏ ਸਨ। ਪਿਛਲੇ ਡਰ ਦੇ ਮਾਰੇ ਕੇਵਲ ਛੇ ਆਦਮੀ ਗਏ, ਉਨ੍ਹਾਂ ਨੂੰ ਇਕ ਇਕ ਮੁਰੱਬਾ ਜ਼ਮੀਨ ਅਤੇ ਇਕ ਇਕ ਸੌ ਰੁਪਿਆ ਇਨਾਮ ਮਿਲਿਆ। ਤਿੰਨ ਨੰਬਰਦਾਰਾਂ ਨੂੰ ਪੰਦਰ੍ਹਾਂ ਰੁਪਏ ਸਾਲਾਨਾ ਜਗੀਰ ਲਗੀ। ਫੇਰ ਤਾਂ ਬਾਕੀ ਚੌਦ੍ਹਾਂ ਆਦਮੀ

ਭੀ ਦੂਜੇ ਦਿਨ ਭੱਜੇ ਗਏ, ਪਰ ਡਿਪਟੀ ਕਮਿਸ਼ਨਰ ਨੇ ਕਿਹਾ ਕਿ ਮੁਰੱਬਿਆਂ ਦਾ ਵੇਲਾ ਤਾਂ ਕੱਲ੍ਹ ਹੀ ਸੀ । ਪਰ ਉਨ੍ਹਾਂ ਨੂੰ ਭੀ ਇਕ ਇਕ ਸੌ ਰੁਪਿਆ ਇਨਾਮ ਦੇ ਦਿੱਤਾ ਗਿਆ ।

## ਸੂੰਢ ਪੁਰ ਹਮਲੇ ਦੀ ਤਜਵੀਜ਼

ਪਲਾਹੀ ਤੋਂ ਜੱਥੇਦਾਰ ਕਿਸ਼ਨ ਸਿੰਘ ਪ੍ਰਾਗਪੁਰ, ਅਤੇ ਉੱਥੋਂ ਬਾਬੂ ਸੰਤਾ ਸਿੰਘ ਨੂੰ ਨਾਲ ਲੈ ਕੇ ਪਤਾਰੇ ਜੱਥੇਦਾਰ ਊਧਮ ਸਿੰਘ ਦੇ ਖੂਹ ਪੁਰ ਪੁੱਜਾ । ਉਥੇ ਕਰਮ ਸਿੰਘ ਝਿੰਗੜ, ਮਾਸਟਰ ਦਲੀਪ ਸਿੰਘ ਗੋਸਲ, ਕਰਤਾਰ ਸਿੰਘ ਗੋਂਦਪੁਰ ਅਤੇ ਹਰਬੰਸ ਸਿੰਘ ਸਿਰਹਾਲਾ ਛੋਟਾ ਭੀ ਆ ਗਏ । ਜੱਥੇਦਾਰ ਨੇ ਸੂੰਢ ਦੇ ਸਾਕੇ ਦਾ ਸਾਰਾ ਹਾਲ ਸੁਣਾਇਆ ਅਤੇ ਤਜਵੀਜ਼ ਰਖੀ ਕਿ ਸੂੰਢ ਦੇ ਵਸਨੀਕਾਂ ਤੋਂ ਬਦਲਾ ਲੈਣਾ ਚਾਹੀਦਾ ਹੈ ਤਾਂ ਜੁ ਸਭ ਲੋਕਾਂ ਨੂੰ ਕੰਨ ਹੋ ਜਾਣ । ਤਜਵੀਜ਼ ਇਹ ਸੀ ਕਿ ਸੂੰਢ ਨੂੰ ਘੇਰ ਕੇ ਅੱਗ ਲਾ ਦਿੱਤੀ ਜਾਵੇ ਅਤੇ ਜਿਹੜਾ ਵਿਚੋਂ ਬਚ ਕੇ ਨਿਕਲਣ ਦਾ ਜਤਨ ਕਰੇ, ਉਸ ਨੂੰ ਤਲਵਾਰ ਦੀ ਭੇਟਾ ਕਰ ਦਿੱਤਾ ਜਾਵੇ । ਸਭ ਨੇ ਇਸ ਤਜਵੀਜ਼ ਨੂੰ ਪਰਵਾਨ ਕੀਤਾ । ਇਸ ਤਜਵੀਜ਼ ਦੀ ਮਨਜ਼ੂਰੀ ਲਈ ਮਾਸਟਰ ਮੋਤਾ ਸਿੰਘ ਜੀ ਤੋਂ ਸਲਾਹ ਪੁਛੀ ਗਈ । ਉਨ੍ਹਾਂ ਨੇ ਇਸ ਤਜਵੀਜ਼ ਨੂੰ ਰੱਦ ਕਰ ਦਿੱਤਾ, ਕਿਉਂਕਿ ਇਸ ਨਾਲ ਖ਼ਤਰਾ ਸੀ ਕਿ ਸੈਂਕੜੇ ਬੇਦੋਸ਼ਿਆਂ ਦੀਆਂ ਜਾਨਾਂ ਜਾਣਗੀਆਂ ਤੇ ਆਮ ਜਨਤਾ ਬੱਬਰਾਂ ਦੇ ਵਿਰੁੱਧ ਹੋ ਜਾਏਗੀ, ਸਰਕਾਰ ਨੂੰ ਬੱਬਰਾਂ ਦੇ ਦਬਾਉਣ ਵਾਸਤੇ ਬਹੁਤ ਅੱਛਾ ਬਹਾਨਾ ਹੱਥ ਆ ਜਾਵੇਗਾ ਅਤੇ ਜਿਹੜਾ ਕੰਮ ਚੁਕਿਆ ਹੈ, ਉਹ ਵਿਚੇ ਹੀ ਰਹਿ ਜਾਵੇਗਾ । ਇਸ ਤਰ੍ਹਾਂ ਮਾਸਟਰ ਜੀ ਦੇ ਸਮਝਾਉਣ ਪੁਰ ਉਪਰੋਕਤ ਸਕੀਮ ਨੂੰ ਵਾਪਸ ਲੈ ਲਿਆ ਗਿਆ ।

## ਕੌਲਗੜ੍ਹ ਮੀਟਿੰਗ

ਮਈ ਦੇ ਅਖ਼ੀਰ ਵਿਚ ਕੌਲਗੜ੍ਹ ਵਿਖੇ ਦੂਜੇ ਜੱਥੇ ਦੀ ਮੀਟਿੰਗ ਹੋਈ, ਜਿਸ ਵਿਚ ਕਰਮ ਸਿੰਘ ਦੌਲਤਪੁਰ, ਉਦੇ ਸਿੰਘ ਰਾਮਗੜ੍ਹ

ਝੂੰਗੀਆ, ਹਰਨਾਮ ਸਿੰਘ ਗੜ੍ਹੀ ਕਾਨੂੰਗੋਆਂ, ਦਲੀਪ ਸਿੰਘ ਸਾਧੜਾ, ਬਾਵਾ ਸਿੰਘ ਤੇ ਊਧਮ ਸਿੰਘ ਕੌਲਗੜ੍ਹ ਅਤੇ ਆਸਾ ਸਿੰਘ ਭਕੜੂਦੀ ਸ਼ਾਮਲ ਹੋਏ । ਕਰਮ ਸਿੰਘ ਦੌਲਤਪੁਰ ਨੇ ਕਿਹਾ, "ਝੋਲੀਚੁਕ ਬਹੁਤ ਸਿਰ ਚੜ੍ਹ ਰਹੇ ਹਨ, ਰਪੋਟਾਂ ਤੇ ਮੁਖ਼ਬਰੀਆਂ ਕਰਦੇ ਹਨ, ਅਤੇ ਅਕਾਲੀਆਂ ਨੂੰ ਪਕੜਾਂਦੇ ਹਨ । ਹੁਣੇ ਹੁਣੇ ਝੋਲੀਚੁਕਾਂ ਨੇ ਸੁੰਦਰ ਸਿੰਘ ਮਖ਼ਸੂਸਪੁਰ ਅਤੇ ਅਰਜਨ ਸਿੰਘ ਸੂੰਢ ਨੂੰ ਗ੍ਰਿਫ਼ਤਾਰ ਕਰਵਾਇਆ ਹੈ ਅਤੇ ਕਿਸ਼ਨ ਸਿੰਘ ਬੜੀ ਮੁਸ਼ਕਲ ਨਾਲ ਬਚਿਆ ਹੈ । ਇਸ ਲਈ ਮੇਰਾ ਖ਼ਿਆਲ ਹੈ ਕਿ ਹੁਣ ਝੋਲੀਚੁਕਾਂ ਦਾ 'ਸੁਧਾਰ' ਸ਼ੁਰੂ ਕਰਨ ਦਾ ਕੰਮ ਅਰੰਭ ਕਰਨਾ ਚਾਹੀਦਾ ਹੈ । ਇਨ੍ਹਾਂ ਦਾ ਮਾਲ-ਅਸਬਾਬ ਖੋਹ ਵੇਚ ਕੇ ਸ਼ਸਤਰ ਖ਼ਰੀਦਣੇ ਚਾਹੀਦੇ ਹਨ, ਤਾਂ ਜੁ ਬੱਬਰ ਜੱਥਾ ਇਨ੍ਹਾਂ ਦੀ ਵਰਤੋਂ ਕਰ ਸਕੇ ਅਤੇ ਬਰਤਾਨੀਆ ਵਿਰੁੱਧ ਬਗ਼ਾਵਤ ਦੀ ਅੱਗ ਭੜਕਾ ਸਕੇ ।"

ਆਸਾ ਸਿੰਘ ਨੇ ਆਪਣੀ ਰਾਏ ਦੇਂਦਿਆਂ ਆਖਿਆ, "ਸਾਡੇ ਪਾਸ ਨਾ ਕੋਈ ਖ਼ਾਸ ਹਥਿਆਰ ਹਨ, ਨਾ ਪੈਸਾ ਹੈ ਅਤੇ ਨਾ ਕਿਸੇ ਰਿਆਸਤ ਦਾ ਰਾਜਾ ਸਾਡੀ ਪਿੱਠ ਉੱਤੇ ਹੈ । ਇਸ ਲਈ ਇਸ ਹਾਲਤ ਵਿਚ ਫ਼ੌਜਾਂ ਤੇ ਤੋਪਾਂ ਵਾਲੀ ਸਰਕਾਰ ਵਿਰੁੱਧ ਸਫ਼ਲਤਾ ਦੀ ਕੋਈ ਆਸ ਨਹੀਂ ।"

ਉਦੇ ਸਿੰਘ ਟੁਟ ਕੇ ਪਿਆ, "ਇਹ ਕਿਵੇਂ ਕਾਇਰਤਾ ਦਿਖਾ ਰਿਹਾ ਹੈ । ਪਹਿਲਾਂ ਹਥਿਆਰ ਜਮ੍ਹਾ ਕਰੋ, ਪੈਸਿਆਂ ਦਾ ਢੇਰ ਲਾਵੋ, ਕੋਈ ਰਾਜਾ ਮਨਾਵੋ, ਤਦ ਕੋਈ ਕਦਮ ਪੁਟੋ—ਇਹ ਤਾਂ ਕੁਝ ਭੀ ਨਾ ਕਰਨ ਵਾਲਿਆਂ ਦੀਆਂ ਗੱਲਾਂ ਹਨ । ਮੈਂ ਤਾਂ ਕਰਮ ਸਿੰਘ ਦੌਲਤਪੁਰ ਨਾਲ ਸਹਿਮਤ ਹਾਂ । ਝੋਲੀਚੁਕਾਂ ਨੂੰ ਪਿੰਡਾਂ ਵਿਚੋਂ ਸਾਫ਼ ਕਰ ਦਿਓ, ਹਕੂਮਤ ਦੀਆਂ ਜੜ੍ਹਾਂ ਵਢੀਆਂ ਜਾਣਗੀਆਂ । ਫੇਰ ਮੈਦਾਨ ਸਾਫ਼ ਹੈ, ਹਥਿਆਰ ਝੋਲੀਚੁਕਾਂ ਦੇ ਪੈਸਿਆਂ ਨਾਲ ਖ਼ਰੀਦੋ, ਫੇਰ ਖੋਹਵੋ ਤੇ ਫ਼ੌਜੀਆਂ ਨੂੰ ਨਾਲ ਮਿਲਾ ਲਵੋ । ਮੈਂ ਤਾਂ ਇਹੋ ਗੱਲ ਠੀਕ ਸਮਝਦਾ ਹਾਂ । ਕੋਈ ਹੋਰ ਕੁਝ ਨਾ ਕਰੇ, ਆਪਾਂ ਤਾਂ ਹੁਣ ਠਹਿਰ ਨਹੀਂ ਸਕਦੇ ।"

ਇਸ ਤਰ੍ਹਾਂ ਦੀ ਬਹਿਸ ਮਗਰੋਂ ਪੱਕਾ ਫ਼ੈਸਲਾ ਕੀਤੇ ਬਿਨਾਂ

ਮੀਟਿੰਗ ਉਠ ਗਈ, ਕਿਉਂਕਿ ਕਿਸੇ ਕਿਸੇ ਦਾ ਇਹ ਭੀ ਖ਼ਿਆਲ ਸੀ ਕਿ ਅਜੇ ਹੋਰ ਪਰਚਾਰ ਕੀਤਾ ਜਾਵੇ ਤੇ ਮਗਰੋਂ ਹੋਰ ਕਦਮ ਪੁਟੇ ਜਾਣ। ਇਹ ਖ਼ਿਆਲ ਵੀ ਆਮ ਸੀ ਕਿ ਕੋਈ ਜ਼ਾਹਰਾ ਜਾਂ ਖ਼ੁਫ਼ੀਆ ਅਖ਼ਬਾਰ ਸ਼ੁਰੂ ਕੀਤੀ ਜਾਵੇ, ਜਿਸ ਨਾਲ ਵਧੇਰੇ ਪਰਚਾਰ ਹੋ ਸਕੇ।

## ਬਸਿਆਲਾ ਮੀਟਿੰਗ

ਆਸਾ ਸਿੰਘ ਇੱਥੋਂ ਦਲੀਪ ਸਿੰਘ ਸਾਧੜਾ ਨੂੰ ਨਾਲ ਲੈ ਕੇ ਤੀਜੇ ਦਿਨ ਬਸਿਆਲੇ ਵਿਖੇ ਜੱਥੇਦਾਰ ਕਿਸ਼ਨ ।ਸੰਘ ਨੂੰ ਜਾ ਕੇ ਮਿਲਿਆ। ਓਥੇ ਦਲੀਪ ਸਿੰਘ ਗੋਸਲ, ਕਰਮ ਸਿੰਘ ਝਿੰਗੜ ਤੇ ਬਾਬੂ ਸੰਤਾ ਸਿੰਘ ਭੀ ਸਨ। ਆਸਾ ਸਿੰਘ ਨੇ ਕੌਲਗੜ੍ਹ ਦੀ ਮੀਟਿੰਗ ਦੀ ਸਾਰੀ ਵਾਰਤਾ ਸੁਣਾਈ। ਜੱਥੇਦਾਰ ਨੇ ਕਿਹਾ, "ਮੇਰਾ ਭੀ ਇਹੋ ਖ਼ਿਆਲ ਹੈ ਕਿ ਅਜੇ ਝੋਲੀਚੁਕਾਂ ਦਾ 'ਸੁਧਾਰ' ਕਰਨ ਦਾ ਠੀਕ ਵਕਤ ਨਹੀਂ ਆਇਆ। ਅਜੇ ਸਾਨੂੰ ਪਿੰਡਾਂ ਵਿਚ ਦੌਰੇ ਕਰ ਕੇ ਪਰਚਾਰ ਜਾਰੀ ਰਖਣਾ ਚਾਹੀਦਾ ਹੈ ਅਤੇ ਲੋਕਾਂ ਨੂੰ ਤਿਆਰ ਕਰਨਾ ਚਾਹੀਦਾ ਹੈ। ਫੇਰ ਝੋਲੀਚੁਕਾਂ ਦਾ ਸੁਧਾਰ ਅਥਵਾ ਆਮ ਬਗ਼ਾਵਤ ਸ਼ੁਰੂ ਕਰਨੀ ਚਾਹੀਦੀ ਹੈ।"

## ਇਕੱਠੇ ਹੋਣ ਦੀਆਂ ਕੋਸ਼ਿਸ਼ਾਂ

ਇਥੋਂ ਇਹ ਪਾਰਟੀ ਦੌਲਤਪੁਰ ਨੂੰ ਗਈ, ਤਾਂ ਜੁ ਕਰਮ ਸਿੰਘ ਦੌਲਤਪੁਰ ਨੂੰ ਮਿਲ ਕੇ ਦੋਹਾਂ ਜੱਥਿਆਂ ਦਾ ਇਕ ਮਿਲਵਾਂ ਪ੍ਰੋਗਰਾਮ ਬਣਾਇਆ ਜਾਵੇ, ਪਰ ਕਰਮ ਸਿੰਘ ਨਾ ਮਿਲਿਆ। ਉੱਥੋਂ ਸਾਰੇ ਹਿਯਾਤਪੁਰ ਪੁਜੇ। ਆਸਾ ਸਿੰਘ ਨੇ ਜੱਥੇਦਾਰ ਆਦਿ ਦੀ ਵਾਕਫ਼ੀਅਤ ਸੁਰਜਨ ਸਿੰਘ, ਧਰਮ ਸਿੰਘ ਤੇ ਸੁੰਦਰ ਸਿੰਘ ਨਾਲ ਕਰਾਈ ਅਤੇ ਦਸਿਆ ਕਿ ਇਹ ਥੋੜੇ ਚਿਰ ਤੋਂ ਚੱਕਰਵਰਤੀ ਜੱਥੇ ਦੇ ਮੈਂਬਰ ਬਣੇ ਸਨ।

ਜੱਥੇਦਾਰ ਨੇ ਆਸਾ ਸਿੰਘ ਨੂੰ ਕਿਹਾ ਕਿ ਉਹ ਦਸ ਬਾਰ੍ਹਾਂ ਦਿਨਾਂ ਦੇ ਅੰਦਰ ਅੰਦਰ ਕਰਮ ਸਿੰਘ ਦੌਲਤਪੁਰ ਨੂੰ ਭਾਲ ਕੇ ਪੰਡੋਰੀ ਗੰਗਾ ਸਿੰਘ ਲੈ ਆਵੇ। ਪੰਜ ਛੇ ਦਿਨ ਦੀ ਭਾਲ ਮਗਰੋਂ ਆਸਾ ਸਿੰਘ ਨੂੰ

ਕਰਮ ਸਿੰਘ ਦੌਲਤਪੁਰੀ ਪਿੰਡ ਖ਼ੁਰਦਪੁਰ ਵਿਚ ਮਿਲ ਪਿਆ, ਪਰ ਕਰਮ ਸਿੰਘ ਨੇ ਦਸਿਆ ਕਿ ੯ ਜੁਲਾਈ ਨੂੰ ਹਾੜ ਦੀ ਪੂਰਨਮਾਸ਼ੀ ਹੈ। ਉਦੋਂ ਉਸ ਨੇ ਹਿਯਾਤਪੁਰ ਇਕ ਸ਼ਾਦੀ ਪੁਰ ਜਾਣਾ ਹੈ, ਉਸ ਤੋਂ ਮਗਰੋਂ ਉਹ ਕਿਸ਼ਨ ਸਿੰਘ ਨੂੰ ਮਿਲ ਸਕਦਾ ਹੈ।

## ਦੋ ਅਰੰਭਕ ਘਟਨਾਵਾਂ

ਚੱਕਰਵਰਤੀ ਬਣ ਕੇ ਦੋ ਵਖ ਵਖ ਬੱਬਰ ਅਕਾਲੀ ਜੱਥੇ ਕੰਮ ਕਰ ਰਹੇ ਸਨ। ਇਨ੍ਹਾਂ ਦੋਹਾਂ ਨੂੰ ਇਕੱਠੇ ਕਰ ਕੇ, ਸਾਂਝਾ ਪ੍ਰੋਗਰਾਮ ਬਣਾ ਕੇ ਕੰਮ ਕਰਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਸਨ। ਇਸ ਸਮੇਂ ਵਿਚ ਦੋ ਖ਼ਾਸ ਘਟਨਾਵਾਂ ਵਰਤੀਆਂ, ਜਿਨ੍ਹਾਂ ਨੇ ਇਸ ਲੋੜ ਨੂੰ ਹੋਰ ਤਿਖੇਰਾ ਅਨੁਭਵ ਕਰਾਇਆ ਕਿ ਦੋਵੇਂ ਜੱਥੇ ਛੇਤੀ ਤੋਂ ਛੇਤੀ ਇਕੱਠੇ ਹੋ ਕੇ ਸਾਂਝਾ ਪ੍ਰੋਗਰਾਮ ਬਣਾ ਲੈਣ।

## ਪਹਿਲੀ ਘਟਨਾ : ਸਫ਼ੈਦਪੋਸ਼ ਨੂੰ ਮਜ਼ਾ

ਇਹ ਘਟਨਾ ਜੱਥੇਦਾਰ ਕਿਸ਼ਨ ਸਿੰਘ ਵਾਲੇ ਜੱਥੇ ਦੇ ਫ਼ੈਸਲੇ ਮੁਤਾਬਕ ਸੀ। ਹਰਨਾਮ ਸਿੰਘ ਸਫ਼ੈਦਪੋਸ਼ ਮਹੱਦੀਪੁਰ ਜ਼ਿਲਾ ਜਲੰਧਰ ਬੜਾ ਝੋਲੀਚੁਕ ਸੀ। ਇਹ ਮੁਖ਼ਬਰੀਆਂ ਕਰਦਾ ਅਤੇ ਕਾਂਗਰਸ ਤੇ ਅਕਾਲੀ ਲਹਿਰ ਦੀ ਵਿਰੋਧਤਾ ਕਰਦਾ ਰਹਿੰਦਾ ਸੀ। ੨੦ ਮਈ ਨੂੰ ਕੁਝ ਬੱਬਰਾਂ ਨੇ ਇਸ ਉੱਤੇ ਹੱਲਾ ਬੋਲਿਆ ਸੀ। ਆਪਣੇ ਵਲੋਂ ਇਸ ਨੂੰ ਪਾਰ ਬੁਲਾ ਗਏ, ਪਰ ਬੜਾ ਚਿਰ ਹਸਪਤਾਲ ਰਹਿ ਕੇ ਉਹ ਬਚ ਗਿਆ। ਪਰ ਇਸ ਘਟਨਾ ਨੇ ਹੋਰ ਝੋਲੀਚੁਕਾਂ ਨੂੰ ਕੰਬਣੀ ਲਾ ਦਿੱਤੀ।

## ਦੂਜੀ ਘਟਨਾ : ਮਾਮਲਾ ਉਗਰਾਹੁਣਾ

ਦੂਜੀ ਘਟਨਾ ਦੂਜੇ ਜੱਥੇ ਦੇ ਬੱਬਰਾਂ ਦੀ ਸੀ। ਕਰਮ ਸਿੰਘ ਦੌਲਤਪੁਰ ਤੇ ਉਦੇ ਸਿੰਘ ਆਦਿ ਬੱਬਰਾਂ ਨੇ ਬਿਛੋੜੀ ਦੇ ਨੰਬਰਦਾਰ ਕਾਕਾ ਤੋਂ ੩ ਜੁਲਾਈ ਨੂੰ ਮਾਮਲੇ ਦੇ ੫੭੫ ਰੁਪਏ ਖੋਹ ਲਏ, ਜਿਸ ਨਾਲ ਕੁਝ ਸ਼ਸਤਰ ਖ਼ਰੀਦੇ ਗਏ ਤੇ ਖ਼ੁਫ਼ੀਆ ਅਖ਼ਬਾਰ ਕਢਣ ਲਈ

ਸਾਈਕਲੋ-ਸਟਾਈਲ ਮਸ਼ੀਨ ਖ਼ਰੀਦੀ ਗਈ।

ਇਨ੍ਹਾਂ ਦੋਹਾਂ ਘਟਨਾਵਾਂ ਦਾ ਪੂਰਾ ਹਾਲ ਅਗੇ ਦਿਤਾ ਗਿਆ ਹੈ। ਇਨ੍ਹਾਂ ਦੋਹਾਂ ਘਟਨਾਵਾਂ ਨੇ ਲੋਕਾਂ ਉੱਤੇ, ਝੋਲੀਚੁਕਾਂ ਉੱਤੇ ਅਤੇ ਹਕੂਮਤ ਉੱਤੇ ਬੜਾ ਪਰਭਾਵ ਪਾਇਆ। ਹੁਣ ਦੋਹਾਂ ਜੱਥਿਆਂ ਨੂੰ ਇਕੱਠੇ ਕਰ ਕੇ, ਸਾਂਝਾ ਪ੍ਰੋਗਰਾਮ ਬਣਾ ਕੇ ਕੰਮ ਕਰਨ ਦੀ ਲੋੜ ਹੋਰ ਤੇਜ਼ ਹੋ ਗਈ।

## ਸਾਂਝੀ ਮੀਟਿੰਗ ਦੀ ਇਕ ਹੋਰ ਕੋਸ਼ਸ਼

੯ ਜੁਲਾਈ ੧੯੨੨ ਨੂੰ ਸ਼ਾਮ ਵੇਲੇ ਜੱਥੇਦਾਰ ਕਿਸ਼ਨ ਸਿੰਘ, ਆਸਾ ਸਿੰਘ ਨੂੰ ਨਾਲ ਲੈ ਕੇ ਹਿਯਾਤਪੁਰ ਪੁੱਜਾ, ਤਾਂ ਜੁ ਕਰਮ ਸਿੰਘ ਦੌਲਤਪੁਰ ਨਾਲ ਏਥੇ ਹੀ ਮੁਲਾਕਾਤ ਹੋ ਸਕੇ। ਏਥੇ ਆਇਆਂ ਨੂੰ ਪਤਾ ਲੱਗਾ ਕਿ ਪਿੰਡ ਵਿਚ ਪੁਲਸ ਆਈ ਹੋਈ ਹੈ, ਜੋ ਕਾਕੇ ਨੰਬਰਦਾਰ ਦਾ ਮਾਲੀਆ ਲੁਟੇ ਜਾਣ ਵਾਲੇ ਕੇਸ ਦੀ ਤਫਤੀਸ਼ ਕਰ ਰਹੀ ਹੈ। ਇਸੇ ਕਰਕੇ ਕਰਮ ਸਿੰਘ ਭੀ ਏਥੇ ਨਹੀਂ ਸੀ ਆਇਆ। ਜੱਥੇਦਾਰ ਤੇ ਆਸਾ ਸਿੰਘ ਨੇ ਰਾਤ ਧਰਮ ਸਿੰਘ ਕੋਲ ਕੱਟੀ ਤੇ ਸਵੇਰੇ ਕਿਸ਼ਨਪੁਰ ਗੁਰਦੁਆਰੇ ਪੁਜੇ। ਉੱਥੇ ਕਰਮ ਸਿੰਘ ਝਿੰਗੜ ਭੀ ਸੀ। ਇਨ੍ਹੀਂ ਦਿਨੀਂ ਹਰੀਪੁਰ, ਜਮਸ਼ੇਰ ਤੇ ਲਲੀਆਂ ਵਿਚ ਭਾਰੀ ਦੀਵਾਨ ਕੀਤੇ ਗਏ।

ਚੰਦਾ ਸਿੰਘ ਪਲਾਹੀ ਨੇ ਇਸੇ ਮਹੀਨੇ ਕੁਝ ਗੋਲੀਆਂ ਅਤੇ ਫ਼ੰਡ ਇਕੱਠਾ ਕਰ ਕੇ ਜੱਥੇ ਨੂੰ ਦਿੱਤਾ।

## ਸ਼ਾਮ ਸਿੰਘ ਜ਼ੈਲਦਾਰ ਨੂੰ ਮੁਆਫ਼ੀ

ਪਿੰਡ ਖੁਸਰੋਪੁਰ ਵਿਚ ਦੋ ਭਾਈ ਜਸਵੰਤ ਸਿੰਘ ਤੇ ਆਤਮਾ ਸਿੰਘ ਸਨ। ਜਸਵੰਤ ਸਿੰਘ ਗਰੈਜੂਏਟ ਸੀ ਅਤੇ ਹਾਕੀ ਦਾ ਸੋਹਣਾ ਖਿਲਾੜੀ ਸੀ। ਜਦ ਬਾਬੂ ਸੰਤਾ ਸਿੰਘ ਫੌਜ ਵਿਚ ਸੀ ਤਾਂ ਖੇਲ ਦੇ ਸੰਬੰਧ ਕਰਕੇ ਜਸਵੰਤ ਸਿੰਘ ਤੇ ਸੰਤਾ ਸਿੰਘ ਦੀ ਆਪੋ ਵਿਚ ਚੰਗੀ ਵਾਕਫ਼ੀ ਹੋ ਗਈ ਸੀ। ਮਗਰੋਂ ਸੰਤਾ ਸਿੰਘ ਦਾ ਇਨ੍ਹਾਂ ਦੋਹਾਂ ਕੋਲ ਆਣਾ ਜਾਣਾ ਭੀ ਸੀ। ਇਨ੍ਹਾਂ ਦਾ ਪਿਉ ਫ਼ੌਜੀ ਮਹਿਕਮੇ ਵਿਚ ਸਟੋਰ-ਕੀਪਰ ਸੀ ਅਤੇ

ਸ਼ਾਮ ਸਿੰਘ ਜ਼ੈਲਦਾਰ ਤਲ੍ਹਣ ਦੀਆਂ ਦੋ ਪੋਤੀਆਂ ਇਨ੍ਹਾਂ ਨੂੰ ਵਿਆਹੀਆਂ ਹੋਈਆਂ ਸਨ। ਇਸ ਤਰ੍ਹਾਂ ਭਾਵੇਂ ਇਹਨਾਂ ਦਾ ਖ਼ਾਨਦਾਨ ਸਰਕਾਰੀ ਨੌਕਰਾਂ ਦਾ ਸੀ, ਪਰ ਇਹ ਦੋਵੇਂ ਖ਼ਾਸ ਕਰਕੇ ਜਸਵੰਤ ਸਿੰਘ, ਬੱਬਰਾਂ ਦੇ ਬੜੇ ਹਮਦਰਦ ਸਨ। ਜਦ ਜਸਵੰਤ ਸਿੰਘ ਨੂੰ ਪਤਾ ਲੱਗਾ ਕਿ ਸ਼ਾਮ ਸਿੰਘ ਤਲ੍ਹਣ ਦਾ ਨਾਉਂ ਬੱਬਰਾਂ ਦੀ ਕਾਲੀ ਫ਼ਰਿਸਤ ਵਿਚ ੧੮ ਨੰਬਰ ਤੇ ਦਰਜ ਕੀਤਾ ਗਿਆ ਹੈ ਅਤੇ ਉਸ ਦੇ ਸਿਰ ਪੁਰ ਕਾਲ ਕੂਕਦਾ ਹੈ ਤਾਂ ਉਸ ਨੇ ਬਾਬੂ ਸੰਤਾ ਸਿੰਘ ਨੂੰ ਬੇਨਤੀ ਕੀਤੀ ਕਿ ਉਸ ਬੁੱਢੇ ਦਾ ਨਾਉਂ ਕਾਲੀ ਫ਼ਰਿਸਤ ਵਿਚੋਂ ਕਢ ਦਿਤਾ ਜਾਏ। ਬਾਬੂ ਜੀ ਨੇ ਕਿਹਾ ਕਿ ਜੇ ਉਹ ਅਗੇ ਲਈ ਲਕੀਰਾਂ ਕਢ ਦੇਵੇ ਅਤੇ ਕਿਸੇ ਦੇਸ਼-ਭਗਤ ਵਿਰੁੱਧ ਗਵਾਹੀ ਨਾ ਦੇਵੇ ਤਾਂ ਇਹ ਗੱਲ ਹੋ ਸਕਦੀ ਹੈ। ਜਸਵੰਤ ਸਿੰਘ ਨੇ ਭਰੋਸਾ ਦਿਵਾਇਆ ਕਿ ਉਹ ਅਗੋਂ ਲਈ ਝੋਲੀਚੂਕੀ ਛੱਡ ਦੇਵੇਗਾ। ਇਸ ਉੱਤੇ ਸੰਤਾ ਸਿੰਘ ਨੇ ਜੱਥੇਦਾਰ ਕਿਸ਼ਨ ਸਿੰਘ ਨੂੰ ਸਾਰੀ ਗੱਲ ਦੱਸੀ ਅਤੇ ਸ਼ਾਮ ਸਿੰਘ ਨੂੰ ਮੁਆਫ਼ ਕਰ ਦਿਤਾ ਗਿਆ।

ਇਸ ਤੋਂ ਮਗਰੋਂ ਜਸਵੰਤ ਸਿੰਘ ਬੱਬਰਾਂ ਨੂੰ ਕਈ ਵੇਰ ਲੋੜ ਵੇਲੇ ਗੋਲੀਆਂ ਪਹੁੰਚਾਂਦਾ ਰਿਹਾ।

## "ਬੱਬਰ ਅਕਾਲੀ ਦੁਆਬਾ" ਸ਼ੁਰੂ

ਸਾਈਕਲੋ-ਸਟਾਈਲ ਮਸ਼ੀਨ ਖ਼ਰੀਦ ਕੇ ਕਰਮ ਸਿੰਘ ਦੌਲਤਪੁਰ ਨੇ ਅਗਸਤ ਦੇ ਤੀਜੇ ਹਫ਼ਤੇ "ਬੱਬਰ ਅਕਾਲੀ ਦੁਆਬਾ" ਨਾਂ ਰੱਖ ਕੇ ਦੋ ਪਰਚੇ ਕਢੇ, ਜਿਸ ਵਿਚ ਮੁਲਕ ਦੀ ਭੈੜੀ ਦਸ਼ਾ, ਬਰਤਾਨੀਆ ਦੇ ਜ਼ੁਲਮ, ਕਾਂਗਰਸੀ ਤੇ ਅਕਾਲੀ ਆਗੂਆਂ ਦੇ ਸ਼ਾਂਤੀ ਪਰਚਾਰ ਦੀ ਨਿਖੇਧੀ, ਚੱਕਰਵਰਤੀ ਜੱਥੇ ਦੇ ਬਣਨ ਅਤੇ ਉਸ ਦੇ ਪ੍ਰੋਗਰਾਮ ਤੇ ਮਕਸਦ ਦੀ ਵਿਆਖਿਆ ਕੀਤੀ ਗਈ ਸੀ। ਇਹ ਬੱਬਰ ਅਕਾਲੀ ਲਹਿਰ ਨੂੰ ਅਗੇ ਵਧਾਣ ਦਾ ਇਕ ਹੋਰ ਠੋਸ ਕਦਮ ਸੀ।

ਜੱਥੇਦਾਰ ਕਿਸ਼ਨ ਸਿੰਘ ਨੇ ਅੰਮ੍ਰਿਤਸਰੋਂ ਮੁੜ ਕੇ ਆਸਾ ਸਿੰਘ ਨੂੰ ਫੇਰ ਕਰਮ ਸਿੰਘ ਦੌਲਤਪੁਰ ਨੂੰ ਭਾਲਣ ਲਈ ਭੇਜਿਆ। ਆਸਾ ਸਿੰਘ

ਆਪਣੇ ਪਿੰਡ ਭਕੜੂਦੀ ਪੁੱਜਾ । ਓਥੇ ਅਲੀ ਮੁਹੰਮਦ ਤੇਲੀ ਦੇ ਪਤਾ ਦੇਣ ਪੁਰ ਕਰਮ ਸਿੰਘ ਤੇ ਉਦੇ ਸਿੰਘ ਮਿਲ ਗਏ । ਕਰਮ ਸਿੰਘ ਦੌਲਤਪੁਰ ਨੇ ਆਸਾ ਸਿੰਘ ਨੂੰ "ਬੱਬਰ ਅਕਾਲੀ ਦੁਆਬਾ" ਦੇ ਦੋ ਪਰਚੇ ਦਿਖਾਏ । ਕਰਮ ਸਿੰਘ ਨੇ ਪੰਜ ਲਫ਼ਾਫ਼ੇ ਬੰਦ ਕਰ ਕੇ ਆਸਾ ਸਿੰਘ ਨੂੰ ਦਿੱਤੇ ਤੇ ਆਖਿਆ ਕਿ ਇਨ੍ਹਾਂ ਵਿਚੋਂ ਇਕ ਕਿਸ਼ਨ ਸਿੰਘ ਨੂੰ ਦੇ ਦੇਣਾ ਤੇ ਬਾਕੀ ਜਿਵੇਂ ਠੀਕ ਸਮਝੇਂ, ਵੰਡ ਦੇਵੀਂ । ਇਨ੍ਹਾਂ ਲਫ਼ਾਫ਼ਿਆਂ ਵਿਚ "ਬੱਬਰ ਅਕਾਲੀ ਦੁਆਬਾ" ਦਾ ਇਕ ਇਕ ਪਰਚਾ ਸੀ । ਕਰਮ ਸਿੰਘ ਨੇ ਆਸਾ ਸਿੰਘ ਨੂੰ ਸੁਨੇਹਾ ਦਿਤਾ ਕਿ ਜੱਥੇਦਾਰ ਏਧਰ ਆ ਕੇ ਸਾਨੂੰ ਫ਼ਲਾਣੇ ਖੂਹ ਪੁਰ ਮਿਲੇ ।

ਜਦ ਆਸਾ ਸਿੰਘ ਪੰਡੋਰੀ ਨਿਝਰਾਂ ਪੁਜਾ ਤਾਂ ਉੱਥੇ ਸੰਤਾ ਸਿੰਘ, ਕਰਮ ਸਿੰਘ ਝਿੰਗੜ, ਦਲੀਪ ਸਿੰਘ ਗੋਸਲ, ਸਾਹਦਾ ਸਿੰਘ, ਨਿਰਵੈਰ ਸਿੰਘ ਤੇ ਊਧਮ ਸਿੰਘ ਪੰਡੋਰੀ ਮਿਲ ਪਏ । ਸੰਤਾ ਸਿੰਘ ਨੇ ਅਖ਼ਬਾਰ ਪੜ੍ਹ ਕੇ ਸੁਣਾਈ ਤੇ ਸਾਰੇ ਬੜੇ ਪਰਸੰਨ ਹੋਏ । ਇਤਨੇ ਨੂੰ ਜੱਥੇਦਾਰ ਹੋਰੀਂ ਭੀ ਆ ਗਏ । ਉਨ੍ਹਾਂ ਭੀ ਦੋਵੇਂ ਪਰਚੇ ਪੜ੍ਹੇ ਅਤੇ ਕਰਮ ਸਿੰਘ ਦੌਲਤਪੁਰ ਦੇ ਉੱਦਮ ਦੀ ਬੜੀ ਸ਼ਲਾਘਾ ਕੀਤੀ । ਇਸ ਤੋਂ ਉਪਰੰਤ ਜੱਥੇਦਾਰ, ਝਿੰਗੜ, ਬਾਬੂ ਤੇ ਗੋਸਲ ਆਦਿ ਕਰਮ ਸਿੰਘ ਦੌਲਤਪੁਰ ਨੂੰ ਮਿਲਣ ਵਾਸਤੇ ਉਸ ਦੇ ਦੱਸੇ ਹੋਏ ਪਤੇ ਵੱਲ ਚਲ ਪਏ ।

# ਦੂਜਾ ਕਾਂਡ

## ਸਾਂਝੀ ਮੀਟਿੰਗ ਤੇ ਬੱਬਰ ਜੱਥੇ ਦੀ ਬਾਕਾਇਦਾ ਚੋਣ
## ਅਗਸਤ ੧੯੨੨

ਆਖ਼ਰ ਓਹ ਸੁਭਾਗਾ ਦਿਨ ਆ ਗਿਆ, ਜਦੋਂ ਇਕ ਆਸ਼ੇ ਨਾਲ ਕੰਮ ਕਰ ਰਹੇ ਦੋਵੇਂ ਵਖ ਵਖ ਜੱਥੇ ਇਕੱਠੇ ਹੋ ਗਏ । ਮੀਟਿੰਗ ਅਰੰਭ ਹੋ ਗਈ।

ਸੰਤ ਠਾਕਰ ਸਿੰਘ ਗਜੋਵਾਲ ਦੀ ਕੁਟੀਆ ਵਿਚ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਕਰਮ ਸਿੰਘ ਦੌਲਤਪੁਰ, ਉਦੇ ਸਿੰਘ ਰਾਮ ਗੜ੍ਹ ਝੁੰਗੀਆ, ਜੱਥੇਦਾਰ ਕਿਸ਼ਨ ਸਿੰਘ, ਕਰਮ ਸਿੰਘ ਝਿੰਗੜ, ਆਸਾ ਸਿੰਘ, ਬਾਬੂ ਸੰਤਾ ਸਿੰਘ ਤੇ ਮਾਸਟਰ ਦਲੀਪ ਸਿੰਘ ਦੀ ਮੀਟਿੰਗ ਅਗਸਤ ੧੯੨੨ ਦੇ ਅਖ਼ੀਰ ਨੂੰ ਹੋਈ। ਇਹ ਫ਼ੈਸਲਾ ਕੀਤਾ ਗਿਆ ਕਿ ਇਕ ਵਰਕਿੰਗ ਕਮੇਟੀ ਬਣਾਈ ਜਾਵੇ ਅਤੇ ਉਹਦੀ ਚੋਣ ਕੀਤੀ ਜਾਵੇ । ਇਹ ਵਰਕਿੰਗ ਕਮੇਟੀ ਸਾਰਾ ਪ੍ਰੋਗਰਾਮ ਬਣਾਵੇ, ਪਰਚਾ ਕਢੇ, ਹਥਿਆਰ ਇਕੱਤਰ ਕਰੇ ਅਤੇ ਫੰਡ ਦਾ ਹਿਸਾਬ-ਕਿਤਾਬ ਰਖੇ । ਇਸ ਕਮੇਟੀ ਦੀ ਚੋਣ ਇਸ ਪਰਕਾਰ ਹੋਈ :

ਜੱਥੇਦਾਰ–ਕਿਸ਼ਨ ਸਿੰਘ ।

ਸਕੱਤਰ–ਦਲੀਪ ਸਿੰਘ ਗੋਸਲ ।

ਖ਼ਜ਼ਾਨਚੀ–ਬਾਬੂ ਸੰਤਾ ਸਿੰਘ ।

ਹੋਰ ਮੈਂਬਰ–ਕਰਮ ਸਿੰਘ ਦੌਲਤਪੁਰ, ਕਰਮ ਸਿੰਘ ਝਿੰਗੜ ਅਤੇ ਉਦੇ ਸਿੰਘ ।

ਫੇਰ ਪਰਚੇ ਉੱਤੇ ਵਿਚਾਰ ਹੋਣ ਲੱਗੀ । ਜੱਥੇਦਾਰ ਨੇ ਦਸਿਆ ਕਿ ਪਰਚੇ ਬੜੇ ਚੰਗੇ ਅਤੇ ਪਾਲਸੀ ਦਰੁਸਤ ਹੈ, ਪਰ ਇਹ ਪੜ੍ਹੇ-ਲਿਖੇ ਲੋਕਾਂ ਦੇ ਮਿਆਰ ਦੇ ਨਹੀਂ ਹਨ । ਕਰਮ ਸਿੰਘ ਦੌਲਤਪੁਰ ਨੇ ਕਿਹਾ ਕਿ ਇਹ ਘਾਟਾ ਰਹਿਣਾ ਅਵੱਸ਼ ਸੀ, ਕਿਉਂਕਿ ਉਹ ਖ਼ੁਦ ਪੰਜਾਬੀ ਤੋਂ ਬਿਨਾਂ ਕੋਈ ਇਲਮ ਨਹੀਂ ਸਨ ਪੜ੍ਹ ਲਿਖ ਸਕਦੇ । ਕਰਮ ਸਿੰਘ ਦੌਲਤਪੁਰ ਦੀ ਤਜਵੀਜ਼ ਪੁਰ ਇਕ ਪਾਸ ਹੋਇਆ ਕਿ ਅਗੇ ਤੋਂ ਜੱਥੇਦਾਰ ਕਿਸ਼ਨ ਸਿੰਘ ਇਸ ਅਖ਼ਬਾਰ ਨੂੰ ਐਡਿਟ ਕਰੇ ਅਤੇ ਇਸ ਮਤਲਬ ਵਾਸਤੇ ਖ਼ਰੀਦੀ ਹੋਈ ਸਾਈਕਲੋ-ਸਟਾਈਲ ਮਸ਼ੀਨ ਵਰਤੀ ਜਾਵੇ । ਨਾਲ ਹੀ ਇਹ ਭੀ ਪਾਸ ਹੋਇਆ ਕਿ ਪਰਚੇ ਉੱਤੇ ਕਰਮ ਸਿੰਘ ਦੌਲਤਪੁਰ ਦਾ ਨਾਉਂ ਜ਼ਰੂਰ ਬਤੌਰ ਐਡੀਟਰ ਲਿਖਿਆ ਜਾਇਆ ਕਰੇ । ਕਰਮ ਸਿੰਘ ਦੌਲਤਪੁਰ ਦੀ ਡੀਊਟੀ ਕੰਢੀ ਦੇ ਇਲਾਕੇ ਦੇ ਝੋਲੀਚੁਕਾਂ ਦੀ ਫ਼ਰਿਸਤ ਤਿਆਰ ਕਰਨ ਦੀ ਲੱਗੀ । ਜੱਥੇਦਾਰ ਨੇ ਜਲੰਧਰ ਵੱਲ ਦੀ ਫ਼ਰਿਸਤ ਬਨਾਉਣ ਦੀ ਡੀਊਟੀ ਲਈ । ਕਰਮ ਸਿੰਘ ਦੌਲਤਪੁਰ ਤੇ ਉਦੇ ਸਿੰਘ ਨੂੰ ਆਪਣਾ ਮਜ਼ਬੂਤ ਜੱਥਾ ਝੋਲੀਚੁਕਾ ਦੇ "ਸੁਧਾਰ" ਵਾਸਤੇ ਤਿਆਰ ਕਰਨ ਲਈ ਆਖਿਆ ਗਿਆ । ਜੱਥੇਦਾਰ, ਗੋਸਲ, ਝਿੰਗੜ, ਬਾਬੂ ਤੇ ਆਸਾ ਸਿੰਘ ਉਦੋਂ ਤਕ ਪਰਚਾਰ ਜਾਰੀ ਰਖਣ । ਫੇਰ ਇਕ ਮੀਟਿੰਗ ਕਰ ਕੇ "ਸੁਧਾਰ" ਦਾ ਕੰਮ ਅਰੰਭਣ ਦਾ ਫ਼ੈਸਲਾ ਕੀਤਾ ਜਾਵੇ ।

ਆਖ਼ਰੀ ਫ਼ੈਸਲਾ ਇਹ ਕੀਤਾ ਗਿਆ ਕਿ ਜੱਥੇ ਦਾ ਨਾਉਂ ਚੱਕਰਵਰਤੀ ਦੀ ਥਾਂ "ਬੱਬਰ ਅਕਾਲੀ" ਰਖਿਆ ਜਾਵੇ ਕਿਉਂਕਿ ਇਹ ਨਾਉਂ ਵਧੇਰੇ ਸਹੀ ਅਰਥ ਪੇਸ਼ ਕਰਦਾ ਹੈ । ਅਰਥਾਤ **ਅਕਾਲੀਆਂ ਵਿਚੋਂ ਅਗੇ ਵਧੂ ਇਨਕਲਾਬੀਆਂ ਦਾ ਜੱਥਾ** । ਦੂਸਰੇ ਇਹ ਨਾਉਂ ਅਖ਼ਬਾਰ ਦੇ ਨਾਉਂ ਨਾਲ ਭੀ ਠੀਕ ਢੁਕਦਾ ਸੀ ।

## ਫ਼ੌਜੀਆਂ ਕੋਲੋਂ ਤੇ ਹੋਰ ਥਾਵਾਂ ਤੋਂ ਹਥਿਆਰ

ਜੱਥੇਦਾਰ ਨੇ ਏਥੋਂ ਆਸਾ ਸਿੰਘ ਨੂੰ ਧੰਨਾ ਸਿੰਘ ਮਾਹਲ ਗਹਿਲੇ

ਨੂੰ ਲਿਆਉਣ ਵਾਸਤੇ ਭੇਜਿਆ । ਆਸਾ ਸਿੰਘ ਝਿਕੇ ਲਧਾਣੇ ਮਿਸਤਰੀ ਸ਼ੇਰ ਸਿੰਘ ਪਾਸ ਗਿਆ ਤੇ ਉਸ ਨੂੰ ਕਿਹਾ ਕਿ ਇਕ ਤਾਂ ਛੇ ਸਤ ਛਵ੍ਹੀਆਂ ਛੇਤੀ ਤਿਆਰ ਕਰ ਦੇਵੇ, ਦੂਜੇ ਹੁਣੇ ਜਾ ਕੇ ਮਾਹਲ ਗਹਿਲੇ ਤੋਂ ਧੰਨਾ ਸਿੰਘ ਨੂੰ ਲਿਆਵੇ । ਧੰਨਾ ਸਿੰਘ ਦੇ ਆਉਣ ਪੁਰ ਆਸਾ ਸਿੰਘ ਉਸ ਨੂੰ ਨਾਲ ਲੈ ਕੇ ਜੱਥੇਦਾਰ ਪਾਸ ਪੁੱਜਾ । ਜੱਥੇਦਾਰ ਨੇ ਧੰਨਾ ਸਿੰਘ ਨੂੰ ਦਸਿਆ ਕਿ ਉਸ ਦੇ ਰਿਸ਼ਤੇਦਾਰ ਗੰਗਾ ਰਾਮ ਬਾੜੀਆਂ ਪਾਸ ਦੋ ਰੀਵਾਲਵਰ ਹਨ, ਉਸ ਕੋਲੋਂ ਇਕ ਬੱਬਰਾਂ ਵਾਸਤੇ ਲਿਆ ਦੇਵੇ । ਧੰਨਾ ਸਿੰਘ ਨੇ ਇਹ ਕੰਮ ਛੇਤੀ ਹੀ ਕਰ ਦੇਣ ਦਾ ਵਾਅਦਾ ਕੀਤਾ ।

ਏਥੋਂ ਉਸ ਨੂੰ ਨਾਲ ਲੈ ਕੇ ਜੱਥੇਦਾਰ ਨੰਗਲ ਕਲਾਂ ਨੂੰ ਗਿਆ । ਧੰਨਾ ਸਿੰਘ ਦੇ ਰਾਹੀਂ ਬੇਅੰਤ ਸਿੰਘ ਜ਼ੈਲਦਾਰ ਨੂੰ ਬਾਹਰ ਫਸਲਾਂ ਵਿਚ ਸਦ ਕੇ ਉਸ ਤੋਂ ਕੁਝ ਗੋਲੀਆਂ ਮੰਗੀਆਂ । ਜ਼ੈਲਦਾਰ ਨੇ ਇਕਰਾਰ ਕੀਤਾ ਕਿ ਉਹ ਛੇਤੀ ਹੀ ਕੁਝ ਗੋਲੀਆਂ ਭਰ ਕੇ ਦੇਵੇਗਾ । ਇਹ ਜ਼ੈਲਦਾਰ ਆਪਣੇ ਡਰ ਦਾ ਮਾਰਿਆ ਹੀ ਅੰਦਰੋਂ-ਅੰਦਰੀਂ ਬੱਬਰਾਂ ਨਾਲ ਸਬੰਧ ਰਖਦਾ ਸੀ ਅਤੇ ਕਦੀ ਕਦੀ ਗੋਲੀਆਂ ਤੇ ਕੁਝ ਫੰਡ ਆਦਿ ਦੀ ਸਹਾਇਤਾ ਕਰ ਦਿੰਦਾ ਸੀ ।

ਮੁਨਸ਼ਾ ਸਿੰਘ ਜੌਹਲ ਤਸੀਲ ਜਲੰਧਰ ੧੯੨੧ ਦੇ ਅਖ਼ੀਰ ਤੋਂ ਬੱਬਰਾਂ ਨਾਲ ਮੇਲ-ਮਿਲਾਪ ਰਖਦਾ ਸੀ । ਜੱਥੇਦਾਰ ਤੇ ਦਾਸ ਸੁੰਦਰ ਸਿੰਘ ਨੇ ਇਸ ਨੂੰ ਦਾਰੂ-ਸਿੱਕਾ ਸਪਲਾਈ ਕਰਨ ਲਈ ਕਿਹਾ ਸੀ, ਕਿਉਂਕਿ ਉਸ ਦਾ ਭਾਈ ਜਵੰਦ ਸਿੰਘ ਫ਼ੌਜ ਵਿਚ ਸੀ ਅਤੇ ਉਹ ਆਪ ਭੀ ਫ਼ੌਜ ਵਿਚ ਰਹਿ ਚੁੱਕਾ ਸੀ । ਜਦ ਜਵੰਦ ਸਿੰਘ ਛੁੱਟੀ ਪੁਰ ਆਇਆ ਤਾਂ ਉਸ ਨੇ ਜਵੰਦ ਸਿੰਘ ਨਾਲ ਹਥਿਆਰਾਂ ਬਾਰੇ ਗੱਲ-ਬਾਤ ਕੀਤੀ ਅਤੇ ਉਸ ਨੂੰ ਬੱਬਰ ਜੱਥੇ ਦਾ ਪਰੋਗਰਾਮ ਸਮਝਾਇਆ । ਇਸ ਤੋਂ ਮਗਰੋਂ ਉਸ ਨੇ ੧੯੨੧ ਦੇ ਆਖਰੀ ਦਿਨਾਂ ਵਿਚ ਬੱਬਰਾਂ ਦੀਆਂ ਤਕਰੀਰਾਂ ਸੁਣੀਆਂ । ਉਸ ਉੱਤੇ ਬੜਾ ਅਸਰ ਹੋਇਆ ਅਤੇ ਉਸ ਨੇ ਆਪਣੀ ੩੬ ਨੰਬਰ ਸਿਖ ਪਲਟਨ ਵਿਚ ਜਾ ਕੇ ਵਤਨ ਸਿੰਘ ਤੇ ਨਾਕਰ ਸਿੰਘ ਭਾਰਟਾ ਨੂੰ ਸਾਰੀਆਂ ਗੱਲਾਂ ਦਸੀਆਂ । ਇਨ੍ਹਾਂ ਤਿੰਨਾਂ

ਨੇ ਫ਼ੈਸਲਾ ਕੀਤਾ ਕਿ ਬੱਬਰਾਂ ਨੂੰ ਵਾਹ-ਲਗਦੀ ਹਥਿਆਰ ਜ਼ਰੂਰ ਪਹੁੰਚਾਏ ਜਾਣ ਅਤੇ ਸਰਕਾਰ ਦੀ ਨੌਕਰੀ ਵੀ ਛੱਡ ਦਿੱਤੀ ਜਾਵੇ।

ਠਾਕਰ ਸਿੰਘ ਭਾਰਟਾ ਨੇ ੧੦ ਬੰਬ, ੨੪ ਅੱਗ ਲਾਊ ਪਲੀਤੇ ਅਤੇ ਕਾਫ਼ੀ ਗੋਲੀਆਂ ਫ਼ੌਜੀ ਸਟੋਰ ਵਿਚੋਂ ਚੁਰਾ ਲਈਆਂ। ਇਨ੍ਹਾਂ ਵਿਚੋਂ ਪੰਜ ਬੰਬ ਤੇ ਬਾਰ੍ਹਾਂ ਡਿਟੋਨੇਟਰ ਤਾਂ ਜਵੰਦ ਸਿੰਘ ਨੂੰ ਬੱਬਰ ਜੱਥੇ ਤਾਈਂ ਪਹੁੰਚਾਉਣ ਵਾਸਤੇ ਦੇ ਦਿੱਤੇ ਅਤੇ ਬਾਕੀ ਸਮਾਨ ਲੈ ਕੇ ਵਤਨ ਸਿੰਘ ਛੁੱਟੀ ਪੁਰ ਆ ਗਿਆ। ਕਬੀਲਿਆਂ ਨਾਲ ੧੯੨੨ ਵਿਚ ਲੜਾਈ ਹੋਈ ਤਾਂ ਜਵੰਦ ਸਿੰਘ ਨੂੰ ਰੀਵਾਲਵਰ ਦੀਆਂ ੨੦ ਗੋਲੀਆਂ ਦਾ ਇਕ ਬੰਡਲ ਹੱਥ ਲਗ ਗਿਆ ਸੀ। ਮਗਰੋਂ ਵਤਨ ਸਿੰਘ ਨੇ ਤਿੰਨ ਕਿਰਚਾਂ (ਫ਼ੌਜੀ ਅਫ਼ਸਰਾਂ ਦੀਆਂ ਤਲਵਾਰਾਂ) ਭੀ ਬਗਲ ਕਰ ਲਈਆਂ। ਜੋ ਕੁਝ ਵਤਨ ਸਿੰਘ ਪਹਿਲਾਂ ਪਿੰਡ ਛੱਡ ਗਿਆ ਸੀ, ਉਸ ਤੋਂ ਛੁਟ ਬਾਕੀ ਸਭ ਚੀਜ਼ਾਂ ਮੁਨਸ਼ਾ ਸਿੰਘ ਜੌਹਲ ਆਪਣੇ ਭਾਈ ਨੂੰ ਮਿਲਣ ਗਿਆ ਬਨੂੰ ਤੋਂ ਲੈ ਆਇਆ। ਜੂਨ ੧੯੨੨ ਵਿਚ ਜਵੰਦ ਸਿੰਘ, ਵਤਨ ਸਿੰਘ ਤੇ ਠਾਕਰ ਸਿੰਘ ਨਾਮ ਕਟਾ ਕੇ ਆਪਣੇ ਪਿੰਡਾਂ ਨੂੰ ਆ ਗਏ। ਕੁਝ ਸਮਾਨ ਤੋਂ ਬਿਨਾਂ ਬਾਕੀ ਸਭ ਹੌਲੀ ਹੌਲੀ ਬੱਬਰਾਂ ਨੂੰ ਪਹੁੰਚ ਗਿਆ।

ਇਕਰਾਰ ਅਨੁਸਾਰ ਗੰਗਾ ਸਿੰਘ ਨਾਇਕ ਗੁਰਦਾਸਪੁਰ, ਮਾਨ ਸਿੰਘ ਗੁਜਰਾਂਵਾਲਾ, ਕਿਰਪਾਲ ਸਿੰਘ ਤੇ ਪਰਤਾਪ ਸਿੰਘ ਸਿਪਾਹੀ ਰਜਮੈਂਟ ਨੰਬਰ ੫੨ ਨੇ ਕਈ ਵੇਰੀ ਦਾਰੂ-ਸਿੱਕਾ ਤੇ ਰਾਈਫ਼ਲਾਂ ਸਾਫ਼ ਕਰਨ ਦਾ ਸਾਮਾਨ ਬੱਬਰਾਂ ਨੂੰ ਪਹੁੰਚਾਇਆ। ਜਸਵੰਤ ਸਿੰਘ ਖੁਸਰੋਪੁਰ, ਬੇਅੰਤ ਸਿੰਘ ਜ਼ੈਲਦਾਰ ਨੰਗਲ ਤੇ ਹੋਰ ਕਈ-ਇਕ ਲਾਸੰਸੀਆਂ ਤੋਂ ਭੀ ਗੋਲੀਆਂ ਮਿਲਦੀਆਂ ਰਹੀਆਂ।

## ਪਰਚਾ ਬਕਾਇਆ ਸ਼ੁਰੂ

ਹੁਣ ਹਰ ਮਹੀਨੇ ਇਕ ਪਰਚਾ ਤਾਂ ਜ਼ਰੂਰੀ ਛਪਣ ਲੱਗਾ ਅਤੇ ਲੋੜ ਅਨੁਸਾਰ ਸਪੈਸ਼ਲ ਨੰਬਰ ਭੀ ਕਢ ਦਿੱਤੇ ਜਾਂਦੇ ਸਨ। ਪਰਚੇ ਦੇ ਮੱਥੇ ਪੁਰ ਗੁਰਬਾਣੀ ਦਾ ਇਹ ਦੋਹਾ ਲਿਖਿਆ ਹੁੰਦਾ ਸੀ—

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ।

ਗੁਰਦੁਆਰਾ ਕਿਸ਼ਨਪੁਰ, ਫ਼ਤਹ ਪੁਰ ਕੋਠੀ, ਜਸੋਵਾਲ, ਕੋਟ ਫ਼ਤੂਹੀ ਤੇ ਪੰਡੋਰੀ ਆਦਿ ਇਸ ਪਰਚੇ ਦੀ ਛਪਾਈ ਦੇ ਖ਼ਾਸ ਅੱਡੇ ਸਨ । ਊਧਮ ਸਿੰਘ ਪੰਡੋਰੀ, ਦਲੀਪ ਸਿੰਘ ਗੋਸਲ, ਅਮਰ ਸਿੰਘ ਗਰੰਥੀ ਕੋਟ ਫ਼ਤੂਹੀ ਆਦਿ ਸਟੈਨਸਿਲ ਕਾਗਜ਼ ਪੁਰ ਲਿਖਿਆ ਕਰਦੇ ਸਨ । ਆਤਮਾ ਸਿੰਘ ਬੀਕਾ ਤੇ ਆਸਾ ਸਿੰਘ ਭਕੜੂਦੀ ਅਖ਼ਬਾਰ ਦੇ ਵੰਡੇ ਤਕਸੀਮ ਕਰਨ ਵਾਲੇ ਸਨ । ਮਸ਼ੀਨ ਪੁਰ ਇਸ਼ਤਿਹਾਰ ਕੱਢ ਕੇ ਝੋਲੀਚੁਕਾਂ ਦੇ ਦਰਵਾਜ਼ਿਆਂ ਨਾਲ ਲਾਏ ਜਾਣ ਲਗੇ ਕਿ ਉਹ ਪੁੱਠੇ ਰਾਹ ਨੂੰ ਛਡ ਦੇਣ, ਨਹੀਂ ਤਾਂ ਬੱਬਰ ਜੱਥਾ ਉਨ੍ਹਾਂ ਦੀ ਸੁਧਾਈ ਕਰੇਗਾ । ਆਪਣੀ ਗ੍ਰਿਫ਼ਤਾਰੀ ਤਕ ਜੱਥੇਦਾਰ ਕਿਸ਼ਨ ਸਿੰਘ ਹੀ ਸਾਰਾ ਅਖ਼ਬਾਰ ਲਿਖਿਆ ਕਰਦੇ ਸਨ । ਕਿਤੇ ਕਿਤੇ ਇਕ ਅੱਧਾ ਟੋਟਕਾ ਬਾਬੂ ਸੰਤਾ ਸਿੰਘ ਤੇ ਮਾਸਟਰ ਦਲੀਪ ਸਿੰਘ ਭੀ ਲਿਖ ਦਿਆ ਕਰਦੇ ਸਨ । ਕਰਮ ਸਿੰਘ ਦੌਲਤਪੁਰ, ਅਮਰ ਸਿੰਘ ਗਰੰਥੀ ਕੋਟ ਫ਼ਤੂਹੀ, ਪਿਆਰਾ ਸਿੰਘ ਗਰੰਥੀ ਗੁਰਦੁਆਰਾ ਬਾਉਲੀ ਸਾਹਿਬ ਤੇ ਹਰੀ ਸਿੰਘ ਚੇਲਾ ਕਵਿਤਾਵਾਂ ਲਿਖਿਆ ਕਰਦੇ ਸਨ ।

ਪਹਿਲਾਂ ਅਖ਼ਬਾਰ ਪੁਰ ਲਿਖਿਆ ਜਾਂਦਾ ਸੀ ਕਿ ਇਹ "ਸਫ਼ਰੀ ਪ੍ਰੈਸ" ਤੋਂ ਛਪਿਆ, ਕਿਉਂਕਿ ਬੱਬਰਾਂ ਦੇ ਰਾਤ ਕਿਤੇ, ਦਿਨ ਕਿਤੇ ਬਿਤਾਉਣ ਨਾਲ ਮਸ਼ੀਨ ਭੀ ਸਫ਼ਰ ਕਰਦੀ ਰਹਿੰਦੀ ਸੀ । ਮਗਰੋਂ 'ਸਫ਼ਰੀ ਪ੍ਰੈਸ' ਦਾ ਨਾਉਂ ਬਦਲ ਕੇ 'ਉਡਾਰੂ ਪ੍ਰੈਸ' ਰਖ ਦਿੱਤਾ ਗਿਆ ।

## ਸ: ਜੁਆਲਾ ਸਿੰਘ ਅਲਾਵਰਪੁਰ ਨਾਲ ਭੇਂਟ

ਜੱਥੇਦਾਰ ਕਿਸ਼ਨ ਸਿੰਘ, ਕਕਮ ਸਿੰਘ ਦੌਲਤਪੁਰ ਕਰਮ ਸਿੰਘ ਝਿੰਗੜ, ਮਾਸਟਰ ਦਲੀਪ ਸਿੰਘ, ਆਸਾ ਸਿੰਘ ਤੇ ਬਾਬੂ ਸੰਤਾ ਸਿੰਘ ਨਵੰਬਰ ਦੇ ਮਹੀਨੇ ਘੁਕਿਆਲ ਤੋਂ ਗੁਰਦੁਆਰਾ ਕਿਸ਼ਨਪੁਰੇ ਨੂੰ ਗਏ । ਜੱਥਾ ਗੁਰਦੁਆਗੇ ਲਾਗੇ ਇਕ ਖੂਹ ਪੁਰ ਅਟਕਿਆ । ਝਿੰਗੜ ਨੂੰ ਅੰਦਰ

ਭਜਿਆ ਤਾਂ ਜੁ ਉਹ ਦੇਖ ਆਵੇ ਕਿ ਓਥੇ ਕੋਈ ਭੈੜਾ ਆਦਮੀ ਤਾਂ ਨਹੀਂ। ਝਿੰਗੜ ਦੇ ਪਾਸ ਦੋ ਲੰਮੀਆਂ ਕਿਰਪਾਨਾਂ ਸਨ। ਅਗੇ ਗੁਰਦੁਆਰੇ ਅੰਦਰ ਅਲਾਵਲਪੁਰੀਏ ਸਰਦਾਰਾਂ ਦੇ ਝੋਲੀਚੁਕ ਖ਼ਾਨਦਾਨ ਵਿਚੋਂ ਇਕ ਸਰਦਾਰ ਜੁਆਲਾ ਸਿੰਘ ਆਇਆ ਹੋਇਆ ਸੀ। ਉਸ ਦੇ ਨਾਲ ਦੋ ਅਰਦਲੀ ਭੀ ਸਨ। ਕਰਮ ਸਿੰਘ ਝਿੰਗੜ ਨੂੰ ਦੇਖ ਕੇ ਜੁਆਲਾ ਸਿੰਘ ਨੇ ਪੁਛਿਆ ਕਿ ਉਹ ਕੌਣ ਹੈ ਅਤੇ ਇਹ ਦੋ ਕਿਰਪਾਨਾਂ ਕਿਉਂ ਰਖੀਆਂ ਹੋਈਆਂ ਹਨ। ਝਿੰਗੜ ਕੁਝ ਆਲਾ-ਟਾਲਾ ਕਰਦਾ ਮੁੜ ਤੁਰਿਆ ਤਾਂ ਜੁਆਲਾ ਸਿੰਘ ਨੂੰ ਸ਼ੱਕ ਪੈ ਗਿਆ। ਉਸ ਨੇ ਆਪਣੇ ਅਰਦਲੀ ਨੂੰ ਆਖਿਆ ਕਿ ਇਸ ਰਾਹੀ ਦਾ ਪਤਾ ਕਢੇ। ਗੁਰਦੁਆਰੇ ਦੇ ਮਹੰਤ ਮਿਤ ਸਿੰਘ ਨੇ ਇਹ ਗੱਲ ਸੁਣ ਕੇ ਆਪਣੇ ਚੇਲੇ ਬਤਨ ਸਿੰਘ ਨੂੰ ਬੱਬਰਾਂ ਵੱਲ ਭੇਜਿਆ ਤਾਕਿ ਉਹ ਉਨ੍ਹਾਂ ਨੂੰ ਉਰੇ-ਪਰੇ ਕਰ ਦੇਵੇ।

ਬਤਨ ਸਿੰਘ ਭੱਜ ਗਿਆ ਤੇ ਦੂਰੋਂ ਦੁਹਾਈ ਪਾ ਦਿੱਤੀ : "ਖ਼ਾਲਸਾ ਜੀ! ਲੁਕ ਜਾਓ, ਆਪਣਾ ਆਪ ਬਚਾ ਲਓ।" ਕਿਸ਼ਨ ਸਿੰਘ ਨੇ ਪੁਛਿਆ: "ਕੋਈ ਗੱਲ ਤਾਂ ਦੱਸ, ਐਵੇਂ ਕਿਉਂ ਰੌਲਾ ਪਾਇਆ ਹੋਇਆ ਹੈ।"

"ਜੀ, ਅਲਾਵਲਪੁਰੀਆ ਸਰਦਾਰ ਗੁਰਦੁਆਰੇ ਬੈਠਾ ਹੈ। ਉਸ ਦਾ ਆਦਮੀ ਤੁਹਾਡੀ ਭਾਲ ਕਰ ਰਿਹਾ ਹੈ। ਤੁਸੀਂ ਆਪਣਾ ਬੰਦੋਬਸਤ ਕਰ ਲਓ। ਸਾਡੀ ਕੋਈ ਵਾਹ ਨਹੀਂ।"

"ਇਹ ਸਾਧ ਹਰਾਮ ਦੀਆਂ ਖਾ ਖਾ ਕੇ ਇਤਨੇ ਕਾਇਰ ਹੋ ਗਏ ਹਨ ਕਿ ਐਵੇਂ ਹਾਲ-ਪਾਹਰਿਆਂ ਕਰਨ ਲੱਗ ਪੈਂਦੇ ਹਨ। ਇਕ ਸਰਦਾਰ ਤੇ ਦੋ ਉਸ ਦੇ ਨੌਕਰ ਕੁਲ ਤਿੰਨ ਮੂਰਤੀਆਂ ਹਨ, ਤੇ ਇਹ ਸਾਨੂੰ ਦੌੜ ਤੇ ਛੁਪ ਜਾਣ ਲਈ ਆਖ ਰਿਹਾ ਹੈ। ਚਲ ਖਾਂ, ਦੇਖਦੇ ਹਾਂ, ਉਹ ਕਿਹੜਾ ਦੈਂਤ ਹੈ ਜਿਸ ਤੋਂ ਤੁਹਾਡੀ ਜਾਨ ਨਿਕਲ ਰਹੀ ਹੈ।"

ਸਾਰਾ ਜੱਥਾ ਗੁਰਦੁਆਰੇ ਆ ਗਿਆ ਤੇ ਸਿੱਧੀ ਜੁਆਲਾ ਸਿੰਘ ਨੂੰ ਫ਼ਤਹ ਜਾ ਬੁਲਾਈ। ਤਿੰਨ ਚੌਂਹ ਬੱਬਰਾਂ ਨੇ ਬੰਦੂਕਾਂ ਤੇ ਬਾਕੀਆਂ ਨੇ ਤਲਵਾਰਾਂ ਲਟਕਾਈਆਂ ਹੋਈਆਂ ਸਨ। ਜੁਆਲਾ ਸਿੰਘ ਇਨ੍ਹਾਂ ਨੂੰ ਦੇਖ ਕੇ ਪੀਲਾ-ਭੂਕ ਹੋ ਗਿਆ। ਜੱਥੇਦਾਰ ਨੇ ਠੱਠੇ ਵਿਚ ਆਖਿਆ, "ਲਓ

ਸਰਦਾਰ ਜੀ, ਅਸੀਂ ਆਪ ਹੀ ਆ ਗਏ ਹਾਂ । ਅਸੀਂ ਸੋਚਿਆ, ਐਵੇਂ ਸਰਦਾਰ ਹੋਰਾਂ ਨੂੰ ਤਕਲੀਫ ਨਾ ਕਰਨੀ ਪਵੇ । ਤੁਹਾਡਾ ਅਰਦਲੀ ਸਾਨੂੰ ਭਾਲਦਾ ਫਿਰਦਾ ਹੈ । ਸੁਣਾਓ, ਸਾਡੇ ਤਾਈਂ ਕੀ ਕੰਮ ਹੈ ।''

ਜੁਆਲਾ ਸਿੰਘ ਮੁੜ੍ਹਕੋ ਮੁੜ੍ਹਕੀ ਹੋ ਗਿਆ, ''ਨਹੀਂ ਨਹੀਂ, ਸਿੰਘ ਸਾਹਿਬ ਜੀ, ਮੈਂ ਤਾਂ ਕੋਈ ਅਰਦਲੀ ਨਹੀਂ ਭੇਜਿਆ । ਐਵੇਂ ਸਾਲਾ ਮੂਰਖ ਭੱਜਾ ਫਿਰਦਾ ਹੋਊ, ਮੈਂ ਤਾਂ ਐਵੇਂ ਸਧਾਰਨ ਹੀ ਤੁਹਾਡੇ ਨਾਲ ਦੇ ਖ਼ਾਲਸੇ ਨੂੰ ਪੁਛਿਆ ਸੀ ਕਿ ਉਹ ਕੌਣ ਹੈ । ਹੋਰ ਕੋਈ ਖ਼ਾਸ ਗੱਲ ਤਾਂ ਨਹੀਂ ਸੀ ।''

''ਤੁਸੀਂ ਸਧਾਰਨ ਪੁਛਿਆ ਸੀ ਤਾਂ ਅਸੀਂ ਭੀ ਸਧਾਰਨ ਹੀ ਦਸ ਦੇਂਦੇ ਹਾਂ ਕਿ ਅਸੀਂ ਬੱਬਰ ਜੱਥੇ ਵਾਲੇ ਹਾਂ । ਸਾਡਾ ਕੰਮ ਝੋਲੀ-ਚੁਕਾ ਦਾ ਸੁਧਾਰ ਕਰਨਾ ਹੈ । ਤੁਸੀਂ ...''

''ਧੰਨ ਭਾਗ, ਤੁਹਾਡੇ ਜਿਹੇ ਮਹਾਂਪੁਰਸ਼ਾਂ ਦੇ ਦਰਸ਼ਨ ਹੋਏ । ਸਾਡੇ ਵੱਡਿਆਂ ਨੇ ਝੋਲੀਚੁਕੀ ਕਰਕੇ ਸਾਨੂੰ ਬਦਨਾਮ ਕਰ ਛਡਿਆ ਹੈ । ਮੈਂ ਤਾਂ ਚਾਹੁੰਦਾ ਹਾਂ ਕਿ ਸਾਡਾ ਕਿਸੇ ਤਰ੍ਹਾਂ ਧੋਣਾ ਧੋਤਾ ਜਾਏ । ਇਸ ਵਾਸਤੇ ਮੈਂ ਤੁਹਾਡੀ ਸੇਵਾ ਲਈ ਹਰ ਵਕਤ ਤਿਆਰ ਹਾਂ । ਜਿਹੜਾ ਕੰਮ ਕਰ ਸਕਦਾ ਹਾਂ, ਮੈਨੂੰ ਹੁਕਮ ਕਰੋ ।''

ਇਹ ਕਹਿੰਦਿਆਂ ਹੀ ਜੁਆਲਾ ਸਿੰਘ ਨੇ ਦਸਾਂ ਰੁਪਿਆਂ ਦਾ ਨੋਟ ਕੱਢ ਕੇ ਜੱਥੇਦਾਰ ਦੇ ਪੈਰਾਂ ਉਪਰ ਰੱਖ ਦਿਤਾ ਤੇ ਆਖਿਆ, ''ਹੋਰ ਮੇਰੇ ਲਾਇਕ ਜਿਹੜੀ ਸੇਵਾ ਹੋਵੇ, ਦਸਦੇ ਰਹਿਣਾ ।''

ਬੱਬਰ ਉਸ ਦੀ ਟੱਟੀ ਨਿਕਲਦੀ ਦੇਖ ਕੇ ਖਿੜ ਖਿੜ ਹੱਸਣ ਲੱਗ ਪਏ । ਉਹ ਨਿਮੋਝੂਣਾ ਹੋ ਕੇ ਛੇਤੀ ਛੇਤੀ ਅਰਦਲੀਆਂ ਸਮੇਤ ਉਠ ਕੇ ਚਲਦਾ ਹੋਇਆ । ਮੀਲ ਅੱਧ ਮੀਲ ਨਿਕਲ ਜਾਣ ਮਗਰੋਂ ਉਸਦੇ ਸਾਹ ਵਿਚ ਸਾਹ ਆਇਆ ਹੋਵੇਗਾ ।

## ਇਕ ਹੋਰ ਛਾਪਾ-ਮਸ਼ੀਨ

ਪੁਲਸ ਦੀਆਂ ਸਰਗਰਮੀਆਂ ਦਿਨੋ-ਦਿਨ ਤੇਜ਼ ਹੋ ਰਹੀਆਂ ਸਨ

ਅਤੇ ਇਹ ਖ਼ਤਰਾ ਸੀ ਕਿ ਕਿਤੇ "ਉਡਾਰੂ ਪ੍ਰੈਸ" ਐਧਰ ਓਧਰ ਉਹਦਾ ਫੜਿਆ ਨਾ ਜਾਵੇ, ਅਥਵਾ ਅਖ਼ਬਾਰ ਦੇ ਡਾਕੀਆਂ ਨੂੰ ਭੀ ਲੰਮੀ ਡਾਕ ਵਿਚ ਖ਼ਤਰਾ ਹੀ ਸੀ। ਇਸ ਲਈ ਬੱਬਰ ਜੱਥੇ ਨੇ ਫ਼ੈਸਲਾ ਕੀਤਾ ਕਿ ਇਕ ਹੋਰ ਸਾਈਕਲੋ-ਸਟਾਈਲ ਮਸ਼ੀਨ ਖ਼ਰੀਦੀ ਜਾਵੇ । ਇਕ ਮਸ਼ੀਨ ਕੰਢੀ ਵੱਲ ਤੇ ਦੂਜੀ ਜਲੰਧਰ ਦੇ ਲਾਗੇ ਰੱਖੀ ਜਾਵੇ । ਜਿਧਰ ਭੀ ਸੌਖ ਹੋਵੇ, ਪਰਚਾ ਛਾਪ ਲਿਆ ਜਾਵੇ ਅਤੇ ਲੋੜ ਵੇਲੇ ਦੋਵੇਂ ਮਸ਼ੀਨਾਂ ਚਾਲੂ ਕੀਤੀਆਂ ਜਾਣ। ਜੇ ਕਿਤੇ ਇਕ ਮਸ਼ੀਨ ਖ਼ਰਾਬ ਹੋ ਜਾਵੇ ਜਾਂ ਦੁਸ਼ਮਣ ਦੇ ਹੱਥ ਜਾਏ ਤਾਂ ਭੀ ਕੰਮ ਉਸੇ ਤਰ੍ਹਾਂ ਚਲਦਾ ਰਹੇ । ਇਸ ਕੰਮ ਵਾਸਤੇ ਰਾਮ ਸਿੰਘ ਧਾਰੋਵਾਲੀਆ ਐਡੀਟਰ "ਅਜੀਤ" ਪਾਸੋਂ ਡੇਢ ਸੌ ਰੁਪਿਆ ਸਹਾਇਤਾ ਵਜੋਂ ਲਿਆ ਗਿਆ । ਸੰਤਾ ਸਿੰਘ ਨੇ ਲਾਹੌਰ ਜਾ ਕੇ ਰਿਲੀਜਨ ਬੁਕ ਸੁਸਾਇਟੀ ਤੋਂ ਇਕ ਸੌ ਪੰਜ ਰੁਪਏ ਤੋਂ ਨਵੀਂ ਮਸ਼ੀਨ ਖ਼ਰੀਦੀ। ਉਥੋਂ ਹੀ ਪੁਰਾਣੀ ਮਸ਼ੀਨ ਵਾਸਤੇ ਗਾਜ਼ ਅਤੇ ਹੋਰ ਕੁਝ ਸਮਾਨ ਖ਼ਰੀਦਿਆ।

ਇਨ੍ਹੀਂ ਦਿਨੀਂ ਬੂਟਾ ਸਿੰਘ ਪੰਡੋਰੀ, ਜੋ ਕਈ ਚਿਰ ਤੋਂ ਬੱਬਰ ਜੱਥੇ ਨਾਲ ਰਲਣਾ ਚਾਹੁੰਦਾ ਸੀ, ਭੀ ਜੱਥੇ ਵਿਚ ਸ਼ਾਮਲ ਕਰ ਲਿਆ ਗਿਆ, ਅਤੇ ਉਹ ਪਰਚੇ ਦੀ ਛਪਾਈ ਦੇ ਕੰਮ ਵਿਚ ਮਦਦ ਦੇਣ ਲੱਗਾ।

## ਖੁਲ੍ਹੀ ਅਖ਼ਬਾਰ ਵਾਸਤੇ ਯਤਨ

ਜੱਥੇਦਾਰ ਨੇ ਰਾਮ ਸਿੰਘ ਧਾਰੋਵਾਲੀਏ ਨਾਲ ਸਲਾਹ ਕੀਤੀ ਕਿ "ਚੱਕਰਵਰਤੀ" ਨਾਮ ਦਾ ਇਕ ਖੁਲ੍ਹਾ ਅਖ਼ਬਾਰ ਪਰਕਾਸ਼ਤ ਕੀਤਾ ਜਾਵੇ। ਇਸ ਪੁਤ ਇਕ ਨਾਮ-ਧਰੀਕ ਐਡੀਟਰ ਦਾ ਨਾਉਂ ਲਿਖਿਆ ਜਾਵੇ, ਪਰ ਅਸਲੋਂ ਜੱਥੇਦਾਰ ਤੇ ਰਾਮ ਸਿੰਘ ਇਸ ਅਖਬਾਰ ਦੇ ਲੇਖ ਲਿਖਿਆ ਕਰਨ। ਇਸ ਅਖ਼ਬਾਰ ਦਾ ਕੰਮ ਬੱਬਰ ਲਹਿਰ ਦੇ ਹੱਕ ਵਿਚ ਹਮਦਰਦੀ ਪੈਦਾ ਕਰਨਾ, ਬੱਬਰਾਂ ਉੱਤੇ ਲਾਏ ਦੂਸ਼ਨਾਂ ਦਾ ਉੱਤਰ ਦੇਣਾ, ਅਤੇ ਸ਼ਾਂਤਮਈ ਪਰਚਾਰ ਦੇ ਪਰਚਾਰਕਾਂ ਦੀ ਨਿਖੇਧੀ ਕਰਨ ਹੋਵੇ। ਰਾਮ ਸਿੰਘ ਨੇ ਇਸ ਅਖ਼ਬਾਰ ਵਾਸਤੇ ਲੋੜੀਂਦਾ ਅਰੰਭਕ ਫ਼ੰਡ

ਜਮ੍ਹਾ ਕਰਨ ਦਾ ਇਕਰਾਰ ਕੀਤਾ ਅਤੇ ਬੱਬਰ ਅਕਾਲੀਆਂ ਜ਼ਿਮੇ ਇਸ ਦੇ ਗਾਹਕ ਪੈਦਾ ਕਰਨ ਦਾ ਕੰਮ ਲਗਾ। ਜੱਥੇਦਾਰ ਨੇ ਆਪਣੇ ਦੌਰਿਆਂ ਵਿਚ ਡੇਢ ਸੌ ਗਾਹਕਾਂ ਨੂੰ ਤਿਆਰ ਕਰ ਕੇ ਉਨ੍ਹਾਂ ਦੀ ਫ਼ਹਿਰਿਸਤ ਭੀ ਤਿਆਰ ਕਰ ਲਈ। ਬਾਬੂ ਸੰਤਾ ਸਿੰਘ ਨੂੰ ਗੋਬਿੰਦਪੁਰ ਦੇ ਮਾਸਟਰ ਕਾਬਲ ਸਿੰਘ ਪਾਸ ਭੇਜਿਆ ਤਾਕਿ ਉਸ ਨੂੰ ਇਸ ਅਖ਼ਬਾਰ ਦਾ ਨਾਮ-ਧਰੀਕ ਐਡੀਟਰ ਬਣਨ ਲਈ ਤਿਆਰ ਕੀਤਾ ਜਾਵੇ। ਪਰ ਮਾਸਟਰ ਕਾਬਲ ਸਿੰਘ ਨੇ ਇਹ ਡਿਊਟੀ ਪਰਵਾਨ ਨਾ ਕੀਤੀ। ਅਗੇ ਚਲ ਕੇ ਕਈ ਲੀਡਰਾਂ ਦੇ ਫੜੇ ਜਾਣ ਕਰ ਕੇ ਇਹ ਸਕੀਮ ਸਿਰੇ ਨਾ ਚੜ੍ਹ ਸਕੀ।

## ੧੫੦ ਪਸਤੌਲ ਖ਼ਰੀਦਨ ਦੀ ਕੋਸ਼ਸ਼

੨੦ ਕੁ ਦਸੰਬਰ ਦੀ ਗੱਲ ਹੈ ਕਿ ਸੰਤ ਗੁਰਬਖ਼ਸ਼ ਸਿੰਘ ਘੁੜਿਆਲ ਨੇ ਜੱਥੇਦਾਰ ਕਿਸ਼ਨ ਸਿੰਘ ਨੂੰ ਦਸਿਆ ਕਿ ਡੇਢ ਸੌ ਪਸਤੌਲ ਸਾਢੇ ਸਤ ਹਜ਼ਾਰ ਰੁਪਏ ਨੂੰ ਮਿਲਦੇ ਹਨ, ਪਰ ਦੇਣ ਵਾਲੇ ਦੀ ਇਹ ਸ਼ਰਤ ਹੈ ਕਿ ਸਾਰੇ ਪਸਤੌਲ ਇਕੱਠੇ ਹੀ ਖ਼ਰੀਦੇ ਜਾਣ। ਜੱਥੇਦਾਰ ਨੇ ਕਰਮ ਸਿੰਘ ਝਿੰਗੜ ਤੇ ਮਾਸਟਰ ਦਲੀਪ ਸਿੰਘ ਨਾਲ ਸਲਾਹ ਕੀਤੀ। ਝਿੰਗੜ ਨੇ ਦਸਿਆ ਕਿ ਠੇਕੇਦਾਰ ਬ੍ਰਹਮਾ ਸਿੰਘ ਸੰਧਵਾਂ ਉਸ ਦਾ ਮਿੱਤਰ ਹੈ, ਉਸ ਪਾਸੋਂ ਉਧਾਰ ਲੈਣ ਦੀ ਕੋਸ਼ਸ਼ ਕੀਤੀ ਜਾਵੇ। ਸੋ ਜੱਥੇਦਾਰ ਨੇ ਬ੍ਰਹਮਾ ਸਿੰਘ ਨੂੰ ਚਰਨ ਸਿੰਘ ਜਸੋਵਾਲ ਦੇ ਖੂਹ ਪੁਰ ਸਦ ਕੇ ਸਾਰੀ ਗੱਲ ਦੱਸੀ ਅਤੇ ਸਾਢੇ ਸਤ ਹਜ਼ਾਰ ਦੀ ਰਕਮ ਉਧਾਰ ਦੇਣ ਦੀ ਮੰਗ ਕੀਤੀ। ਬ੍ਰਹਮਾ ਸਿੰਘ ਨੇ ਦਸਿਆ ਕਿ ਇਤਨੀ ਰਕਮ ਉਸ ਪਾਸ ਨਹੀਂ ਹੈ, ਪਰ ਉਹ ਕਲਕੱਤੇ ਜਾ ਕੇ ਕੁੰਦਨ ਸਿੰਘ ਬਡੋਂ ਤੇ ਨਗੀਨਾ ਸਿੰਘ ਪਾਲਦੀ ਅਤੇ ਦੋ ਚਾਰ ਹੋਰ ਠੇਕੇਦਾਰਾਂ ਨਾਲ ਸਲਾਹ ਕਰੇਗਾ, ਜੇ ਉਨ੍ਹਾਂ ਸੰਮਤੀ ਪਰਗਟ ਕੀਤੀ ਤਾਂ ਬੜੀ ਛੇਤੀ ਇਤਨੀ ਰਕਮ ਇਕੱਠੀ ਕਰ ਕੇ ਜੱਥੇਦਾਰ ਦੇ ਦਸੇ ਪਤੇ ਪੁਰ ਮਨੀਆਰਡਰ ਕਰ ਦੇਵੇਗਾ।

# ਜਸੋਵਾਲ ਦੀਆਂ ਮੀਟਿੰਗਾਂ

## ਝੋਲੀਚੁਕਾਂ ਨੂੰ ਸੋਧਣ ਦੇ ਫ਼ੈਸਲੇ

੨੫ ਦਸੰਬਰ ੧੯੨੨ ਨੂੰ ਹਰੀ ਸਿੰਘ ਜਸੋਵਾਲ ਦੀ ਹਵੇਲੀ ਅੰਦਰ ਬੱਬਰ ਜੱਥੇ ਦੀ ਜਨਰਲ ਮੀਟਿੰਗ ਹੋਈ, ਜਿਸ ਵਿਚ ਜੱਥੇਦਾਰ ਕਿਸ਼ਨ ਸਿੰਘ, ਮਾਸਟਰ ਦਲੀਪ ਸਿੰਘ, ਕਰਮ ਸਿੰਘ ਝਿੰਗੜ, ਬਾਬੂ ਸੰਤਾ ਸਿੰਘ, ਕਰਮ ਸਿੰਘ ਦੌਲਤਪੁਰ, ਧੰਨਾ ਸਿੰਘ ਬਹਿਬਲਪੁਰ, ਉਦੇ ਸਿੰਘ, ਬੂਟਾ ਸਿੰਘ ਪੰਡੋਰੀ ਨਿਝਰਾਂ, ਆਸਾ ਸਿੰਘ ਭਕੜੂਦੀ, ਅਮਰ ਸਿੰਘ ਗਰੰਥੀ ਕੋਟ ਫ਼ਤੂਹੀ, ਹਰੀ ਸਿੰਘ, ਲਾਭ ਸਿੰਘ, ਤੇ ਕਰਮ ਸਿੰਘ ਜਸੋਵਾਲ ਹਾਜ਼ਰ ਸਨ । ਜੱਥੇਦਾਰ ਨੇ ਦੁਆਬੇ ਦੀ ਉਸ ਵੇਲੇ ਦੀ ਹਾਲਤ ਬਿਆਨ ਕਰਦਿਆਂ ਦਸਿਆ ਕਿ :—

"ਸਾਡੇ ਪਰਚਾਰ ਨਾਲ ਲੋਕਾਂ ਵਿਚ ਕਾਫ਼ੀ ਉਭਾਰ ਆਇਆ ਹੈ । ਆਮ ਲੋਕੀ ਸਾਡੇ ਪਰੋਗਰਾਮ ਨਾਲ ਸਹਿਮਤ ਹਨ ਅਤੇ ਅਥਾਹ ਹਮਦਰਦੀ ਰਖਦੇ ਹਨ । ਇਸ ਨਾਲ ਹਕੂਮਤ ਘਬਰਾ ਗਈ ਹੈ । ਉਸ ਨੇ ਜੱਥੇ ਦੇ ਆਗੂਆਂ ਦੀ ਗ੍ਰਿਫ਼ਤਾਰੀ ਵਾਸਤੇ ਇਨਾਮਾਂ ਦਾ ਭੀ ਐਲਾਨ ਕੀਤਾ ਹੈ । ਸੈਂਕੜੇ ਪੁਲਸੀਏ ਪਿੰਡਾਂ ਵਿਚ ਜ਼ਾਹਰਾ ਤੇ ਗੁਪਤ ਤੌਰ ਪੁਰ ਹਰਲ ਹਰਲ ਕਰਦੇ ਫਿਰਦੇ ਹਨ, ਅਤੇ ਡਰ ਦੇ ਰਹੇ ਹਨ ਕਿ ਬੱਬਰਾਂ ਨੂੰ ਅੰਨ-ਪਾਣੀ ਦੇਣ ਵਾਲਿਆਂ ਨੂੰ ਜੇਲ੍ਹੀਂ ਸੁਟ ਦਿੱਤਾ ਜਾਵੇਗਾ। ਹਕੂਮਤ ਹਜ਼ਾਰਾਂ ਰੁਪਏ ਖ਼ਰਚ ਕਰ ਕੇ ਥਾਂ ਥਾਂ ਆਪਣੇ ਏਜੰਟ ਪੈਦਾ ਕਰਨ ਦੀ ਕੋਸ਼ਸ਼ ਕਰ ਰਹੀ ਹੈ । ਅਸੀਂ ਚਿਰ ਤੋਂ ਝੋਲੀਚੁਕਾਂ ਨੂੰ ਖ਼ਤਮ ਕਰਨ ਦੇ ਐਲਾਨ ਕਰ ਰਹੇ ਹਾਂ, ਪਰ ਹੁਣ ਇਨ੍ਹਾਂ ਐਲਾਨਾਂ ਦੀ ਕੋਈ ਕੀਮਤ ਨਹੀਂ, ਜੇ ਇਨ੍ਹਾਂ ਨੂੰ ਅਮਲੀ ਸ਼ਕਲ ਨਾ ਦੇਈਏ । ਝੋਲੀਚੁਕ ਇਨ੍ਹਾਂ ਐਲਾਨਾਂ ਨੂੰ ਫੋਕੇ ਡਰਾਵੇ ਹੀ ਸਮਝਣ ਲਗ ਪਏ ਹਨ । ਸੂੰਢ ਵਿਖੇ ਭਾਈ ਸੁੰਦਰ ਸਿੰਘ ਦੀ ਗ੍ਰਿਫ਼ਤਾਰੀ ਤੋਂ ਬਾਅਦ ਤਾਂ ਝੋਲੀਚੁਕ ਇਹ ਪੱਕਾ ਖ਼ਿਆਲ ਲੈ ਬੈਠੇ ਹਨ ਕਿ ਬੱਬਰਾਂ ਵਲੋਂ ਉਨ੍ਹਾਂ ਨੂੰ ਜਾਨੀ

ਨੁਕਸਾਨ ਦਾ ਕੋਈ ਖ਼ਤਰਾ ਨਹੀਂ ।

"ਇਸ ਤਰ੍ਹਾਂ ਜਿੱਥੇ ਇਕ ਪਾਸੇ ਸਾਡੇ ਹੱਕ ਵਿਚ ਆਮ ਜਜ਼ਬਾ ਹੈ, ਉੱਥੇ ਹਕੂਮਤ ਦੀਆਂ ਜ਼ੁਲਮੀ ਤੇ ਫੁਟ-ਪਾਊ ਚਾਲਾਂ ਤੋਂ ਭੀ ਭਾਰੀ ਖ਼ਤਰਾ ਹੈ। ਲੋਕੀਂ ਹੁਣ ਆਮ ਮੰਗ ਕਰ ਰਹੇ ਹਨ ਕਿ ਖ਼ਾਸ ਖ਼ਾਸ ਝੋਲੀਚੁਕਾਂ ਨੂੰ ਖ਼ਤਮ ਕਰੋ। ਜੇ ਅਸੀਂ ਇਸ ਮੰਗ ਨੂੰ ਪੂਰਾ ਨਾ ਕੀਤਾ ਤਾਂ ਲੋਕਾਂ ਪੁਰ ਹਕੂਮਤੀ ਏਜੰਟਾਂ ਦਾ ਡਰ ਬੈਠ ਜਾਵੇਗਾ। ਅਸੀਂ ਹੁਣ ਕੇਵਲ ਤਦ ਹੀ ਅਗੇ ਵਧ ਸਕਦੇ ਹਾਂ ਜੇ ਹਕੂਮਤੀ ਏਜੰਟਾਂ ਨੂੰ ਨਕਾਰਾ ਕਰ ਦੇਈਏ। ਸਾਨੂੰ ਬਦਨਾਮ ਝੋਲੀਚੁਕਾਂ ਦਾ ਸਫ਼ਾਇਆ ਹੁਣੇ ਅਰੰਭ ਦੇਣਾ ਚਾਹੀਦਾ ਹੈ। ਇਸ ਨਾਲ ਛੋਟੇ-ਮੋਟੇ ਟੁਕੜ-ਬੋਚ ਸਹਿਮ ਕੇ ਚੁਪ ਕਰ ਜਾਣਗੇ ਅਤੇ ਨਵੇਂ ਏਜੰਟ ਪੈਦਾ ਹੋਣੋਂ ਰੁਕ ਜਾਣਗੇ । ਲੋਕਾਂ ਦੇ ਹੌਸਲੇ ਬਹੁਤ ਉੱਚੇ ਹੋ ਜਾਣਗੇ ਅਤੇ ਜੱਥਾ ਨਿਧੜਕ ਹੋ ਕੇ ਆਪਣਾ ਕੰਮ ਜਾਰੀ ਰਖ ਸਕੇਗਾ ।

"ਬੱਬਰ ਲਹਿਰ ਇਕ ਮੋੜ ਪੁਰ ਖੜੀ ਹੈ। ਮੋੜ ਨੂੰ ਦਲੇਰੀ ਤੇ ਅਕਲਮੰਦੀ ਨਾਲ ਲੰਘ ਜਾਓ ਤਾਂ ਛਾਲਾਂ ਮਾਰਦੇ ਅੱਗੇ ਵਧੀ ਜਾਓਗੇ । ਖੜੇ ਰਹੋਗੇ ਤਾਂ ਖ਼ਤਮ ਹੋ ਜਾਓਗੇ। ਦੂਜਾ ਕੋਈ ਰਾਹ ਨਹੀਂ ।"

ਸਾਰੇ ਹੀ ਜੱਥੇਦਾਰ ਦੇ ਨਿਰਨੇ ਨਾਲ ਸਹਿਮਤ ਸਨ । ਫ਼ੈਸਲਾ ਹੋਇਆ ਕਿ (੧) 'ਬੱਬਰ ਅਕਾਲੀ ਦੁਆਬਾ' ਦਾ ਅਗਲਾ ਨੰਬਰ ਉਸੇ ਦਿਨ ਹੀ ਪਰਕਾਸ਼ਤ ਕੀਤਾ ਜਾਵੇ ਅਤੇ ਉਸ ਵਿਚ ਬੱਬਰ ਜੱਥੇ ਦਾ ਝੋਲੀਚੁਕਾਂ ਦੇ ਸੁਧਾਰ ਅਰੰਭ ਦੇਣ ਦਾ ਫ਼ੈਸਲਾ ਛਾਪਿਆ ਜਾਵੇ, (੨) ਸਭ ਤੋਂ ਪਹਿਲਾਂ ਅਰਜਨ ਸਿੰਘ ਪਟਵਾਰੀ ਦਾ ਖ਼ਾਤਮਾ ਕੀਤਾ ਜਾਏ, ਕਿਉਂਕਿ ਉਸ ਨੇ ਮਾਸਟਰ ਮੋਤਾ ਸਿੰਘ ਨੂੰ ਗ੍ਰਿਫ਼ਤਾਰ ਕਰਵਾਇਆ ਸੀ, (੩) ਵਰਕਿੰਗ ਕਮੇਟੀ ਵਿਚਾਰ ਕਰ ਕੇ ਹਮਲਿਆਂ ਦਾ ਸਾਰਾ ਪਲੈਨ ਬਣਾਵੇ ਤੇ ਫ਼ੈਸਲਾ ਕਰੇ ਅਤੇ ਕੁਲ ਮੈਂਬਰ ਉਸ ਪੁਰ ਅਮਲ ਕਰਨ ।

## ਜਸੋਵਾਲ ਦੀ ਦੂਜੀ ਮੀਟਿੰਗ

੩੦-੩੧ ਦਸੰਬਰ ਨੂੰ ਹਰੀ ਸਿੰਘ ਦੀ ਹਵੇਲੀ ਵਿਚ ਪਹਿਲਾਂ ਵਰਕਿੰਗ ਕਮੇਟੀ ਦੀ ਅਤੇ ਮਗਰੋਂ ਦੂਜੀ ਜਨਰਲ ਮੀਟਿੰਗ ਹੋਈ, ਜਿਸ ਵਿਚ ਜੱਥੇਦਾਰ ਕਿਸ਼ਨ ਸਿੰਘ, ਬਾਬੂ ਸੰਤਾ ਸਿੰਘ, ਮਾਸਟਰ ਦਲੀਪ ਸਿੰਘ, ਕਰਮ ਸਿੰਘ ਝਿੰਗੜ, ਕਰਮ ਸਿੰਘ ਦੌਲਤਪੁਰ, ਤ੍ਰਿਦੇ ਸਿੰਘ ਧੰਨਾ ਸਿੰਘ ਬਹਿਬਲਪੁਰ, ਰਾਮ ਸਿੰਘ ਮੁਜ਼ਾਰਾ ਕਲਾਂ, ਆਸਾ ਸਿੰਘ ਭਕੜੂਦੀ ਸ਼ਾਮਲ ਸਨ।

ਵਰਕਿੰਗ ਕਮੇਟੀ ਨੇ ਜਨਰਲ ਮੀਟਿੰਗ ਵਿਚ ਆਪਣੇ ਫ਼ੈਸਲੇ ਸੁਣਾਏ ਕਿ:

(੧) ਕਿਸ ਝੋਲੀਚੁਕ ਨੂੰ ਕਦੋਂ ਤੇ ਕਿਸ ਨੇ ਖ਼ਤਮ ਕਰਨਾ ਹੈ, ਇਸ ਦਾ ਫ਼ੈਸਲਾ ਵਰਕਿੰਗ ਕਮੇਟੀ ਕਰੇਗੀ। ਕੋਈ ਆਪ-ਹੁਦਰਾ ਐਕਸ਼ਨ ਨਾ ਕਰੇ।

(੨) ਕੋਈ ਝੋਲੀਚੁਕ ਕਿਸੇ ਨੂੰ ਅਚਾਨਕ ਮਿਲ ਪਵੇ ਤਾਂ ਉਸ ਨੂੰ ਵਕਤ ਵਿਚਾਰ ਕੇ ਖ਼ਤਮ ਕਰ ਦੇਣ ਦਾ ਹੱਕ ਹੈ ਅਤੇ ਜ਼ਰੂਰੀ ਹੈ।

(੩) ਵਰਕਿੰਗ ਕਮੇਟੀ ਦੀ ਹਦਾਇਤ ਤੋਂ ਬਗ਼ੈਰ ਕਿਸੇ ਝੋਲੀਚੁਕ ਦੀ ਕੋਈ ਚੀਜ਼ ਨਾ ਉਠਾਈ ਜਾਵੇ। ਜਿੱਥੋਂ ਕੁਝ ਫ਼ੰਡ ਹੱਥ ਆਵੇ; ਉਹ ਫ਼ੈਸਲੇ ਅਨੁਸਾਰ ਬਗੈਰ ਭੋਰਿਉਂ ਵਰਕਿੰਗ ਕਮੇਟੀ ਪਾਸ ਪਹੁੰਚਾਇਆ ਜਾਵੇ, ਤਾ ਜੁ ਇਸ ਫ਼ੰਡ ਨਾਲ ਹਥਿਆਰ ਖ਼ਰੀਦੇ ਜਾ ਸਕਣ। ਬੱਬਰ ਜੱਥੇ ਦੇ ਮੈਂਬਰਾਂ ਦੇ ਸਧਾਰਨ ਲੋੜੀਂਦੇ ਅਤੇ "ਬੱਬਰ ਅਕਾਲੀ ਦੁਆਬਾ" ਅਖ਼ਬਾਰ ਦੇ ਖ਼ਰਚ ਪੂਰੇ ਕੀਤੇ ਜਾਣਗੇ।

(੪) ਐਕਸ਼ਨਾਂ ਦੇ ਦੌਰਾਨ ਝੋਲੀਚੁਕਾਂ ਦੇ ਬੱਚਿਆਂ ਨੂੰ ਹੱਥ ਨਾ ਲਾਇਆ ਜਾਵੇ ਅਤੇ ਨਾ ਹੀ ਕਿਸੇ ਔਰਤ ਦਾ ਅਪਮਾਨ ਕੀਤਾ ਜਾਵੇ।

(੫) ਬੱਬਰ ਜੱਥੇ ਦਾ ਮੈਂਬਰ ਉਹੋ ਰਹਿ ਸਕਦਾ ਹੈ ਜੋ ਹੁਕਮ ਹੋਣ ਪੁਰ ਸਾਰੇ ਕੰਮ ਛਡ ਕੇ ਲਗੀ ਹੋਈ ਡਿਊਟੀ ਪੂਰੀ ਕਰੇ।

(੬) ਝੋਲੀਚੁਕਾਂ ਦੇ ਨੱਕ, ਕੰਨ ਵਢਣ ਦਾ ਫ਼ੈਸਲਾ ਰੱਦ ਕੀਤਾ

ਜਾਂਦਾ ਹੈ, ਕਿਉਂਕਿ ਅਜਿਹਾ ਕਰਨ ਲਈ ਇਕ ਤਾਂ ਵਕਤ ਵਧੇਰੇ ਲਗਦਾ ਹੈ, ਦੂਜੇ ਝੋਲੀਚੁਕ ਜੀਊਂਦਾ ਰਹਿ ਜਾਣ ਕਰਕੇ ਐਕਸ਼ਨ ਕਰਨ ਵਾਲਿਆਂ ਦਾ ਪਤਾ ਲਗ ਸਕਦਾ ਹੈ, ਤੀਜੇ ਇਸ ਨਾਲ ਕਈ ਹਲਕਿਆਂ ਵਿਚ ਬੱਬਰਾਂ ਵਿਰੁਧ ਨਫ਼ਰਤ ਭੀ ਪੈਦਾ ਹੋ ਸਕਦੀ ਹੈ। ਅਗੋਂ ਤੋਂ ਝੋਲੀ-ਚੁਕ ਨੂੰ ਖ਼ਤਮ ਕਰ ਦੇਣਾ ਹੋਵੇਗਾ।

(੭) ਹਰ ਕਤਲ ਦਾ ਐਲਾਨ ਦੋ ਤਿੰਨ ਬੱਬਰਾਂ ਦੇ ਨਾਂ ਪੁਰ ਬੱਬਰ ਅਖ਼ਬਾਰ ਵਿਚ ਕੀਤਾ ਜਾਇਆ ਕਰੇਗਾ।

(੮) ਬਦਨਾਮ ਸ਼ਾਹੂਕਾਰਾਂ, ਝੋਲੀਚੁਕਾਂ ਅਤੇ ਹਕੂਮਤ ਦੀ ਜਾਇਦਾਦ ਨੂੰ ਲੁਟ ਲੈਣਾ ਜਾਇਜ਼ ਹੈ, ਪਰ ਇਸ ਤੋਂ ਬਿਨਾਂ ਹੋਰ ਕਿਸੇ ਦੇ ਮਾਲ ਜਾਂ ਧਨ ਨੂੰ ਹੱਥ ਲਾਣਾ ਜੁਰਮ ਸਮਝਿਆ ਜਾਏਗਾ। ਅਤੇ ਜੋ ਧਨ ਇਸ ਤਰ੍ਹਾਂ ਪਰਾਪਤ ਹੋਵੇ, ਉਸ ਨੂੰ ਜੱਥੇ ਦੇ ਸਾਂਝੇ ਫ਼ੰਡ ਵਿਚ ਪਾਇਆ ਜਾਵੇ, ਕੋਈ ਆਦਮੀ ਆਪਣੇ ਨਿਜੀ ਖ਼ਰਚ ਲਈ ਨਾ ਵਰਤੇ।



# ਤੀਜਾ ਕਾਂਡ

# ਬੱਬਰ ਲਹਿਰ ਦਾ ਚੜ੍ਹਾ ਅਤੇ ਸਖ਼ਤੀ ਦਾ ਦੌਰ

ਜਿਵੇਂ ਕਿ ਪਿੱਛੇ ਦੱਸ ਆਏ ਹਾਂ ਕਿ ਜਦ ਅਕਾਲੀ ਦਲ ਨੇ ਸ਼ਾਂਤਮਈ ਦੇ ਅਸੂਲ ਹੇਠਾਂ ਹੁਕਮ ਜਾਰੀ ਕੀਤਾ ਕਿ ਜਿਸ ਦਾ ਵਰੰਟ ਨਿਕਲ ਜਾਵੇ ਉਹ ਗ੍ਰਿਫ਼ਤਾਰੀ ਦੇ ਦੇਵੇ ਅਤੇ ਕੋਈ ਬੇਕਨੂੰਨੀ ਕਾਰਵਾਈ ਨਾ ਕਰੇ, ਤਾਂ ਅਣਖੀਲੇ ਇਨਕਲਾਬੀ ਵਰਕਰਾਂ ਨੇ ਇਸ ਆਤਮਘਾਤੀ ਪਟੜੀ ਪੁਰ ਚੜ੍ਹਨੋਂ ਇਨਕਾਰ ਕਰ ਦਿਤਾ। ਉਹਨਾਂ ਬਰਤਾਨਵੀ ਹਕੂਮਤ ਵਿਰੁਧ ਅਤੇ ਉਸ ਅਕਾਲੀ ਲੀਡਰਸ਼ਿਪ ਵਿਰੁੱਧ, ਜਿਸ ਨੇ ਹਕੂਮਤ ਦੇ ਅਤਿਆਚਾਰਾਂ ਮੂਹਰੇ ਲੰਮਾ ਪਏ ਰਹਿਣ ਦਾ ਫ਼ੈਸਲਾ ਕੀਤਾ ਸੀ, ਬਗ਼ਾਵਤ ਦਾ ਝੰਡਾ ਬੁਲੰਦ ਕੀਤਾ। ਇਹ ਸਿਰਲੱਥ ਅਕਾਲੀ ਵਰਕਰ ਬੱਬਰ ਲਹਿਰ ਦੇ ਮੋਢੀ ਬਣੇ।

## ਗ੍ਰਿਫ਼ਤਾਰੀਆਂ ਦੇ ਵਰੰਟ

ਬੱਬਰਾਂ ਵਲੋਂ ਪਿੰਡਾਂ ਵਿਚ ਨਵੰਬਰ ੧੯੨੧ ਤੋਂ ਬਾਕਾਇਦਾ ਬਾਗ਼ੀਆਨਾ ਪਰਚਾਰ ਅਰੰਭ ਹੋ ਚੁੱਕਾ ਸੀ। ਜਿੱਥੇ ਹਕੂਮਤ ਵਿਰੁੱਧ ਸ਼ਾਂਤੀ ਦੇ ਫੁਸਫੁਸੇ ਫ਼ਲਸਫ਼ੇ ਦੇ ਪਰਚਾਰਕਾਂ ਦੇ ਦੀਵਾਨਾਂ ਵਿਚ ਮਮੂਲੀ ਹਾਜ਼ਰੀ ਹੁੰਦੀ ਸੀ, ਉੱਥੇ ਬੱਬਰਾਂ ਦੇ ਦੀਵਾਨਾਂ ਵਿਚ ਗਹਿਮਾ-ਗਹਿਮ ਹੋਣ ਲੱਗੀ। ਲੋਕਾਂ ਵਿਚ ਹਕੂਮਤ ਵਿਰੁੱਧ ਨਫ਼ਰਤ ਅਤੇ ਜੋਸ਼ ਦਿਨੋ-ਦਿਨ ਵਧਣ ਲੱਗਾ। ਹਕੂਮਤ ਨੇ ਇਸ ਪਰਚਾਰ ਨੂੰ ਰੋਕਣ ਲਈ ਪਹਿਲਾ ਕਦਮ ਪਰਚਾਰਕਾਂ ਦੇ ਵਰੰਟ ਜਾਰੀ ਕਰਨ ਦਾ ਚੁਕਿਆ।

ਜੱਥੇਦਾਰ ਕਿਸ਼ਨ ਸਿੰਘ ਦੇ ਤਾਂ ਦੇਰ ਤੋਂ ਹੀ ਵਾਰੰਟ ਜਾਰੀ ਸਨ ਅਤੇ ਅਕਤੂਬਰ ੧੯੨੧ ਵਿਚ ਮੇਰੇ ਵੀ ਵਰੰਟ ਨਿਕਲ ਚੁੱਕੇ ਸਨ। ਮਾਰਚ ੧੯੨੨ ਤਕ ਲਗ ਪਗ ਸਭ ਬੱਬਰ ਪਰਚਾਰਕਾਂ ਦੇ ਵਰੰਟ ਨਿਕਲ ਗਏ ਸਨ। ਹਕੂਮਤ ਦਾ ਖ਼ਿਆਲ ਸੀ ਕਿ ਇਸ ਤਰ੍ਹਾਂ ਬੱਬਰ ਫੜੇ ਜਾਣ ਤੋਂ ਡਰਦੇ ਕਿਤੇ ਲੁਕ ਕੇ ਬਹਿ ਜਾਣਗੇ, ਪਰ ਗੱਲ ਸਗੋਂ ਇਸ ਦੇ ਉਲਟ ਹੋਈ। ਵਰੰਟਾਂ ਨੇ ਘਰ ਦੇ ਕੰਮ ਉੱਕੇ ਹੀ ਛੁਡਾ ਦਿੱਤੇ। ਪਹਿਲਾਂ ਕਿਤੇ ਕਿਤੇ ਦੀਵਾਨ ਹੁੰਦਾ ਸੀ, ਹੁਣ ਰੋਜ਼ ਹੀ, ਸਗੋਂ ਦਿਨ ਦੇ ਦੋ ਦੋ ਦੀਵਾਨ ਹੋਣ ਲੱਗੇ। ਲੋਕਾਂ ਦੀ ਹਮਦਰਦੀ ਵੀ ਬੱਬਰਾਂ ਨਾਲ ਬਹੁਤ ਵਧ ਗਈ ਸੀ।

## ਹਕੂਮਤ ਵਲੋਂ ਲੋਕਾਂ ਪੁਰ ਦਬਾਅ

ਬੱਬਰਾਂ ਦੇ ਫੜਨ ਵਾਸਤੇ ਕਈ ਪੁਲਸੀਏ ਅਤੇ ਸੂਹੇ ਪਿੰਡਾਂ ਵਿਚ ਛਡੇ ਗਏ। ਪਰ ਬੱਬਰ ਕਿਹੜੇ ਇਕ ਥਾਂ ਰਹਿੰਦੇ ਸਨ, ਸਵੇਰੇ ਕਿਤੇ, ਸ਼ਾਮੀਂ ਕਿਤੇ। ਫੇਰ ਹਰ ਥਾਂ ਲੋਕੀਂ ਸਾਂਭਣ ਵਾਲੇ ਮੌਜੂਦ ਸਨ। ਉਹ ਪਨਾਹ ਦੇਂਦੇ ਤੇ ਖ਼ੁਸ਼ੀ ਖ਼ੁਸ਼ੀ ਸਹਾਇਤਾ ਦੇਂਦੇ ਸਨ। ਕੋਈ ਬੱਬਰ ਹੱਥ ਨਾ ਆਇਆ। ਇਸ ਪੁਰ ਲੋਕਾਂ ਨੂੰ ਡਰਾਉਣ ਧਮਕਾਉਣ ਦੇ ਜਤਨ ਹੋਣ ਲਗੇ। ਪੁਲਸ ਨੇ ਬੱਬਰਾਂ ਨੂੰ ਰੋਟੀ ਦੇਣ ਅਤੇ ਦੀਵਾਨ ਲੁਆਉਣ ਵਾਲਿਆਂ ਨੂੰ ਤੰਗ ਕਰਨਾ ਸ਼ੁਰੂ ਕੀਤਾ। ਉਹਨਾਂ ਨੂੰ ਕਈ ਕਈ ਦਿਨ ਥਾਣੇ ਸੱਦ ਕੇ, ਬਿਠਾ ਕੇ ਉਨਾਂ ਦੇ ਕੰਮ-ਕਾਰ ਦਾ ਹਰਜ ਕੀਤਾ ਜਾਂਦਾ ਰਿਹਾ। ਅਖ਼ੀਰ ਬਹੁਤੇ ਲੋਕ ਥਾਣੇ ਜਾਣੋਂ ਹੀ ਇਨਕਾਰ ਕਰਨ ਲਗ ਪਏ। ਉਹਨਾਂ ਨੇ ਬੱਬਰਾਂ ਦੀ ਦੱਸੀ ਹੋਈ ਇਕ ਸਿੱਧੀ-ਸਾਦੀ ਗੱਲ ਯਾਦ ਕਰ ਲਈ ਕਿ ਉਹ ਬੇਬਸ ਸਨ, ਬੱਬਰ ਉਨ੍ਹਾਂ ਨੂੰ ਹਥਿਆਰ ਦਿਖਾ ਕੇ ਰੋਟੀ ਖਾ ਜਾਂਦੇ ਸਨ। ਕਈਆਂ ਆਖਣਾ ਕਿ ਉਨ੍ਹਾਂ ਨੂੰ ਕੀ ਪਤਾ, ਉਹ ਕਦੋਂ ਕੁ ਤੋਂ ਬੱਬਰ ਬਣ ਗਏ ਹਨ, ਉਹ ਤਾਂ ਸਾਡੇ ਰਿਸ਼ਤੇਦਾਰ ਜਾਂ ਲਾਗਿਓਂ ਚਾਗਿਓਂ ਹਨ, ਉਨ੍ਹਾਂ ਨੂੰ ਆਇਆਂ ਨੂੰ ਰੋਟੀ-ਪਾਣੀ ਕਿਵੇਂ ਨਾ ਪੁਛੀਏ।

ਨੰਬਰਦਾਰਾਂ ਨੂੰ ਪੁਲਸ ਵਲੋਂ ਆਖਿਆ ਗਿਆ ਕਿ ਜਦ

ਭੀ ਕੋਈ ਬੱਬਰ ਪਿੰਡ ਵਿਚ ਦੀ ਲੰਘੇ, ਠਹਿਰੇ ਜਾਂ ਦੀਵਾਨ ਕਰੇ, ਫੌਰਨ ਥਾਣੇ ਖ਼ਬਰ ਦਿਉ। ਪਹਿਲਾਂ ਪਹਿਲਾਂ ਤਾਂ ਕਈ ਇਤਲਾਹਾਂ ਦੇਣ ਭਜਦੇ ਰਹੇ, ਪਰ ਕੰਮ ਦਾ ਹਰਜ ਤੇ ਬੱਬਰਾਂ ਵਲੋਂ ਝੋਲੀਚੁਕਾਂ ਨੂੰ ਤਾੜਨਾ ਦੇ ਕਾਰਨ ਨੰਬਰਦਾਰਾਂ ਨੇ ਭੀ ਘੇਸਲ ਵਟ ਲਈ । ਪੁਲਸ ਨੂੰ ਕਿਸੇ ਹੋਰ ਰਾਹੀਂ ਪਤਾ ਲਗ ਜਾਂਦਾ ਸੀ ਤਾਂ ਨੰਬਰਦਾਰਾਂ ਨੂੰ ਡਾਂਟ-ਡਪਟ ਹੁੰਦੀ ਸੀ ਕਿ ਉਹ ਸੁੱਤੇ ਰਹਿੰਦੇ ਹਨ। ਬਹੁਤੇ ਨੰਬਰਦਾਰ ਉਤਰ ਦੇਣ ਲਗ ਪਏ ਕਿ ਉਹ ਰਹਿੰਦੇ ਤਾਂ ਜਾਗਦੇ ਹੀ ਸਨ, ਪਰ ਕੀ ਕਰਨ, ਬੱਬਰ ਤਾਂ ਦਿਨ-ਰਾਤ ਛਿੜੇ ਹੀ ਰਹਿੰਦੇ ਹਨ, ਉਹ ਇਤਲਾਹਾਂ ਦੇਣ ਲਗਣ ਤਾਂ ਘਰ ਦਾ ਸਾਰਾ ਕੰਮ-ਕਾਜ ਛੱਡ ਕੇ ਥਾਣੇ ਨੂੰ ਆਣ-ਜਾਣ ਵਿਚ ਹੀ ਰਹਿਣ।

ਇਸ ਪੁਰ ਪਿੰਡਾਂ ਵਿਚ ਪੁਲਸ ਦੀਆਂ ਵਧੇਰੇ ਗਸ਼ਤੀ ਟੋਲੀਆਂ ਚੱਕਰ ਲਾਉਣ ਵਾਸਤੇ ਭੇਜੀਆਂ ਗਈਆਂ । ਪੁਲਸੀਆਂ ਨੇ ਬੱਬਰਾਂ ਨੂੰ ਤਾਂ ਕੀ ਹੱਥ ਪਾਉਣਾ ਸੀ, ਆਂਦੇ-ਜਾਂਦੇ ਰਾਹੀਆਂ ਦਾ ਅਪਮਾਨ ਤੇ ਖੋਹ-ਖਿੰਝ ਕਰਨ ਲਗੇ। ਕਾਲੀ ਪਗੜੀ ਤੇ ਕਿਰਪਾਨ ਵਾਲੇ ਨੂੰ ਬੱਬਰ ਆਖ ਕੇ ਘੇਰ ਲੈਂਦੇ, ਥਾਣੇ ਵਲ ਧੂੰਦੇ ਅਤੇ ਰੁਪਿਆ-ਧੇਲੀ ਮਾਂਜ ਕੇ ਛਡ ਦੇਂਦੇ।

## ਜਨਤਾ ਵਲੋਂ ਹਮਦਰਦੀ

ਪੁਲਸ ਦੇ ਦਬਕਿਆਂ ਦੀ ਪਰਵਾਹ ਨਾ ਕਰ ਕੇ ਹਰ ਫ਼ਿਰਕੇ ਦੇ ਆਮ ਲੋਕੀਂ ਬੱਬਰਾਂ ਨਾਲ ਬੜੀ ਹਮਦਰਦੀ ਤੇ ਪ੍ਰੇਮ ਕਰਦੇ ਸਨ । ਬਾਹਰ ਖੇਤਾਂ ਵਿਚ ਕੰਮ ਕਰਦੇ ਕਿਰਸਾਨ ਲਾਗੋਂ ਲੰਘਦਿਆਂ ਬੱਬਰਾਂ ਨੂੰ ਅਵਾਜ਼ ਮਾਰ ਕੇ ਰੋਟੀ-ਪਾਣੀ ਪੁਛਦੇ, ਘੜੀ ਦੋ ਘੜੀ ਅਰਾਮ ਕਰਨ ਲਈ ਸੰਘਣੇ ਬ੍ਰਿਛ ਹੇਠਾਂ ਲੀੜਾ-ਕੱਪੜਾ ਵਿਛਾ ਦੇਂਦੇ ਅਤੇ ਉਹਨਾਂ ਦੀ ਰਖਿਆ ਲਈ ਆਲੇ-ਦੁਆਲੇ ਨਿਗ੍ਹਾ ਭੀ ਰਖਦੇ ਸਨ । ਉਹ ਬੱਬਰਾਂ ਨੂੰ ਪੁਲਸ ਦੀ ਗਸ਼ਤ ਤੋਂ ਖ਼ਬਰਦਾਰ ਕਰਦੇ, ਪਰ ਜੇ ਕਿਤੇ ਪੁਲਸੀ ਉਨ੍ਹਾਂ ਨੂੰ ਬੱਬਰਾਂ ਬਾਰੇ ਪੁੱਛਦੇ ਤਾਂ ਕੋਈ ਥਹੁ-ਪਤਾ ਨਾ ਫੜਾਂਦੇ, ਸਗੋਂ ਕਈ ਵੇਰੀ ਪੁਲਸ ਨੂੰ ਉਲਟੇ ਪਾਸੇ ਤੋਰ ਦਿੰਦੇ ਸਨ।

## ਅਮਨ-ਸਭਾ

ਇਕ ਪਾਸੇ ਹਕੂਮਤ ਨੇ ਲੋਕਾਂ ਪੁਰ ਪੁਲਸ ਰਾਹੀਂ ਕੱਸ ਪਾਉਣਾ ਸ਼ੁਰੂ ਕੀਤਾ, ਦੂਜੇ ਪਾਸੇ ਬੱਬਰਾਂ ਦੇ ਪਰਚਾਰ ਦਾ ਅਸਰ ਗੁਆਉਣ ਦੀ ਗ਼ਰਜ਼ ਨਾਲ ਪਿੰਡਾਂ ਦੇ ਨੰਬਰਦਾਰਾਂ, ਸੁਫ਼ੈਦਪੋਸ਼ਾਂ, ਜ਼ੈਲਦਾਰਾਂ, ਪੈਨਸ਼ਨੀਆਂ, ਲਾਸੈਂਸੀਆਂ ਅਤੇ ਹੋਰ ਜੀ-ਹਜ਼ੂਰੀਆਂ ਨੂੰ ਇਕੱਠੇ ਕਰ ਕੇ "ਅਮਨ ਸਭਾਵਾਂ" ਖੜੀਆਂ ਕਰਨੀਆਂ ਸ਼ੁਰੂ ਕੀਤੀਆਂ। ਇਹ ਸਭਾਵਾਂ ਪਿੰਡਾਂ ਵਿਚ ਪੰਚਾਇਤਾਂ ਤੇ ਦੀਵਾਨ ਲਾ ਕੇ ਹੇਠ ਲਿਖੇ ਪਰਕਾਰ ਦਾ ਪਰਚਾਰ ਕਰਦੀਆਂ ਸਨ :

"ਸਾਡੀ ਇਸ ਸਰਕਾਰ ਨੇ ਹਿੰਦੁਸਤਾਨ ਨੂੰ ਬਹਿਸ਼ਤ ਬਣਾ ਦਿੱਤਾ ਹੈ। ਸਾਡੇ ਲਈ ਗੱਡੀਆਂ, ਮੋਟਰਾਂ, ਸਕੂਲ, ਡਾਕਖਾਨੇ, ਨਹਿਰਾਂ ਤੇ ਹਸਪਤਾਲ ਕਾਇਮ ਕੀਤੇ ਹਨ। ਸਭ ਚੋਰੀ ਡਾਕੇ ਖ਼ਤਮ ਕਰ ਕੇ ਅਮਨ-ਸ਼ਾਂਤੀ ਦਾ ਰਾਜ ਕਾਇਮ ਕੀਤਾ ਹੈ। ਹੱਥ ਪੁਰ ਸੋਨਾ ਲੈ ਕੇ ਫਿਰੀ ਜਾਓ, ਕੋਈ ਅੱਖ ਉਠਾ ਕੇ ਨਹੀਂ ਦੇਖ ਸਕਦਾ। ਅਦਾਲਤਾਂ ਵਿਚ ਹੱਕੋ-ਹੱਕ ਨਿਬੇੜਾ ਹੁੰਦਾ ਹੈ। ਪਰ ਹੁਣ ਥੋੜੇ ਜਿਹੇ ਕਮਲੇ ਤੇ ਸਿਰ-ਫਿਰੇ ਲੋਕ ਪਿੰਡਾਂ ਵਿਚ ਫਿਰਨ ਲਗ ਪਏ ਹਨ। ਉਹ ਕਹਿੰਦੇ ਹਨ, ਮੁੜ ਸਿੱਖਾਂ ਦਾ ਰਾਜ ਲਿਆ ਕੇ ਕਾੜ੍ਹਨੀਆਂ ਵਿਚੋਂ ਦੁੱਧ ਚੁਕ ਚੁਕ ਪੀਣੇ ਹਨ। ਉਹ ਪੈਸੇ ਵਾਲਿਆਂ ਨੂੰ ਲੁਟਣ-ਮਾਰਨ ਤੇ ਭਲੇਮਾਣਸ ਬੰਦਿਆਂ ਨੂੰ ਕਤਲ ਕਰਨ ਦਾ ਪਰਚਾਰ ਕਰਦੇ ਹਨ। ਉਹ ਰਾਹੀਆਂ ਨੂੰ ਲੁਟ ਲੈਂਦੇ ਅਤੇ ਧੀਆਂ-ਭੈਣਾਂ ਤੋਂ ਰੋਟੀ ਖੋਹ ਕੇ ਖਾ ਜਾਂਦੇ ਹਨ। ਉਹ ਤਾਂ ਰਾਜ-ਰੌਲਾ ਪਾ ਕੇ ਮਨ-ਆਈਆਂ ਕਰਨਾ ਚਹੁੰਦੇ ਹਨ। ਪਰ ਇਹ ਅੰਗਰੇਜ਼ ਤਾਂ ਟੋਪੀ ਵਾਲੇ ਸਿਖ ਹਨ ਅਤੇ ਇਨ੍ਹਾਂ ਨੂੰ ਗੁਰੂਆਂ ਦੀ ਥਾਪਣਾ ਹੈ, ਇਸੇ ਕਰਕੇ ਇਹਨਾਂ ਦੀਆਂ ਪਤਾਲ ਜੜ੍ਹਾਂ ਹਨ। ਇਸ ਵਾਸਤੇ ਬੱਬਰਾਂ ਦੇ ਝਾਂਸੇ ਵਿਚ ਆ ਕੇ ਕੋਈ ਅਮਨ ਭੰਗ ਨਾ ਕਰੇ, ਸਗੋਂ ਉਹਨਾਂ ਦੀ ਇਤਲਾਹ ਸਰਕਾਰੇ ਦੇ ਕੇ ਨੇਕਨਾਮੀ ਹਾਸਲ ਕਰੇ।"

ਪਰ ਲੋਕਾਂ ਪੁਰ ਇਨ੍ਹਾਂ ਝੋਲੀਚੁਕ ਮਰਦੂਦਾਂ ਦਾ ਕੋਈ ਅਸਰ

ਨਹੀਂ ਸੀ ਪੈਂਦਾ । ਲੋਕਾਂ ਨੂੰ ਬੰਬ ਤੇ ਗੋਲੀਆਂ, ਗ਼ਦਰੀਆਂ ਦੀਆਂ ਫ਼ਾਂਸੀਆਂ, ਜਲ੍ਹਿਆਂ ਵਾਲੇ ਬਾਗ਼, ਮਾਰਸ਼ਲ-ਲਾਅ, ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ, ਗੁਰਦੁਆਰਿਆਂ ਦੀਆਂ ਬੇਅਦਬੀਆਂ, ਦੇਸ਼-ਭਗਤਾਂ ਦੀ ਫੜੋ-ਫੜੀ ਅਤੇ ਅਕਾਲੀਆਂ ਪੁਰ ਹੋ ਰਿਹਾ ਅਥਾਹ ਤਸ਼ੱਦਦ ਦਿਸ ਰਿਹਾ ਸੀ–ਜਿਹੜੇ ਇਸ ਬਲਦੀ ਅੱਗ ਨੂੰ ਅਮਨ ਸ਼ਾਂਤੀ ਦਾ ਰਾਜ ਆਖਣ, ਲੋਕ ਉਨ੍ਹਾਂ ਨੂੰ ਨਿਰਦਈ ਤੇ ਬੇ-ਹਯਾ ਨਾ ਕਹਿੰਦੇ ਤਾਂ ਹੋਰ ਕੀ ਕਹਿੰਦੇ । ਉਹ ਜਾਣਦੇ ਸਨ ਕਿ ਇਹ ਟੋਡੀ ਤੇ ਗ਼ਦਾਰ ਅਮਨ ਦੇ ਨਾਂ ਪੁਰ ਕੌਮੀ ਦੁਸ਼ਮਣ, ਬਰਤਾਨਵੀ ਸਾਮਰਾਜ ਦੇ ਛਿੱਤਰ ਖਾਂਦੇ ਰਹਿਣ ਨੂੰ ਅਮਨ-ਸ਼ਾਂਤੀ ਦੱਸਦੇ ਹਨ ।

ਇਨ੍ਹਾਂ "ਅਮਨ-ਸਭਾਵਾਂ" ਦੇ ਜਲਸਿਆਂ ਵਿਚ ਉੱਲੂ ਬੋਲਣ ਲਗੇ ਤਾਂ ਝੋਲੀਚੁਕਾਂ ਨੇ ਲੋਕਾਂ ਨੂੰ ਇਕੱਠੇ ਕਰਨ ਵਾਸਤੇ ਆਪਣੇ ਦੀਵਾਨਾਂ ਵਿਚ ਕੰਜਰੀਆਂ ਦੇ ਨਾਚ, ਬਾਜ਼ੀਆਂ, ਨਕਲਾਂ ਤੇ ਹੋਰ ਖੇਡ-ਤਮਾਸ਼ੇ ਤੇ ਮਠਿਆਈਆਂ ਵੰਡਣੀਆਂ ਸ਼ੁਰੂ ਕਰ ਦਿੱਤੀਆਂ । ਮੁੰਡੇ ਖੁੰਡੇ ਰੌਣਕ ਮੇਲਾ ਦੇਖਣ ਨੂੰ ਤਾਂ ਇਕੱਠੇ ਹੋ ਜਾਂਦੇ, ਪਰ ਜਦ ਝੋਲੀ-ਚੁਕੀ ਦਾ ਪਰਚਾਰ ਸ਼ੁਰੂ ਹੁੰਦਾ ਤਾਂ ਲੋਕੀਂ ਚਾਦਰਾਂ ਝਾੜ ਕੇ ਉਠ ਤੁਰਦੇ । ਫੇਰ ਅਫ਼ਸਰਾਂ ਦੇ ਦੌਰਿਆਂ ਪੁਰ ਲੋਕਾਂ ਨੂੰ ਇਕੱਠੇ ਕਰ ਕੇ ਉਹਨਾਂ ਨੂੰ ਪਰਚਾਰ ਪਿਆਉਣਾ ਸ਼ੁਰੂ ਕੀਤਾ ਪਰ ਲੋਕੀਂ ਓਥੇ ਹੀ ਕੁਰਲੀਆਂ ਕਰ ਕੇ ਆ ਜਾਂਦੇ ।

ਇਕ ਵਾਰੀ ਧੈਨੋਵਾਲੀ ਦੇ ਫਾਟਕ ਲਾਗੇ "ਅਮਨ-ਸਭਾ" ਦਾ ਪਰਚਾਰ ਕਰਨ ਦੇ ਬਹਾਨੇ ਵੀਹ-ਬਾਈ ਪਿੰਡਾਂ ਦੇ ਲੋਕ ਇਕੱਠੇ ਕੀਤੇ ਹੋਏ ਸਨ ਕਿ ਰਾਗੀ ਸਿੰਘਾਂ ਦਾ ਇਕ ਜੱਥਾ ਤਿਆਰ ਕੀਤਾ ਜਾਵੇ ਅਤੇ ਇਸ ਇਕੱਠ ਵਿਚ ਇਕ ਕਮੇਟੀ ਬਣਾਈ ਜਾਵੇ ਜਿਸ ਦੇ ਮਾਤਹਿਤ ਉਹ ਜੱਥਾ ਕੰਮ ਕਰੇ । ਦੀਵਾਨ ਦਾ ਪਰਧਾਨ ਭਾਨ ਸਿੰਘ ਬੜਿੰਗ ਸੀ, ਜੋ ਪੁਲਸ ਦਾ ਥਾਣੇਦਾਰ ਰਹਿ ਚੁੱਕਾ ਸੀ । ਸ਼ਾਮ ਸਿੰਘ ਜ਼ੈਲਦਾਰ ਤਲ੍ਹਣ ਅਤੇ ਜਮਾਂਦਾਰ ਦਲੀਪ ਸਿੰਘ ਸਲੇਮਪੁਰ ਆਦਿ ਝੋਲੀਚੁਕ ਉੱਥੇ ਮੌਜੂਦ ਸਨ । ਅਚਾਨਕ ਹੀ ਜੱਥੇਦਾਰ ਕਿਸ਼ਨ ਸਿੰਘ

ਹੋਤੀ, ਦਾਸ ਸੁੰਦਰ ਸਿੰਘ, ਕਰਮ ਸਿੰਘ ਝਿੰਗੜ ਅਤੇ ਮੂਲਾ ਸਿੰਘ ਬਾਹੋਵਾਲ ਸਮੇਤ ਦੀਵਾਨ ਵਿਚ ਆ ਪਹੁੰਚੇ। ਜੱਥੇਦਾਰ ਸਿੱਧਾ ਹੀ ਬਿਨ-ਪੁਛਿਓਂ ਹੀ ਸਟੇਜ ਪੁਰ ਜਾ ਚੜ੍ਹਿਆ। ਉਸ ਦੇ ਇਕ ਪਾਸੇ ਮੂਲਾ ਸਿੰਘ ਬਾਹੋਵਾਲ ਬੰਦੂਕ ਫੜੀ, ਦੂਜੇ ਪਾਸੇ ਕਰਮ ਸਿੰਘ ਝਿੰਗੜ ਤਲਵਾਰ ਸੂਤੀ ਖੜਾ ਹੋ ਗਿਆ। ਜੱਥੇਦਾਰ ਨੇ ਲੈਕਚਰ ਸ਼ੁਰੂ ਕਰ ਦਿੱਤਾ ਅਤੇ ਝੋਲੀਚੁਕਾਂ ਨੂੰ ਵੰਗਾਰਿਆ ਕਿ ਉਹ ਉਠ ਕੇ ਉਸ ਨੂੰ ਗ੍ਰਿਫ਼ਤਾਰ ਕਰਨ। ਪਰ ਝੋਲੀਚੁਕਾਂ ਦੇ ਤਾਂ ਆਪਣੇ ਸਾਹ ਸੁੱਕੇ ਹੋਏ ਸਨ। ਜੱਥੇਦਾਰ ਨੇ ਲੈਕਚਰ ਖ਼ਤਮ ਕੀਤਾ ਤਾਂ ਜੁਗਿੰਦਰ ਸਿੰਘ ਖ਼ੁਰਦਪੁਰ ਇਕ ਮੋਟਰ ਲੈ ਕੇ ਆ ਗਿਆ। ਬੱਬਰ ਉਸ ਵਿਚ ਬੈਠ ਕੇ ਚਲਦੇ ਹੋਏ।

ਇਸ ਤਰ੍ਹਾਂ ਕਈ ਵੇਰੀ ਬੱਬਰ, "ਅਮਨ-ਸਭੀਆਂ" ਦੇ ਦੀਵਾਨ ਉਹਨਾਂ ਨੂੰ ਹੀ ਨੰਗਾ ਕਰਨ ਵਾਸਤੇ ਵਰਤ ਜਾਂਦੇ ਸਨ।

## ਸਿੰਘਾਸਣ ਡੋਲਿਆ

ਹਾਲਤ ਬੇਕਾਬੂ ਹੁੰਦੀ ਵੇਖ ਕੇ ਜਲੰਧਰ ਦੇ ਡਿਪਟੀ ਕਮਿਸ਼ਨਰ ਨੇ ਸਤੰਬਰ ੧੯੨੨ ਦੇ ਅਖ਼ੀਰ ਖ਼ੁਫ਼ੀਆ ਪੁਲਸ ਦੇ ਜਰਨੈਲ **(D. I. G., C. I. D.)** ਨੂੰ ਇਕ ਲੰਮਾ ਖ਼ਤ ਲਿਖਿਆ ਕਿ ਜੇ ਹਕੂਮਤ ਨੇ ਝਬਦੇ ਹੀ ਕੋਈ ਖ਼ਾਸ ਕਦਮ ਨਾ ਪੁਟਿਆ ਤਾਂ ਸਰਕਾਰ ਦੇ ਵਫ਼ਾਦਾਰਾਂ ਦੇ ਕਤਲ ਅਰੰਭ ਹੋ ਜਾਣਗੇ ਅਤੇ ਪਿੰਡਾਂ ਵਿਚ ਸਰਕਾਰੀ ਮਸ਼ੀਨ ਢਹਿ-ਢੇਰੀ ਹੋ ਜਾਵੇਗੀ। ਉਸ ਨੇ ਮੰਗ ਕੀਤੀ ਕਿ ਬੱਬਰ ਲਹਿਰ ਨੂੰ ਦਬਾਉਣ ਵਾਸਤੇ ਉਚੇਚੀ ਕਾਰਵਾਈ ਕੀਤੀ ਜਾਵੇ। ਇਸ ਪੁਰ ਡੀ. ਆਈ. ਜੀ. ਨੇ ਖ਼ਾਨ ਬਹਾਦਰ ਮੀਰ ਫ਼ਜ਼ਲ ਇਮਾਮ ਡਿਪਟੀ ਸੁਪ੍ਰੰਟੰਡੰਟ ਪੁਲਸ ਸੀ. ਆਈ. ਡੀ. ਨੂੰ ਜ਼ਿਲਾ ਜਲੰਧਰ ਦੀ ਪੁਲਸ ਨਾਲ ਮਿਲ-ਵਰਤਨ ਕਰਨ ਲਈ ਨੀਯਤ ਕੀਤਾ ਅਤੇ ਹਦਾਇਤ ਕੀਤੀ ਕਿ ਉਹ ਹਾਲਾਤ ਨੂੰ ਸੁਧਾਰਨ ਲਈ ਪੂਰਾ ਪੂਰਾ ਜ਼ੋਰ ਲਾਵੇ।

## ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਪੱਤਰ

ਸਤੰਬਰ ੧੯੨੨ ਨੂੰ ਜੱਥੇਦਾਰ ਕਿਸ਼ਨ ਸਿੰਘ ਨੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਕ ਉਚੇਚੇ ਪੱਤਰ ਵਿਚ ਲਿਖਿਆ :

"ਕਿਉਂ ਐਵੇਂ ਗੁਰੂ ਕੇ ਬਾਗ ਵਿਚ ਸਿੱਖਾਂ ਦੇ ਹੱਡ ਕੁਟਵਾਉਂਦੇ ਹੋ ਅਤੇ ਲੋਕਾਂ ਨੂੰ ਬੇਲੋੜੀਆਂ ਕੁਰਬਾਨੀਆਂ ਦੇਣ ਪੁਰ ਮਜਬੂਰ ਕਰਦੇ ਹੋ ? ਜੇ ਤੁਸੀਂ ਇਸ ਸਰਕਾਰ ਤੋਂ ਗੁਰਦੁਆਰਿਆਂ ਅਤੇ ਦੇਸ਼ ਦੀ ਪੂਰਨ ਅਜ਼ਾਦੀ ਦੇ ਚਾਹਵਾਨ ਹੋ ਤਾਂ ਇਸ ਦਾ ਮੁਕਾਬਲਾ ਕਰਨ ਲਈ ਸ੍ਰੀ ਸਾਹਿਬ ਉਠਾਉਣੀ ਪਵੇਗੀ। ਜੇ ਤੁਸੀਂ ਇਹ ਰਸਤਾ ਫੜੋ ਤਾਂ ਮੈਂ ਸੈਂਕੜੇ ਜੱਥੇ ਲੈ ਕੇ ਅੰਮ੍ਰਿਤਸਰ ਪੁਜ ਸਕਦਾ ਹਾਂ।"

ਇਹ ਪੱਤਰ ਦੇ ਕੇ ਬਤਨ ਸਿੰਘ ਪੰਡੋਰੀ ਨਿਝਰਾਂ ਨੂੰ ਅੰਮ੍ਰਿਤਸਰ ਭੇਜਿਆ ਗਿਆ। ਇਸ ਨੂੰ ਸ਼੍ਰੋਮਣੀ ਕਮੇਟੀ ਦੇ ਸਕੱਤਰ ਭਗਤ ਜਸਵੰਤ ਸਿੰਘ ਨੇ ਪੜ੍ਹਿਆ ਅਤੇ ਇਹ ਕਹਿ ਕੇ ਵਾਪਸ ਕਰ ਦਿੱਤਾ ਕਿ ਜੱਥੇਦਾਰ ਹੋਰਾਂ ਨੂੰ ਕਹਿਣਾ ਉਹ ਇਹੋ ਜਿਹੇ ਪੱਤਰ ਸ਼੍ਰੋਮਣੀ ਕਮੇਟੀ ਨੂੰ ਨਾ ਲਿਖਿਆ ਕਰਨ ।

## ਸੰਤ ਕਰਤਾਰ ਸਿੰਘ ਦ ਗਿਰ ਜਾਣਾ

ਸੰਤ ਕਰਤਾਰ ਸਿੰਘ ਨੂੰ ਦਫ਼ਾ ੧੦੭ ਵਿਚ ਜਲੰਧਰ ਸਟੇਸ਼ਨ ਤੋਂ ਜੂਨ ੧੯੨੨ ਦੇ ਮਹੀਨੇ ਗ੍ਰਿਫਤਾਰ ਕਰ ਲਿਆ ਗਿਆ ਸੀ, ਕਿਉਂਕਿ ਉਸ ਨੇ ਭੀ ਕੁਝ ਤਕਰੀਰਾਂ ਕੀਤੀਆਂ ਸਨ । ਉਸ ਤੋਂ ਦੋ ਹਜ਼ਾਰ ਰੁਪਏ ਦੀ ਨੇਕ-ਚਲਨੀ ਦੀ ਜ਼ਮਾਨਤ ਮੰਗੀ, ਜੋ ਉਸ ਨੇ ਦੇਣ ਤੋਂ ਇਨਕਾਰ ਕਰ ਦਿੱਤਾ। ਇਸ ਕਰਕੇ ਉਸ ਨੂੰ ਇਕ ਸਾਲ ਦੀ ਕੈਦ ਦੀ ਸਜ਼ਾ ਹੋਈ ਤੇ ਜਿਹਲਮ ਜੇਲ੍ਹ ਵਿਚ ਭੇਜ ਦਿੱਤਾ ਗਿਆ।

ਪਰ ਵੇਹਲੀਆਂ ਤੇ ਖੁਲ੍ਹੀਆਂ ਖਾਣ ਵਾਲੇ ਸੰਤ ਦੀ ਛੇਤੀ ਹੀ ਬਸ ਹੋ ਗਈ। ਉਸ ਨੇ ਪੁਲਸ ਨੂੰ ਕੰਮ ਦੇਣ ਦਾ ਇਕਰਾਰ ਕਰ ਕੇ ਮਾਫ਼ੀ ਮੰਗ ਲਈ, ਜਿਸ ਪੁਰ ਉਸ ਨੂੰ ਨਵੰਬਰ ਦੇ ਸ਼ੁਰੂ ਵਿਚ ਹੀ

ਰਿਹਾ ਕਰ ਦਿੱਤਾ ਗਿਆ। ਜੱਥੇਦਾਰ ਕਿਸ਼ਨ ਸਿੰਘ ਅਤੇ ਬਾਬੂ ਸੰਤਾ ਸਿੰਘ ਨੇ ਉਸ ਨੂੰ ਮਾਫ਼ੀ ਮੰਗਣ ਪੁਰ ਬੜੀ ਝਾੜ ਪਾਈ, ਤਾਂ ਉਸ ਨੇ ਭੀ ਅਗੋਂ ਲਈ ਇਤਬਾਰ ਬਣਾਉਣ ਵਾਸਤੇ ਬੜਾ ਸ਼ੋਕ ਪਰਗਟ ਕਰਨਾ ਸ਼ੁਰੂ ਕਰ ਦਿੱਤਾ। ਪਰ ਜੱਥੇਦਾਰ ਨੇ ਸਾਰਿਆਂ ਨੂੰ ਉਸ ਤੋਂ ਹੁਸ਼ਿਆਰ ਰਹਿ ਕੇ ਕੰਮ ਲੈਣ ਦੀ ਹਦਾਇਤ ਕਰ ਦਿੱਤੀ।

## ਮਾ: ਮੋਤਾ ਸਿੰਘ ਜੀ ਦੀ ਗ੍ਰਿਫ਼ਤਾਰੀ

ਇਸ ਮਹੀਨੇ ੧੫ ਜੂਨ ੧੯੨੨ ਨੂੰ ਮਾ: ਮੋਤਾ ਸਿੰਘ ਜੀ ਨੂੰ ਆਪ ਦੇ ਪਿੰਡ ਪਤਾਰੇ ਤੋਂ ਗਿਫ਼ਤਾਰ ਕਰ ਲਿਆ ਗਿਆ, ਜਦੋਂ ਕਿ ਆਪ ਜੰਗਲ-ਪਾਣੀ ਹੋਣ ਵਾਸਤੇ ਪਿੰਡੋਂ ਬਾਹਰ ਗਏ ਹੋਏ ਸਨ।

ਆਪ ਕਾਫ਼ੀ ਦੇਰ ਚੱਕਰਵਰਤੀ ਰਹੇ ਸਨ ਤੇ ਇਸ ਸਮੇਂ ਵਿਚ ਬੱਬਰ-ਲਹਿਰ ਦਾ ਮੁੱਢ ਬੰਨ੍ਹਣ ਵਿਚ ਕਾਫ਼ੀ ਹਿੱਸਾ ਲਿਆ ਸੀ, ਤੇ ਆਪਣੇ ਪਰਚਾਰ ਦੁਆਰਾ ਕਾਫ਼ੀ ਉਭਾਰ ਲਿਆਂਦਾ ਸੀ। ਕੋਟ ਫ਼ਤੂਹੀ ਦੇ ਭਾਰੀ ਦੀਵਾਨ ਵਿਚੋਂ ਪੁਲਸ ਦੀ ਹਾਜ਼ਰੀ ਵਿਚ ਪਰਚਾਰ ਕਰ ਕੇ ਆਪ ਸਾਫ਼ ਨਿਕਲ ਗਏ ਸਨ। ਮਾਸਟਰ ਹੋਰਾਂ ਦੇ ਗੁਪਤ-ਵਾਸ ਬਾਰੇ ਤੇ ਪੁਲਸ ਦੇ ਘੇਰੇ ਵਿਚੋਂ ਨਿਕਲ ਜਾਣ ਦੇ ਸੰਬੰਧ ਵਿਚ ਇਲਾਕੇ ਵਿਚ ਬਹੁਤ ਚਰਚਾ ਸੀ। ਅਸਲ ਗੱਲ ਇਹ ਸੀ ਕਿ ਬੱਬਰ ਸਾਥੀਆਂ ਦੀ ਹਾਜ਼ਰੀ ਵਿਚ ਪੁਲਸ ਆਪ ਨੂੰ ਹੱਥ ਪਾਉਣੋਂ ਡਰਦੀ ਸੀ।

ਆਪ ਦੀ ਗ੍ਰਿਫ਼ਤਾਰੀ ਬਾਰੇ ਅਰਜਨ ਸਿੰਘ ਪਟਵਾਰੀ ਹਰੀਪੁਰ ਵਾਲੇ ਪੁਰ ਸ਼ੱਕ ਕੀਤਾ ਗਿਆ। ਉਸ ਨੂੰ ਮਾਰਨ ਵਾਸਤੇ ਤਿੰਨ ਹਮਲੇ ਭੀ ਕੀਤੇ ਗਏ, ਪਰ ਉਹ ਬਚ ਜਾਂਦਾ ਰਿਹਾ। ਬਾਅਦ ਵਿਚ ਅਸਲੀਅਤ ਦਾ ਪਤਾ ਲੱਗਾ ਕਿ ਉਹ ਨਿਰਦੋਸ਼ ਸੀ। ਦੋਸ਼ੀ ਕੋਈ ਹੋਰ ਸੀ।

## ਵੱਡੇ ਪੁਲਸ ਅਫ਼ਸਰਾਂ ਦੀ ਮੀਟਿੰਗ

ਮੀਰ ਫ਼ਜ਼ਲ ਇਮਾਮ ਨੇ ਮਹੀਨਾ ਕੁ ਭਰ ਥਾਣਿਆਂ ਦੇ ਦੌਰੇ ਕਰ ਕੇ, ਕਾਗ਼ਜ਼-ਪੱਤਰ ਵਿਚਾਰ ਕੇ ਅਤੇ ਆਪਣੀ ਪੁਲਸੀ ਤਾਕਤ ਤੋਲ

ਕੇ ਇਕ ਰਪੋਰਟ ਡੀ. ਆਈ. ਜੀ.,ਸੀ. ਆਈ. ਡੀ. ਨੂੰ ਭੇਜੀ। ਇਸ ਵਿਚ ਉਸ ਨੇ ਲਿਖਿਆ ਕਿ "ਦੁਆਬਾ ਦੀ ਸਿਖ ਵੱਸੋਂ ਵਿਚ ਇਹ ਖ਼ਿਆਲ ਆਮ ਹੈ ਕਿ ਬਰਤਾਨਵੀ ਰਾਜ ਬਸ ਕੁਝ ਦਿਨਾਂ ਦਾ ਹੀ ਪ੍ਰਾਹੁਣਾ ਹੈ ਅਤੇ ਸਿਖ ਰਾਜ ਕਾਇਮ ਹੋਣ ਵਾਲਾ ਹੈ । ਜ਼ੈਲਦਾਰ, ਨੰਬਰਦਾਰ ਅਤੇ ਹੋਰ ਵਫ਼ਾਦਾਰ ਆਪਣੀ ਜਾਨ ਨੂੰ ਖ਼ਤਰਾ ਦੇਖ ਕੇ ਅਤੇ ਅਕਾਲੀਆਂ ਹੱਥੋਂ ਬੇਇੱਜ਼ਤੀ ਤੋਂ ਡਰਦੇ ਗਵਾਹੀ ਦੇਣ ਜਾਂ ਅਕਾਲੀਆਂ ਵਿਰੁੱਧ ਖ਼ਬਰ ਦੇਣ ਨੂੰ ਭੀ ਤਿਆਰ ਨਹੀਂ। ਇਸ ਲਈ ਇਹ ਜ਼ਰੂਰੀ ਹੈ ਕਿ ਸਰਕਾਰ ਦੀ ਸਾਖ਼ ਕਾਇਮ ਕਰਨ ਲਈ ਫ਼ੌਰੀ ਕਾਰਵਾਈ ਕੀਤੀ ਜਾਵੇ।"

ਮੀਰ ਫ਼ਜ਼ਲ ਇਮਾਮ ਦੀ ਰਪੋਰਟ ਪੁਰ ਵਿਚਾਰ ਕਰ ਕੇ ਛੇਤੀ ਫ਼ੈਸਲੇ ਲੈਣ ਅਤੇ ਚਾਲੂ ਕਰਨ ਵਾਸਤੇ ਨਵੰਬਰ ੧੯੨੨ ਵਿਚ ਵੱਡੇ ਵੱਡੇ ਪੁਲਸ ਅਫ਼ਸਰਾਂ ਦੀ ਮੀਟਿੰਗ ਜਲੰਧਰ ਵਿਖੇ ਹੋਈ । ਇਸ ਵਿਚ ਮਿਸਟਰ ਆਈਸਮੌਂਗਰ ਡੀ. ਆਈ. ਜੀ., ਸੀ. ਆਈ. ਡੀ., ਮਿਸਟਰ ਜੈਕਬ ਡਿਪਟੀ ਕਮਿਸ਼ਨਰ ਜਲੰਧਰ, ਖ਼ਾਨ ਬਹਾਦਰ ਸ਼ੇਖ਼ ਅਬਦੁਲ ਅਜ਼ੀਜ਼ ਸੁਪ੍ਰੰਟੰਡੰਟ ਸੀ. ਆਈ. ਡੀ., ਖ਼ਾਨ ਬਹਾਦਰ ਫ਼ਜ਼ਲ ਇਮਾਮ ਡਿਪਟੀ ਸੁਪ੍ਰੰਟੰਡੰਟ ਸੀ. ਆਈ, ਡੀ., ਸੁਪ੍ਰੰਟੰਡੰਟ ਪੁਲਸ ਜਲੰਧਰ ਅਤੇ ਸੁਪ੍ਰੰਟੰਡੰਟ ਪੁਲਸ ਹੁਸ਼ਿਆਰਪੁਰ ਨੇ ਹਿੱਸਾ ਲਿਆ।

ਬੜੀ ਡੂੰਘੀ ਵਿਚਾਰ ਮਗਰੋਂ ਹੇਠ ਲਿਖੇ ਫ਼ੈਸਲੇ ਕੀਤੇ ਗਏ :-

(੧) ਬੱਬਰ ਲਹਿਰ ਨੂੰ ਦਬਾਉਣ ਵਾਸਤੇ ਵਧੇਰੇ ਸਖ਼ਤ ਕਦਮ ਉਠਾਏ ਜਾਣ। (੨) ਜੱਥੇਦਾਰ ਕਿਸ਼ਨ ਸਿੰਘ, ਐਡੀਟਰ ਕਰਮ ਸਿੰਘ ਤੇ ਕਰਮ ਸਿੰਘ ਝਿੰਗੜ ਆਦਿ ਮਫ਼ਰੂਰ ਬੱਬਰ ਅਕਾਲੀ ਲੀਡਰਾਂ ਦੀ ਗ੍ਰਿਫ਼ਤਾਰੀ ਵਾਸਤੇ ਇਨਾਮ ਰਖੇ ਜਾਣ । (੩) ਜ਼ਿਲਾ ਜਲੰਧਰ ਅਤੇ ਹੁਸ਼ਿਆਰਪੁਰ ਦਾ ਇਕ ਸਾਂਝਾ ਸਪੈਸ਼ਲ ਸਟਾਫ਼ ਕਾਇਮ ਕਰ ਕੇ ਬੱਬਰ ਲਹਿਰ ਵਿਰੁੱਧ ਪੁਲਸ ਦੀਆਂ ਸਰਗਰਮੀਆਂ ਨੂੰ ਮੇਲ ਕੇ ਚਲਾਇਆ ਜਾਵੇ। (੪) ਮੀਰ ਫ਼ਜ਼ਲ ਇਮਾਮ ਇਸ ਸਪੈਸ਼ਲ ਸਟਾਫ਼ ਨਾਲ ਮਿਲ ਕੇ ਕੰਮ ਕਰੇ।

ਇਸ ਤਰ੍ਹਾਂ ਨਵੰਬਰ ੧੯੨੨ ਤੋਂ ਫ਼ਜ਼ਲ ਇਮਾਮ ਨੇ ਤਫ਼ਤੀਸ਼

ਦਾ ਕੰਮ ਸ਼ੁਰੂ ਕੀਤਾ।

## ਇਨਾਮਾਂ ਦਾ ਪਹਿਲਾ ਐਲਾਨ

੩੦ ਨਵੰਬਰ ੧੯੨੨ ਨੂੰ ਬੱਬਰ ਆਗੂਆਂ ਦੀ ਗ੍ਰਿਫ਼ਤਾਰੀ ਲਈ ਇਕ ਇਨਾਮੀ ਇਸ਼ਤਿਹਾਰ ਕਢਿਆ ਗਿਆ, ਜਿਸ ਵਿਚ ਹੇਠ ਲਿਖੇ ਅਨੁਸਾਰ ਇਨਾਮ ਨੀਯਤ ਕੀਤੇ ਗਏ :

| | |
|---|---|
| ਜੱਥੇਦਾਰ ਕਿਸ਼ਨ ਸਿੰਘ ... ... ... | ੨੦੦੦ ਰੁਪਿਆ |
| ਐਡੀਟਰ ਕਰਮ ਸਿੰਘ ਦੌਲਤਪੁਰ .. | ੧੦੦੦ ,, |
| ਕਰਮ ਸਿੰਘ ਝਿੰਗੜ ... ... | ੫੦੦ ,, |
| ਦਲੀਪ ਸਿੰਘ ਗੋਸਲ ... ... | ੫੦੦ ,, |
| ਦਲੀਪ ਸਿੰਘ ਭਕੜੂਦੀ ... .. | ੨੫੦ ,, |

ਇਹ ਇਨਾਮੀ ਇਸ਼ਤਿਹਾਰ ਦੁਆਬੇ ਦੇ ਪਿੰਡ ਪਿੰਡ ਲਾਏ ਗਏ।

## ਝਿੰਗੜ ਅਤੇ ਗੋਸਲ ਦੀ ਗ੍ਰਿਫ਼ਤਾਰੀ

ਬ੍ਰਹਮਾ ਸਿੰਘ ਠੇਕੇਦਾਰ ਨੇ ਵਾਅਦਾ ਤਾਂ ਕਰ ਲਿਆ ਸੀ ਕਿ ਉਹ ਕਲਕੱਤੇ ਜਾ ਕੇ ਹਥਿਆਰ ਖ਼ਰੀਦਣ ਵਾਸਤੇ ਪੈਸਾ ਇਕੱਠਾ ਕਰ ਕੇ ਭੇਜੇਗਾ, ਪਰ ਅਸਲ ਵਿਚ ਉਸ ਨੇ ਆਪਣਾ ਪੱਲਾ ਹੀ ਛੁੜਾਇਆ ਸੀ। ਉਹ ਬਹੁਤ ਡਰੂ ਹੋਣ ਕਰਕੇ ਦਿਲੋਂ ਇਹ ਕੰਮ ਕਰਨਾ ਨਹੀਂ ਸੀ ਚਾਹੁੰਦਾ। ਜਦ ਕਈ ਦਿਨਾਂ ਤਕ ਕਲਕੱਤਿਓਂ ਕੋਈ ਉੱਤਰ ਨਾ ਆਇਆ ਤਾਂ ਬੱਬਰ ਜੱਥੇ ਨੇ ਫ਼ੈਸਲਾ ਕੀਤਾ ਕਿ ਕਰਮ ਸਿੰਘ ਝਿੰਗੜ ਨੂੰ ਛੇਤੀ ਉਗਰਾਹੀ ਕਰ ਕੇ ਲਿਆਉਣ ਵਾਸਤੇ ਕਲਕੱਤੇ ਭੇਜਿਆ ਜਾਵੇ।

ਕਰਮ ਸਿੰਘ ਝਿੰਗੜ ਦਾ ਭਰਾ ਕੇਹਰ ਸਿੰਘ, ਆਤਮਾ ਸਿੰਘ ਬੀਕਾ ਨੂੰ ਦਸੰਬਰ ੧੯੨੨ ਦੇ ਅਖ਼ੀਰ ਮਿਲਿਆ ਸੀ ਅਤੇ ਆਤਮਾ ਸਿੰਘ ਨੂੰ ਆਖਿਆ ਸੀ, "ਜਦ ਭੀ ਕਰਮ ਸਿੰਘ ਮਿਲੇ, ਉਸ ਨੂੰ ਕਹਿਣਾ ਕਿ ਮਾਈ ਬੀਮਾਰ ਹੈ ਅਤੇ ਕੁਝ ਜ਼ਮੀਨ ਦੀ ਰਜਿਸਟਰੀ ਕਰਵਾਉਣੀ ਹੈ, ਇਸ ਲਈ ਇਕ ਵੇਰੀ ਜ਼ਰੂਰੀ ਘਰ ਆਵੇ।" ਇਹ

ਸੁਨੇਹਾ ਮਿਲਣ ਕਰਕੇ ਕਰਮ ਸਿੰਘ ਝਿੰਗੜ ਕਲਕੱਤੇ ਜਾਣ ਤੋਂ ਪਹਿਲਾਂ ੫ ਜਨਵਰੀ ੧੯੨੩ ਨੂੰ ਆਪਣੇ ਪਿੰਡ ਨੂੰ ਚਲਿਆ ਗਿਆ, ਨਾਲ ਦਲੀਪ ਸਿੰਘ ਗੋਸਲ ਅਤੇ ਆਤਮਾ ਸਿੰਘ ਬੀਕਾ ਭੀ ਸਨ। ਆਤਮਾ ਸਿੰਘ ਨੂੰ ਢੰਗਿਆਂ ਨੂੰ ਭੇਜ ਦਿਤਾ ਗਿਆ, ਤਾਂ ਜੁ ਉਹ ਥਾਣੇ ਦੇ ਲਾਗੇ ਰਹਿ ਕੇ ਪੁਲਸ ਦੀ ਹਰਕਤ ਪੁਰ ਅੱਖ ਰਖੇ, ਅਤੇ ਜਦੋਂ ਕੋਈ ਸ਼ੱਕ ਪੱਵੇ ਤਾਂ ਕੇਹਰ ਸਿੰਘ ਨੂੰ ਪਤਾ ਕਰ ਦੇਵੇ। ਸ਼ਾਮ ਨੂੰ ਪੁਲਸ ਤਿਆਰ ਹੁੰਦੀ ਦੇਖ ਕੇ ਆਤਮਾ ਸਿੰਘ ਝਿੰਗੜਾਂ ਨੂੰ ਦੌੜਿਆ ਆਇਆ ਤੇ ਕੇਹਰ ਸਿੰਘ ਨੂੰ ਖ਼ਬਰ ਦਿੱਤੀ। ਕੇਹਰ ਸਿੰਘ ਨੇ ਆਖਿਆ ਕਿ ਫ਼ਿਕਰ ਦੀ ਕੋਈ ਗੱਲ ਨਹੀਂ, ਕਿਉਂਕਿ ਉਸ ਨੇ ਕਰਮ ਸਿੰਘ ਤੇ ਦਲੀਪ ਸਿੰਘ ਨੂੰ ਪਰੇ ਕਰ ਦਿੱਤਾ ਸੀ। ਪਰ ਅਸਲ ਵਿਚ ਉਸ ਦੀ ਸ਼ਰਾਰਤ ਸੀ। ਘੜੀ ਕੁ ਮਗਰੋਂ ਪੁਲਸ ਆ ਗਈ ਅਤੇ ਕਰਮ ਸਿੰਘ, ਦਲੀਪ ਸਿੰਘ ਤੇ ਆਤਮਾ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ। ਆਤਮਾ ਸਿੰਘ ਨੂੰ ਥਾਣੇ ਲਿਜਾ ਕੇ ਛੱਡ ਦਿੱਤਾ, ਕਿਉਂਕਿ ਉਸ ਦੇ ਵਰੰਟ ਨਹੀਂ ਸਨ। ਕਰਮ ਸਿੰਘ ਅਤੇ ਦਲੀਪ ਸਿੰਘ ਪੁਰ ਬਾਗੀਆਨਾ ਤਕਰੀਰਾਂ ਦੇ ਦੋਸ਼ ਵਿਚ ਦਫ਼ਾ ੧੨੪-ੳ ਤੇ ੧੫੩-ੳ ਹੇਠ ਮੁਕੱਦਮਾ ਚਲਿਆ। ੧੪ ਮਾਰਚ ੧੯੨੩ ਨੂੰ ਦਲੀਪ ਸਿੰਘ ਨੂੰ ਪੰਜ ਸਾਲ ਅਤੇ ਕਰਮ ਸਿੰਘ ਨੂੰ ਚਾਰ ਸਾਲ ਕੈਦ ਦੀ ਸਜ਼ਾ ਹੋਈ।

## ਪ੍ਰਾਗਪੁਰ ਛਾਪਾ

ਸੰਤ ਕਰਤਾਰ ਸਿੰਘ ਨੂੰ ਜੇਲ੍ਹ ਤੋਂ ਆਇਆਂ ਦੋ ਢਾਈ ਮਹੀਨੇ ਹੋ ਚੁੱਕੇ ਸਨ। ਉਸ ਨੇ ਖ਼ਿਆਲ ਕੀਤਾ ਕਿ ਹੁਣ ਬੱਬਰਾਂ ਦਾ ਉਸ ਪੁਰ ਕੀਤਾ ਸ਼ੱਕ ਮਿਟ ਗਿਆ ਹੋਵੇਗਾ, ਇਸ ਲਈ ਉਸ ਨੇ ਜੱਥੇਦਾਰ ਕਿਸ਼ਨ ਸਿੰਘ ਨੂੰ ਫੜਾਉਣ ਦਾ ਜਤਨ ਕੀਤਾ। ੨੪ ਜਨਵਰੀ ੧੯੨੩ ਨੂੰ ਜੱਥੇਦਾਰ ਪ੍ਰਾਗਪੁਰ ਵਿਖੇ ਬੇਲਾ ਸਿੰਘ ਦੀ ਹਵੇਲੀ ਵਿਚ ਠਹਿਰਿਆ ਹੋਇਆ ਸੀ। ਸੰਤ ਕਰਤਾਰ ਸਿੰਘ ਨੇ ਉਧਰ ਪੁਲਸ ਨੂੰ ਖ਼ਬਰ ਕਰ ਦਿੱਤੀ, ਏਧਰ ਆਪਣੇ ਆਪ ਨੂੰ ਸ਼ੱਕ ਤੋਂ ਬਚਾਉਣ ਵਾਸਤੇ ਜੱਥੇਦਾਰ ਨੂੰ

ਆਖਿਆ ਕਿ ਉਹ ਬੇਲਾ ਸਿੰਘ ਦੀ ਹਵੇਲੀ ਨਾ ਸੰਵਿਆ ਕਰੇ, ਕਿਉਂਕਿ ਇਹ ਅੱਡਾ ਸ਼ੱਕੀ ਹੋ ਚੁੱਕਾ ਸੀ। ਸੰਤ ਨੇ ਸੋਚਿਆ ਕਿ ਹਨੇਰਾ ਹੋਣ ਕਰਕੇ ਜੱਥੇਦਾਰ ਨੇ ਉਸ ਵੇਲੇ ਕਿਧਰ ਜਾਣਾ ਸੀ, ਕੇਵਲ ਆਪ ਸੱਚੇ ਹੋ ਰਹੋ। ਪਰ ਜੱਥੇਦਾਰ ਨੇ ਉਸ ਦੀ ਗੱਲ ਸਵੀਕਾਰ ਕਰ ਲਈ ਅਤੇ ਬੇਲਾ ਸਿੰਘ ਨੂੰ ਕੁਝ ਕਾਗਜ਼ ਦੇ ਕੇ ਦੂਜੇ ਪਿੰਡ ਚਲੇ ਗਏ। ਤੜਕ-ਸਾਰ ਪੁਲਸ ਨੇ ਆ ਕੇ ਬੇਲਾ ਸਿੰਘ ਦੀ ਹਵੇਲੀ ਨੂੰ ਘੇਰਾ ਪਾ ਲਿਆ। ਤਲਾਸ਼ੀ ਲਈ ਗਈ, ਉੱਥੇ ਨਾ ਬੰਦਾ ਸੀ, ਨਾ ਪੰਛੀ, ਪੁਲਸ ਨੂੰ ਬੜੀ ਨਿਰਾਸਤਾ ਹੋਈ। ਜਿਹੜੇ ਕਾਗਜ਼ ਜੱਥੇਦਾਰ ਉੱਥੇ ਛੱਡ ਗਿਆ ਸੀ, ਉਹ ਇਕ ਝੁਲ ਵਿਚੋਂ ਮਿਲ ਗਏ। ਚਲੋ ਜਾਂਦੇ ਚੋਰ ਦੀ ਲੰਗੋਟੀ ਹੀ ਸਹੀ।

## ਡਾਕੂਆਂ ਨੂੰ ਸਿੱਧੇ ਰਾਹ ਪਾਇਆ

ਵਰਿਆਮ ਸਿੰਘ ਧੁੱਗਾ, ਬੰਤਾ ਸਿੰਘ ਤੇ ਦਲੀਪ ਧਾਮੀਆਂ, ਧੰਨਾ ਸਿੰਘ ਕੋਟਲੀ ਬਾਵਾ ਦਾਸ ਅਤੇ ਦੱਮਣ ਸਿੰਘ ਪੰਡੋਰੀ ਮਹਿਤਮਾ ਆਦਿ ੧੯੨੩ ਦੇ ਸ਼ੁਰੂ ਤਕ ਡਾਕੇ, ਧਾੜੇ ਤੇ ਚੋਰੀਆਂ ਦਾ ਕੰਮ ਕਰਦੇ ਹੁੰਦੇ ਸਨ। ਪਰ ਬੱਬਰਾਂ ਦਾ ਪਰਚਾਰ ਸੁਣ ਕੇ ਅਤੇ 'ਬੱਬਰ ਅਕਾਲੀ' ਪਰਚਾ ਪੜ੍ਹ ਕੇ ਉਨ੍ਹਾਂ ਦੇ ਦਿਲ ਨੂੰ ਠੋਕਰ ਲੱਗੀ ਅਤੇ ਬੱਬਰਾਂ ਦਾ ਪ੍ਰੋਗਰਾਮ ਪਸੰਦ ਆਇਆ। ਆਖ਼ਰ ਇਹ ਜੱਥੇਦਾਰ ਕਿਸ਼ਨ ਸਿੰਘ ਤੇ ਬਾਬੂ ਸੰਤਾ ਸਿੰਘ ਨੂੰ ੧੬ ਫ਼ਰਵਰੀ ੧੯੨੩ ਨੂੰ ਮਿਲੇ। ਜੱਥੇਦਾਰ ਨੇ ਇਹਨਾਂ ਨੂੰ ਮੱਤ ਦਿੱਤੀ, "ਤੁਸੀਂ ਬੜੇ ਬਹਾਦਰ ਤੇ ਦਲੇਰ ਹੋ, ਪਰ ਇਸ ਦਾ ਕਿਸੇ ਨੂੰ ਕੋਈ ਫ਼ਾਇਦਾ ਨਹੀਂ, ਤੁਸੀਂ ਸਗੋਂ ਆਪਣੀ ਦਲੇਰੀ ਨੂੰ ਆਪਣਾ ਹੀ ਜੀਵਨ ਨਸ਼ਟ ਕਰਨ ਵਾਸਤੇ ਵਰਤਿਆ ਹੈ। ਤੁਸੀਂ ਹਕੂਮਤ ਦੇ ਭਗੌੜੇ ਹੋ ਤੇ ਅਸੀਂ ਭੀ। ਪਰ ਦੋਹਾਂ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਲੋਕ ਤੁਹਾਨੂੰ ਭੈੜੀਆਂ ਨਜ਼ਰਾਂ ਨਾਲ ਵੇਖਦੇ ਹਨ ਅਤੇ ਸਾਡਾ ਸਤਿਕਾਰ ਕਰਦੇ ਹਨ। ਤੁਹਾਨੂੰ ਕੋਈ ਦਿਲੋਂ ਰੋਟੀ ਦੇ ਕੇ ਖ਼ੁਸ਼ ਨਹੀਂ, ਸਾਨੂੰ ਹਰ ਇਕ ਛੁਪਾਉਂਦਾ ਤੇ ਮਦਦ ਦਿੰਦਾ ਹੈ। ਕਾਰਨ ਇਹ

ਹੈ ਕਿ ਤੁਸੀਂ ਦੇਸ਼ ਵਾਸਤੇ ਕੁਝ ਨਹੀਂ ਕਰਦੇ, ਤੁਹਾਨੂੰ ਕੇਵਲ ਆਪਣਾ ਪੇਟ ਭਰਨ ਤੇ ਐਸ਼-ਇਸ਼ਰਤ ਕਰਨ ਨਾਲ ਗਰਜ਼ ਹੈ। ਤੁਸੀਂ ਜਿਸ ਦਿਨ ਫੜੇ ਗਏ, ਫਾਹੇ ਟੰਗਿਆ ਜਾਣਾ ਹੈ। ਕਿਸੇ ਨੇ ਹਾ ਦਾ ਨਾਹਰਾ ਨਹੀਂ ਮਾਰਨਾ, ਸਗੋਂ ਖ਼ੁਸ਼ ਹੋਣਾ ਹੈ ਅਤੇ ਮਗਰੋਂ ਤੁਹਾਡੀਆਂ ਬਦਖੋਈਆਂ ਹੋਣੀਆਂ ਹਨ। ਫੜੇ ਜਾਣ ਪੁਰ ਫਾਹੇ ਅਸਾਂ ਭੀ ਲਗਣਾ ਹੈ, ਪਰ ਕੁਲ ਦੁਨੀਆ ਨੇ ਸਾਡਾ ਸੋਗ ਕਰਨਾ ਹੈ, ਸਾਡੇ ਨਾਉਂ ਹਮੇਸ਼ਾ ਜੀਊਂਦੇ ਰਹਿਣੇ ਹਨ, ਸਾਡੇ ਗੀਤ ਬਣਨੇ ਹਨ, ਕਿਉਂਕਿ ਸਾਡੇ ਜਤਨ ਦੇਸ਼ ਦੀ ਬੰਦ-ਖ਼ਲਾਸ ਕਰਨ ਵਿਚ ਇਕ ਬੜਾ ਹਿੱਸਾ ਪਾ ਰਹੇ ਹਨ। ਆਓ! ਹੋਸ਼ ਤੇ ਵਿਚਾਰ ਕਰੋ, ਪਿਛਲੀਆਂ ਕੀਤੀਆਂ ਪੁਰ ਪਸ਼ਚਾਤਾਪ ਕਰੋ ਅਤੇ ਮੁਲਕ ਦੀ ਅਜ਼ਾਦੀ ਵਾਸਤੇ ਸਾਡਾ ਸਾਥ ਦੇਵੋ।"

ਕਾਫ਼ੀ ਲੰਮੀ ਵਿਚਾਰ ਮਗਰੋਂ ਇਨ੍ਹਾਂ ਨੇ ਅੱਗੇ ਵਾਸਤੇ ਲਕੀਰ ਖਿਚ ਦਿੱਤੀ ਅਤੇ ਬੱਬਰ ਜੱਥੇ ਨਾਲ ਰਲਣ ਦੀ ਇੱਛਾ ਪਰਗਟ ਕੀਤੀ। ਬਾਬੂ ਸੰਤਾ ਸਿੰਘ ਨੇ ਬੱਬਰ ਜੱਥੇ ਦੇ ਨਿਯਮ ਸਮਝਾਏ ਕਿ (੧) ਹਰ ਰੋਜ਼ ਪੰਜਾਂ ਬਾਣੀਆਂ ਦਾ ਪਾਠ ਕਰਨਾ ਪਏਗਾ, (੨) ਜ਼ਾਤੀ ਰੜਕਾਂ ਕਢਣ ਲਈ ਕੋਈ ਐਕਸ਼ਨ ਨਹੀਂ ਕਰਨਾ, (੩) ਬਹੂ ਬੇਟੀਆਂ ਦੀ ਇੱਜ਼ਤ ਪੁਰ ਹੱਥ ਨਹੀਂ ਪਾਉਣਾ, ਕੋਈ ਚੀਜ਼ ਨਹੀਂ ਚੁਕਣੀ, (੪) ਜੱਥੇ ਦੇ ਹੁਕਮ ਦੀ ਪਾਲਣਾ ਕਰਨੀ।

ਇਨ੍ਹਾਂ ਸਾਰਿਆਂ ਨੇ ਸਭ ਨਿਯਮ ਕਬੂਲ ਕੀਤੇ ਅਤੇ ਬੱਬਰ ਜੱਥੇ ਵਿਚ ਸ਼ਾਮਲ ਹੋ ਗਏ।

## ਬੇ-ਪਨਾਹ ਤਸ਼ੱਦਦ

੧੦ ਫ਼ਰਵਰੀ ੧੯੨੩ ਨੂੰ ਜ਼ੈਲਦਾਰ ਬਿਸ਼ਨ ਸਿੰਘ ਰਾਣੀਥੂਆ ਦੇ ਕਤਲ ਹੋ ਜਾਣ ਪੁਰ ਹਕੂਮਤ ਨੂੰ ਅੱਗ ਲੱਗ ਉੱਠੀ। ਉਸ ਨੇ ਪੁਲਸ ਨੂੰ ਕਰੜੀ ਹਦਾਇਤ ਕੀਤੀ ਕਿ ਜਿਵੇਂ ਭੀ ਹੋ ਸਕੇ, ਇਸ ਕਤਲ ਦਾ ਛੇਤੀ ਤੋਂ ਛੇਤੀ ਸੁਰਾਗ ਲਾ ਕੇ ਦੋਸ਼ੀਆਂ ਨੂੰ ਪਕੜਿਆ ਜਾਵੇ। ਇਸ ਪੁਰ ਪੁਲਸ ਨੇ ਆਮ ਅਕਾਲੀਆਂ ਦੀਆਂ ਬੇਗਿਣਤ

ਗ੍ਰਿਫਤਾਰੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ । ਜਿਹੜਾ ਕਾਲੀ ਪਗ ਜਾਂ ਕਿਰਪਾਨ ਵਾਲਾ ਨਜ਼ਰ ਆਉਂਦਾ ਜਾਂ ਜਿਸ ਨੂੰ ਪਿੰਡ ਦੇ ਨੰਬਰਦਾਰ ਅਕਾਲੀ ਦਸਦੇ, ਉਸ ਨੂੰ ਫੜ ਲਿਆ ਜਾਂਦਾ । ਦੁਆਬੇ ਵਿਚ ਰੋਜ਼ ਦੇ ਪੰਜ ਪੰਜ ਸਤ ਸਤ ਸੌ ਅਕਾਲੀ ਪੁਲਸ-ਹਿਰਾਸਤ ਹੇਠ ਲਏ ਗਏ । ਸਖ਼ਤ ਕੁਟ-ਮਾਰ ਤੇ ਬੇ-ਇੱਜ਼ਤੀ ਕਰ ਕੇ ਬਿਸ਼ਨ ਸਿੰਘ ਦੇ ਕਤਲ ਬਾਰੇ ਪੁਛ-ਗਿਛ ਕੀਤੀ ਜਾਂਦੀ ਰਹੀ । ਕਈਆਂ ਨੂੰ ਕੁਝ ਝਾੜ-ਝੰਬ ਕੇ ਛਡ ਦਿੱਤਾ ਜਾਂਦਾ ਸੀ, ਪਰ ਕਈਆਂ ਨੂੰ ਲੰਮੇ ਅਰਸੇ ਲਈ ਤਸੀਹੇ ਦੇ ਦੇ ਕੇ ਬੱਬਰਾਂ ਬਾਰੇ ਪੁਛਿਆ ਜਾਂਦਾ ਸੀ । ਜਿਹੜੇ ਅਕਾਲੀ ਸ਼ਾਂਤਮਾਈ ਦੇ ਹੀ ਪੁਜਾਰੀ ਸਨ, ਉਨ੍ਹਾਂ ਨਾਲ ਭੀ ਸਖ਼ਤੀ ਵਰਤਣ ਵਿਚ ਕੋਈ ਫ਼ਰਕ ਨਹੀਂ ਰਖਿਆ ਗਿਆ । ਹਨੇਰ ਮਚਿਆ ਹੋਇਆ ਸੀ । ਵੱਡੇ ਅਫ਼ਸਰ ਕਿਸੇ ਦੀ ਕੋਈ ਸ਼ਕਾਇਤ ਨਹੀਂ ਸਨ ਸੁਣਦੇ, ਸਗੋਂ ਸ਼ਕਾਇਤ ਕਰਨ ਵਾਲੇ ਨੂੰ ਅਣਖੀ ਬੰਦਾ ਸਮਝ ਕੇ ਹਕੂਮਤ-ਵਿਰੋਧੀ ਅਤੇ ਬੱਬਰ-ਹਮਦਰਦ ਦਸ ਕੇ ਹੋਰ ਗਿੱਦੜ-ਕੁਟ ਕਰਦੇ ਸਨ ।

## ਜਸੋਵਾਲ ਦੀ ਤੀਜੀ ਮੀਟਿੰਗ

੨੨ ਫ਼ਰਵਰੀ ੧੯੨੩ ਨੂੰ ਹਰਦਿਤ ਸਿੰਘ ਜੱਸੋਵਾਲ ਦੀ ਹਵੇਲੀ ਵਿਚ ਜੱਥੇਦਾਰ ਕਿਸ਼ਨ ਸਿੰਘ, ਬਾਬੂ ਸੰਤਾ ਸਿੰਘ, ਧੰਨਾ ਸਿੰਘ ਬਹਿਬਲਪੁਰ, ਉਦੇ ਸਿੰਘ ਰਾਮਗੜ੍ਹ, ਬੂਟਾ ਸਿੰਘ ਪੰਡੋਰੀ, ਆਸਾ ਸਿੰਘ ਬਕਰੂਦੀ, ਹਰਬਖਸ਼ ਸਿੰਘ ਤੇ ਹਰਦਿਤ ਸਿੰਘ ਆਦਿ ਦੀ ਇਕ ਮੀਟਿੰਗ ਵਿਚ ਇਹ ਵਿਚਾਰ ਹੋਈ ਕਿ ਬਿਸ਼ਨ ਸਿੰਘ ਕੇ ਕਤਲ ਦੇ ਸਬੰਧ ਵਿਚ ਆਮ ਲੋਕਾਂ ਪੁਰ ਬੜਾ ਤਸ਼ੱਦਦ ਹੋ ਰਿਹਾ ਹੈ । ਇਸ ਨਾਲ ਡਰ ਹੈ ਕਿ ਲੋਕਾਂ ਵਿਚ ਇਹੋ ਜਿਹਾ ਖ਼ਿਆਲ ਪੈਦਾ ਨਾ ਹੋ ਜਾਵੇ ਕਿ ਬੱਬਰ ਝੋਲੀਚੁਕਾਂ ਦਾ ਕਤਲ ਕਰ ਕੇ ਆਮ ਲੋਕਾਂ ਨੂੰ ਤੰਗ ਕਰਵਾ ਰਹੇ ਹਨ। ਇਸ ਵਾਸਤੇ ਇਹ ਜ਼ਰੂਰੀ ਹੈ ਕਿ ਦੋ ਜਾਂ ਤਿੰਨ ਆਦਮੀ ਅਜਿਹੇ ਨੀਯਤ ਕੀਤੇ ਜਾਣ, ਜਿਨ੍ਹਾਂ ਦੇ ਨਾਮ ਪੁਰ ਬਿਸ਼ਨ ਸਿੰਘ ਦੇ ਕਤਲ ਦਾ ਐਲਾਨ ਕੀਤਾ ਜਾਵੇ ਅਤੇ ਅਗੋਂ ਲਈ ਭੀ ਹਰ ਕਤਲ ਦਾ ਐਲਾਨ ਉਨ੍ਹਾਂ ਦੇ ਨਾਂ

ਪੂਰ ਹੀ ਹੋਇਆ ਕਰੇ।

ਇਸ ਗੱਲ ਨੂੰ ਸਾਰਿਆਂ ਨੇ ਪਸੰਦ ਕੀਤਾ, ਪਰ ਕਰਮ ਸਿੰਘ ਐਡੀਟਰ ਅਤੇ ਕੁਝ ਇਕ ਹੋਰ ਬੱਬਰਾਂ ਦੇ ਗ਼ੈਰ-ਹਾਜ਼ਰ ਹੋਣ ਕਰਕੇ ਫ਼ੈਸਲਾ ਨਾ ਹੋ ਸਕਿਆ।

## ਜੱਥੇਦਾਰ ਕਿਸ਼ਨ ਸਿੰਘ ਦੀ ਗ੍ਰਿਫ਼ਤਾਰੀ

• ਕਾਬਲ ਸਿੰਘ ਪਿੰਡ ਬੜਿੰਗ ਦਾ ਇਕ ਸਾਧਾਰਨ ਜਿਹਾ ਆਦਮੀ ਸੀ, ਪਰ ਉਸ ਦਾ ਸਹੁਰਾ ਲਾਭ ਸਿੰਘ ਢੱਡਾ ਬੜਾ ਸ਼ੈਤਾਨ ਸੀ। ਉਸ ਨੇ ਕਾਬਲ ਸਿੰਘ ਨੂੰ ਸਲਾਹ ਦਿੱਤੀ ਕਿ ਉਹ ਜੱਥੇਦਾਰ ਦੇ ਪਿੰਡ ਦਾ ਹੋਣ ਕਰਕੇ ਉਸ ਦੀ ਗ੍ਰਿਫ਼ਤਾਰੀ ਦਾ ਕੰਮ ਅਸਾਨੀ ਨਾਲ ਕਰ ਸਕਦਾ ਸੀ। ਉਨ੍ਹਾਂ ਦਿਨਾਂ ਦਾ ਦੋ ਹਜ਼ਾਰ ਰੁਪਿਆ ਕੋਈ ਥੋੜੀ ਜਿਹੀ ਗੱਲ ਨਹੀਂ ਸੀ। ਦੋਵੇਂ ਲੋਭੀ ਹੋ ਗਏ।

ਕਾਬਲ ਸਿੰਘ ਇਕ ਹਕੀਮ ਕਮਰੁੱਦੀਨ ਕੋਲੋਂ ਹਕੀਮੀ ਦਾ ਕੰਮ ਸਿਖਦਾ ਸੀ। ਇਹ ਹਕੀਮ ਭੀ ਪਹਿਲਾਂ ਬੜਿੰਗ ਵਿਚ ਹੀ ਰਹਿੰਦਾ ਸੀ, ਪਰ ਫੇਰ ਪੰਡੋਰੀ ਮਾਹਲ ਜ਼ਿਲਾ ਹੁਸ਼ਿਆਰਪੁਰ ਵਿਚ ਚਲਾ ਗਿਆ ਸੀ। ਕਾਬਲ ਸਿੰਘ ਨੇ ਜੱਥੇਦਾਰ ਨਾਲ ਹੌਲੀ ਹੌਲੀ ਮਿਲਾਪ ਪੈਦਾ ਕਰ ਲਿਆ ਅਤੇ ਆਖਿਆ ਕਿ ਉਹ ਬੀਮਾਰ ਬੱਬਰਾਂ ਦੀ ਸੇਵਾ ਕਰ ਦਿਆ ਕਰੇਗਾ। ਇਸ ਤਰ੍ਹਾਂ ਇਤਬਾਰ ਬੰਨ੍ਹਾ ਕੇ ਕਾਬਲ ਸਿੰਘ ੨੫ ਫ਼ਰਵਰੀ ੧੯੨੩ ਵਾਲੀ ਰਾਤ ਜੱਥੇਦਾਰ ਨੂੰ ਆਪਣੇ ਨਾਲ ਪੰਡੋਰੀ ਮਹਲ ਵਿਚ ਲੈ ਗਿਆ ਅਤੇ ਉਧਰ ਪੁਲਸ ਨੂੰ ਖ਼ਬਰ ਦੇ ਦਿਤੀ। ੨੬ ਫ਼ਰਵਰੀ ਨੂੰ ਸਵੇਰੇ ਮੂੰਹ ਹਨੇਰੇ ਹੀ ਮਿਸਟਰ ਮਾਥਿਊਸ ਨੈਬ ਸੁਪ੍ਰੰਟੰਡੰਟ ਪੁਲਸ ਜਲੰਧਰ ਨੇ ਘੇਰਾ ਆ ਪਾਇਆ। ਉਸ ਵੇਲੇ ਕਾਬਲ ਸਿੰਘ ਵਲੋਂ ਦਗੇ ਦੇ ਕਾਰਨ ਜੱਥੇਦਾਰ ਪਾਸ ਸਿਵਾਏ ਕਿਰਪਾਨ ਦੇ ਹੋਰ ਕੋਈ ਹਥਿਆਰ ਨਾ ਹੋਣ ਕਰਕੇ ਆਪ ਨੂੰ ਗ੍ਰਿਫ਼ਤਾਰੀ ਦੇਣ ਪੁਰ ਮਜਬੂਰ ਹੋਣਾ ਪਿਆ।

## ਆਸਾ ਸਿੰਘ ਦੀ ਗ੍ਰਿਫ਼ਤਾਰੀ

੨੬ ਫ਼ਰਵਰੀ ੧੯੨੩ ਨੂੰ ਆਸਾ ਸਿੰਘ ਤੇ ਉਦੇ ਸਿੰਘ ਨੂੰ ਕਰਮ ਸਿੰਘ ਐਡੀਟਰ ਤੇ ਰਾਮ ਸਿੰਘ ਮੁਜ਼ਾਰਾ ਕਲਾਂ ਪਿੰਡ ਕੁਲੇਵਾਲ ਵਿਚ ਮਿਲ ਪਏ। ਆਸਾ ਸਿੰਘ ਤੇ ਕਰਮ ਸਿੰਘ ਦੌਲਤਪੁਰ ਨੂੰ ਜਸੋਵਾਲ ਦੀ ਮੀਟਿੰਗ ਬਾਰੇ ਦਸ ਕੇ ਪੁਛਿਆ, "ਤੁਹਾਡਾ ਕੀ ਖ਼ਿਆਲ ਹੈ ਸਾਰੇ ਕਤਲਾਂ ਦਾ ਐਲਾਨ ਕੇਵਲ ਦੋ ਤਿੰਨ ਬੱਬਰਾਂ ਦੇ ਨਾਂ ਪੁਰ ਕਰਨਾ ਕਿਥੋਂ ਤਕ ਠੀਕ ਹੈ।"

ਕਰਮ ਸਿੰਘ ਨੇ ਦਸਿਆ, "ਮੈਂ ਇਹ ਫ਼ੈਸਲਾ ਬਿਲਕੁਲ ਠੀਕ ਸਮਝਦਾ ਹਾਂ, ਕਿਉਂਕਿ ਅਸਾਂ ਸਾਰਿਆਂ ਨੇ ਕਤਲ ਤਾਂ ਕਰਨੇ ਹੀ ਹਨ, ਅਰਥਾਤ ਪੁਲਸ ਦੇ ਹੱਥ ਆਉਣ ਪੁਰ ਫ਼ਾਂਸੀ ਭੀ ਜ਼ਰੂਰ ਲਗੇਗੀ। ਇਕ ਕਤਲ ਦੀ ਸਜ਼ਾ ਭੀ ਉਹੋ ਹੈ ਜੋ ਬਹੁਤਿਆਂ ਦੀ। ਇਸ ਲਈ ਜੇ ਦੋ ਤਿੰਨ ਆਦਮੀ ਆਪਣੇ ਨਾਂ ਪੁਰ ਸਾਰੇ ਕਤਲ ਲੈ ਲੈਣ ਤਾਂ ਉਹਨਾਂ ਨੂੰ ਕੋਈ ਨੁਕਸਾਨ ਨਹੀਂ, ਪਰ ਬਾਕੀਆਂ ਦਾ ਅਤੇ ਲਹਿਰ ਦਾ ਫ਼ਾਇਦਾ ਜ਼ਰੂਰ ਹੈ। ਉਹ ਫ਼ਾਂਸੀ ਤੋਂ ਬਚ ਕੇ ਕੰਮ ਜਾਰੀ ਰਖ ਸਕਦੇ ਹਨ।"

"ਫੇਰ ਕੀ ਮੈਨੂੰ ਆਪਣਾ ਨਾਂ ਦੇ ਦੇਣਾ ਚਾਹੀਦਾ ਹੈ?"

ਕਰਮ ਸਿੰਘ—ਇਹ ਤੇਰੀ ਆਪਣੀ ਮਰਜ਼ੀ ਤੇ ਹਿੰਮਤ ਪੁਰ ਨਿਰਭਰ ਹੈ, ਮੈਂ ਤੇਰੀ ਗੱਲ ਕਿਉਂ ਕਰਾਂ? ਜਿਥੋਂ ਤਕ ਮੇਰਾ ਸਬੰਧ ਹੈ, ਮੈਂ ਆਪਣਾ ਨਾਂ ਜ਼ਰੂਰ ਦੇ ਦੇਵਾਂਗਾ। ਤੂੰ ਆਪਣੀ ਸੋਚ।

ਆਸਾ ਸਿੰਘ—ਪਰ ਮੈਂ ਤਾਂ ਇਸ ਫ਼ੈਸਲੇ ਨੂੰ ਠੀਕ ਹੀ ਨਹੀਂ ਸਮਝਦਾ। ਮੇਰਾ ਤਾਂ ਖ਼ਿਆਲ ਹੈ ਕਿ ਹਰ ਇਕ ਆਪਣਾ ਆਪਣਾ ਭਾਰ ਚੁੱਕੇ।

ਗਲ ਖ਼ਤਮ ਹੋ ਗਈ। ਆਸਾ ਸਿੰਘ ਏਥੋਂ ਹੋਲੇ ਮਹੱਲੇ ਦੇ ਮੇਲੇ ਪੁਰ ਕੀਰਤਪੁਰ ਚਲਾ ਗਿਆ। ਉੱਥੇ ਲੰਗਰ ਵਿਚ ਪਰਸ਼ਾਦ ਛਕਦਾ ਗ੍ਰਿਫ਼ਤਾਰ ਹੋ ਗਿਆ। ਉਸ ਪੁਰ ੧੨੪-ਓ ਤੇ ੧੫੩-ਓ ਦਫ਼ਾ

ਹਠਾਂ ਮੁਕੱਦਮਾ ਚਲਿਆ ਅਤੇ ੧੯ ਅਪਰੈਲ ੧੯੨੩ ਨੂੰ ਚਾਰ ਸਾਲ ਕੈਦ ਦੀ ਸਜ਼ਾ ਹੋਈ।

## ਇਕ ਜ਼ੈਲਦਾਰ ਪੁਰ ਹਮਲੇ ਦੀ ਕੋਸ਼ਸ਼

ਏਧਰ ੨੯ ਫ਼ਰਵਰੀ ੧੯੨੩ ਨੂੰ ਕਰਤਾਰ ਸਿੰਘ ਬੂੜੋ ਬਾੜੀਆਂ ਦੇ ਚੁਬਾਰੇ ਵਿਚ ਧੰਨਾ ਸਿੰਘ ਬਹਿਲਪੁਰ, ਬਤਨ ਸਿੰਘ ਪੰਡੋਰੀ, ਬਾਬੂ ਸੰਤਾ ਸਿੰਘ ਅਤੇ ਬੰਤਾ ਸਿੰਘ ਧਾਮੀਆਂ ਇਕੱਠੇ ਹੋਏ ਤਾਂ ਕਰਤਾਰ ਸਿੰਘ ਨੇ ਦਸਿਆ ਕਿ ਰਾਮ ਨਰੈਣ ਸਿੰਘ ਜ਼ੈਲਦਾਰ ਮਾਹਲਪੁਰ ਵੱਡਾ ਝੋਲੀਚੁਕ ਹੈ ਅਤੇ ਹਰ ਵੇਲੇ ਪੁਲਸ ਨਾਲ ਫਿਰਦਾ ਰਹਿੰਦਾ ਹੈ, ਇਸ ਲਈ ਉਸ ਦਾ ਖ਼ਾਤਮਾ ਕਰਨਾ ਚਾਹੀਦਾ ਹੈ। ਬੱਬਰਾਂ ਨੂੰ ਹੋਰ ਕੀ ਚਾਹੀਦਾ ਸੀ। ਉਹ ਬਾੜੀਆਂ ਤੇ ਮਾਹਲਪੁਰ ਦੇ ਵਿਚਕਰਾਲੇ ਰਾਹ ਲਾਗੇ ਲੁਕ ਕੇ ਜ਼ੈਲਦਾਰ ਨੂੰ ਸਾਰਾ ਦਿਨ ਉਡੀਕਦੇ ਰਹੇ, ਕਿਉਂਕਿ ਇਹ ਪਤਾ ਲਗਾ ਸੀ ਰਿ ਉਹ ਇਸ ਰਸਤੇ ਲੰਘੇਗਾ। ਪਰ ਖਾਉ-ਪੀਏ ਤਕ ਬੈਠ ਕੇ ਨਿਰਾਸ ਹੋ ਕੇ ਮੁੜਨਾ ਪਿਆ।

## ਤਾਰੀਖ਼ੀ ਫੈਸਲਾ

੨੨ ਮਾਰਚ ੧੯੨੩ ਵਾਲਾ ਦਿਨ ਬੱਬਰ-ਇਤਿਹਾਸ ਦਾ ਇਕ ਲਾਲ ਚਮਕਦਾ ਦਿਨ ਹੈ। ਇਸ ਦਿਨ ਸੰਤ ਠਾਕਰ ਸਿੰਘ ਗਜੋਵਾਲ ਦੀ ਕੁਟੀਆ ਵਿਚ ਬੱਬਰਾਂ ਦੀ ਇਕ ਮੀਟਿੰਗ ਹੋਈ। ਕਰਮ ਸਿੰਘ ਐਡੀਟਰ ਨੇ ਆਖਿਆ :—

"ਕਈ ਝੋਲੀਚੁਕ ਕਤਲ ਹੋ ਚੁਕੇ ਹਨ। ਪੁਲਸ ਨੂੰ ਕੋਈ ਸੁਰਾਗ ਨਹੀਂ ਮਿਲਦਾ। ਸੈਂਕੜੇ ਬੇਗੁਨਾਹਾਂ ਪੁਰ ਇਸ ਕਰਕੇ ਸਖ਼ਤੀ ਹੋ ਰਹੀ ਹੈ। ਦੋ ਦਫ਼ਾ ਫ਼ੈਸਲਾ ਹੋ ਚੁਕਾ ਹੈ ਕਿ ਦੋ ਤਿੰਨ ਬੱਬਰਾਂ ਦੇ ਨਾਂ ਦੇ ਕੇ ਐਲਾਨ ਕੀਤਾ ਜਾਵੇ ਕਿ ਇਹ ਕਤਲ ਉਨ੍ਹਾਂ ਨੇ ਕੀਤੇ ਹਨ, ਤਾਂ ਕਿ ਇਕ ਤਾਂ ਆਮ ਲੋਕਾਂ ਪੁਰ ਸਖਤੀ ਹੋਣੋਂ ਹਟ ਜਾਵੇ, ਦੂਜੇ ਹਰ ਇਕ ਬੱਬਰ ਨਿਸ਼ੰਗ ਹੋ ਕੇ ਝੋਲੀਚੁਕਾਂ ਦਾ ਸੁਧਾਰ ਕਰ ਸਕੇ। ਪਰ ਇਸ

ਫ਼ੈਸਲੇ ਪੁਰ ਅਜੇ ਤਕ ਅਮਲ ਨਹੀਂ ਹੋ ਸਕਿਆ । ਇਸ ਲਈ ਅਜ ਤੇ ਹੁਣੇ ਹੀ ਸਾਨੂੰ ਉਨ੍ਹਾਂ ਤਿੰਨ ਨਾਵਾਂ ਦਾ ਫ਼ੈਸਲਾ ਕਰ ਦੇਣਾ ਚਾਹੀਦਾ ਹੈ, ਜਿਨ੍ਹਾਂ ਨੇ ਕੁਲ ਕਤਲਾਂ ਦੀ ਜ਼ਿਮੇਵਾਰੀ ਚੁੱਕਣੀ ਹੈ ।''

ਸਵਾ ਦੋ ਸੌ ਸਾਲ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ ਇਕ ਇਮਤਿਹਾਨ ਰਖਿਆ ਸੀ, ਕੁਝ ਸੀਸ ਮੰਗੇ ਸਨ । ਕੁਲ ਪੰਜ ਪਿਆਰੇ ਨਿਕਲੇ ਸਨ, ਜਿਨ੍ਹਾਂ ਨੂੰ ਲੈ ਕੇ ਗੁਰੂ ਜੀ ਨੇ ਖ਼ਾਲਸਾ ਪੰਥ ਦਾ ਮੁੱਢ ਬੱਧਾ ਸੀ । ਅਜ ਨਵੀਆਂ ਹਾਲਤਾਂ ਵਿਚ ਉਸੇ ਗੁਰੂ ਦੇ ਪੂਰਨਿਆਂ ਪੁਰ ਸੱਚੇ ਦਿਲੋਂ ਚੱਲਣ ਵਾਲਾ ਬੱਬਰ ਜੱਥਾ ਦੇਖ ਰਿਹਾ ਸੀ ਕਿ ਕਿਹੜੇ ਬੱਬਰ ਪਿਆਰੇ ਨਿਤਰਦੇ ਹਨ ।

ਕਰਮ ਸਿੰਘ ਐਡੀਟਰ ਨੇ ਆਪਣੀ ਤਕਰੀਰ ਦੇ ਅਖ਼ੀਰ ਵਿਚ ਆਖਿਆ, "ਮੈਂ ਬੇਨਤੀ ਕਰਦਾ ਹਾਂ ਕਿ ਇਸ ਸੁਭਾਗੇ ਕਾਰਜ ਵਾਸਤੇ ਸਭ ਤੋਂ ਪਹਿਲਾਂ ਨਾ ਦੇਣ ਦਾ ਮਾਣ ਮੈਨੂੰ ਬਖ਼ਸ਼ਿਆ ਜਾਵੇ ।''

ਇਨ੍ਹਾਂ ਥੋੜੇ ਜਿਹੇ ਸ਼ਬਦਾਂ ਨੂੰ ਅੱਖ ਦੇ ਫੋਰ ਵਿਚ ਪੜ੍ਹਿਆ ਜਾ ਸਕਦਾ ਹੈ, ਪਰ ਇਨ੍ਹਾਂ ਦੀ ਪੂਰੀ ਕਦਰ ਕੇਵਲ ਉਹੋ ਸੂਰਬੀਰ ਪਾ ਸਕਦੇ ਹਨ, ਜੋ ਨੀਯਤ ਹੋਏ ਨਿਸ਼ਾਨਿਆਂ ਨੂੰ ਪਰਾਪਤ ਕਰਨ ਦੇ ਘੋਲ ਨੂੰ ਆਪਣਾ ਜੀਵਣ ਸਮਝਦੇ ਹੋਣ । ਉਨ੍ਹਾਂ ਗੀਦੀਆਂ ਵਾਸਤੇ ਇਨ੍ਹਾਂ ਸ਼ਬਦਾਂ ਦਾ ਕੋਈ ਮੁਲ ਨਹੀਂ, ਜੋ ਆਪਣੀ ਨਿਜੀ ਜਾਨ ਨੂੰ ਹੀ ਸਰਵੋਤਮ ਵਸਤੂ ਖ਼ਿਆਲ ਕਰਦੇ ਹੋਣ ।

ਮਗਰੋਂ ਝਟ ਹੀ ਉੱਠ ਕੇ ਧੰਨਾ ਸਿੰਘ ਬਹਿਬਲਪੁਰ ਤੇ ਉਦੈ ਸਿੰਘ ਰਾਮਗੜ੍ਹ ਨੇ ਵਾਰੋਵਾਰੀ ਆਪਣੇ ਨਾਂ ਪੇਸ਼ ਕਰ ਦਿਤੇ ।

ਅਜ ਤੋਂ ਬਾਅਦ ਬੱਬਰ ਜੱਥੇ ਦੇ ਇਹ ਤਿੰਨ ਮੁਖੀ ਆਗੂ ਸਭ ਕਤਲਾਂ ਦੇ ਜ਼ਿਮੇਵਾਰ ਬਣ ਗਏ ।

ਇਹ ਭੀ ਫ਼ੈਸਲਾ ਕੀਤਾ ਗਿਆ ਕਿ ਕੋਈ ਬੱਬਰ (ਖ਼ਾਸ ਕਰਕੇ ਨਾਮ ਦੇਣ ਵਾਲਿਆਂ ਵਿਚੋਂ) ਵਾਹ ਲਗਦੇ **ਜੀਉਂਦੇ-ਜੀਅ ਗ੍ਰਿਫ਼ਤਾਰੀ ਨਾ ਦੇਵੇ**, ਕਿਉਂਕਿ ਗ੍ਰਿਫ਼ਤਾਰ ਹੋ ਕੇ ਫਾਹੇ ਲਗਣ ਨਾਲੋਂ ਮੈਦਾਨ ਵਿਚ

ਲੜਦੇ ਹੋਏ ਮਰ ਜਾਣਾ ਬਿਹਤਰ ਹੈ ।

## ਬੱਬਰ ਐਲਾਨ ਨੰ: ੧

ਇਸ ਤੋਂ ਬਾਅਦ ਉਸੇ ਕੁਟੀਆ ਵਿਚ ਬੱਬਰ ਜੱਥੇ ਨੇ ਆਪਣਾ ਐਲਾਨ ਨੰਬਰ ੧ ਅਰਥਾਤ 'ਗਵਰਨਰ ਪੰਜਾਬ ਦੇ ਨਾਮ ਖੁਲ੍ਹੀ ਚਿੱਠੀ' ਪਰਕਾਸ਼ਤ ਕੀਤੀ, ਜਿਸ ਵਿਚ ਲਿਖਿਆ ਸੀ :

"ਤੇਰੇ ਜ਼ੁਲਮਾਂ ਤੋਂ ਤੰਗ ਆ ਕੇ ਬੱਬਰ ਅਕਾਲੀਆਂ ਨੇ ਸ਼ਾਂਤਮਈ ਦਾ ਰਸਤਾ ਛੱਡ ਕੇ ਤਲਵਾਰ ਦਾ ਰਸਤਾ ਫੜਿਆ ਹੈ । ਬਿਸ਼ਨ ਸਿੰਘ ਜ਼ੈਲਦਾਰ ਰਾਣੀਥੂਆ, ਬੂਟਾ ਨੰਬਰਦਾਰ ਤੇ ਨਾਲ ਹੀ ਉਸ ਦਾ ਪੋਤਾ, ਅਤੇ ਰੜ੍ਹ ਸ਼ੰਕਰ ਦਾ ਲਾਭ ਸਿੰਘ ਮਿਸਤਰੀ, ਜੋ ਡਾਇਰੀਆਂ ਦਿਆ ਕਰਦੇ ਸਨ, ਕਤਲ ਕਰ ਦਿੱਤੇ ਗਏ ਹਨ । ਇਕ ਹੋਰ ਨੂੰ ਉਮਰ ਕੈਦ ਕੀਤੀ ਹੈ, ਅਰਥਾਤ ਪਾਰ ਬੁਲਾਇਆ ਹੈ । ਬਾਕੀ ਰਹਿੰਦੇ ਭੀ ਛੇਤੀ ਹੀ ਗ੍ਰਿਫ਼ਤਾਰ ਕੀਤੇ ਜਾਣਗੇ, ਅਰਥਾਤ ਅਸੀਂ ਹੋਰ ਝੋਲੀਚੁਕਾਂ ਨੂੰ ਭੀ ਧੀਰੇ ਧੀਰੇ ਕਤਲ ਕਰਾਂਗੇ । . . . ਚੂੰਕਿ ਸਾਡੇ ਕੋਲ ਆਪਣਾ ਦੰਡ ਸ਼ਾਸਤਰ (**Penal Code**) ਨਹੀਂ ਹੈ, ਇਸ ਲਈ ਅਸੀਂ ਤਿੰਨ ਮੱਦਾਂ ਬਣਾਈਆਂ ਹਨ : ਪਹਿਲੀ ਦੋਸ਼ੀ ਨੂੰ ਨਰਕ ਪਹੁੰਚਾਉਂਦੀ ਹੈ, ਦੂਜੀ ਉਸ ਦਾ ਅੰਗ ਭੰਗ ਕਰਨੀ ਹੈ, ਤੀਜੀ ਉਸ ਨੂੰ ਜੁਰਮਨੇ ਦੀ ਸਜ਼ਾ ਦਿੰਦੀ ਹੈ ।"

ਅਸੀਂ ਹਾਂ,
ਕਰਮ ਸਿੰਘ ਐਡੀਟਰ ਦੌਲਤਪੁਰ
ਧੰਨਾ ਸਿੰਘ ਬਹਿਬਲਪੁਰ
ਉਦੈ ਸਿੰਘ ਰਾਮਗੜ੍ਹ ਝੁੰਗੀਆਂ

ਇਸ ਐਲਾਨ ਦੀ ਇਕ ਨਕਲ ਪੰਜਾਬ ਦੇ ਲਾਟ, ਇਕ ਡਿਪਟੀ ਕਮਿਸ਼ਨਰ ਜਲੰਧਰ, ਇਕ ਦੀਵਾਨ ਦੁਰਗਾਦਾਸ ਕਪੂਰਥਲਾ ਅਤੇ ਇਕ ਮੀਆਂ ਸਾਹਿਬ ਵਜ਼ੀਰ ਕਪੂਰਥਲਾ ਨੂੰ ਭੇਜੀ ਗਈ ।

## ਝੋਲੀਚੁਕਾਂ ਦੀ ਬੁਰੀ ਹਾਲਤ

ਇਕ ਮਹੀਨੇ ਦੇ ਅੰਦਰ ਅੰਦਰ ਪੰਜ ਝੋਲੀਚੁਕਾਂ ਦੇ ਖ਼ਾਤਮੇ ਨਾਲ ਟੋਡੀਆਂ ਦੇ ਕਾਲਜਿਆਂ ਨੂੰ ਡੋਬੂ ਪੈਣ ਲਗੇ । ਉਨ੍ਹਾਂ ਦੀ ਨੀਂਦ ਹਰਾਮ ਹੋ ਗਈ। ਉਨ੍ਹਾਂ ਨੇ ਆਪਣੇ ਘਰਾਂ ਉਦਾਲੇ ਕੰਧਾਂ ਕਰਨੀਆਂ ਅਤੇ ਲੋਹੇ ਦੇ ਦਰਵਾਜ਼ੇ ਲਾਣੇ ਸ਼ੁਰੂ ਕਰ ਦਿੱਤੇ। ਪਿੰਡਾਂ ਵਿਚ ਅਜੇ ਤਕ ਘਰਾਂ ਅੰਦਰ ਟੱਟੀਆਂ ਨਹੀਂ ਹਨ ਦੇਖੀਆਂ, ਪਰ ਝੋਲੀਚੁਕਾਂ ਨੇ ਆਪਣੇ ਘਰਾਂ ਵਿਚ ਟੱਟੀਆਂ ਬਣਾ ਕੇ ਦੱਸ ਦਿਤਾ ਕਿ ਇਕ ਪਾਸੇ ਡਰ ਦੇ ਮਾਰੇ ਟੱਟੀਆਂ ਵਧੇਰੇ ਲੱਗ ਗਈਆਂ ਸਨ, ਦੂਜੇ ਪਾਸੇ ਬਾਹਰ ਨਿਕਲਣ ਦਾ ਹੌਸਲਾ ਨਹੀਂ ਸੀ ਪੈਂਦਾ। ਉਹਨਾਂ ਨੇ ਅਦਾਲਤਾਂ ਵਿਚ ਤਾਰੀਖ਼ਾਂ ਪੁਰ ਪੇਸ਼ ਹੋਣ ਤੋਂ ਭੀ ਇਨਕਾਰ ਕਰ ਦਿੱਤਾ। ਨੰਬਰਦਾਰਾਂ ਦੀ ਗ਼ੈਰਹਾਜ਼ਰੀ ਕਰ ਕੇ ਅਦਾਲਤੀ ਕੰਮ ਰੁਕਣ ਲਗ ਪਏ।

ਝੋਲੀਚੁਕਾਂ ਨੂੰ ਸਰਕਾਰ ਵਲੋਂ ਬੰਦੂਕਾਂ ਅਤੇ ਪਸਤੌਲਾਂ ਦੇ ਆਮ ਲਾਸੈਂਸ ਦੇਣ ਦਾ ਫੈਸਲਾ ਤਾਂ ਹਕੂਮਤ ਨੇ ਕਰ ਦਿੱਤਾ, ਪਰ ਬਹੁਤ ਥੋੜੇ ਹੀ ਹਥਿਆਰਾਂ ਨੂੰ ਵਰਤਣਾ ਜਾਣਦੇ ਸਨ। ਆਮ ਲੋਕਾਂ ਨੂੰ ਇਸ ਨਾਲ ਕੋਈ ਫ਼ਾਇਦਾ ਨਾ ਹੋਇਆ। ਧਨੀ ਝੋਲੀਚੁਕਾਂ ਨੇ ਤਾਂ ਆਪਣੀ ਰਖਿਆ ਲਈ ਇਕ ਇਕ ਦੋ ਦੋ ਸਿਪਾਹੀ ਜਾਂ ਰਾਖੇ ਰਖ ਲਏ, ਪਰ ਥੋੜੇ ਗੁਜ਼ਾ-ਰਿਆਂ ਵਾਲੇ ਇਹ ਭੀ ਨਹੀਂ ਸਨ ਕਰ ਸਕਦੇ। ਇਸ ਤਰ੍ਹਾਂ ਝੋਲੀਚੁਕਾਂ ਦੀ ਜਾਨ ਇਕ ਤਰ੍ਹਾਂ ਹਰ ਵੇਲੇ ਸੂਲੀ ਪੁਰ ਟੰਗੀ ਰਹਿੰਦੀ ਸੀ।

ਪਿੰਡਾਂ ਵਿਚ ਗਸ਼ਤੀ ਪੁਲਸ ਵਧਾ ਦਿੱਤੀ ਗਈ ਅਤੇ ਕਈ ਪਿੰਡੀਂ (ਪੰਡੋਰੀ ਨਿਝਰਾਂ, ਘੁੜਿਆਲ, ਪੰਜੋੜ, ਦੌਲਤਪੁਰ ਆਦਿ) ਪੁਲਸ ਦੀਆਂ ਚੌਕੀਆਂ ਬਿਠਾ ਦਿੱਤੀਆਂ ਗਈਆਂ। ਪਰ ਇਹ ਪੁਲਸੀਏ ਭੀ ਦਿਨੇ ਦਿਨੇ ਹੀ ਗਸ਼ਤ ਕਰਿਆ ਕਰਦੇ ਸਨ, ਰਾਤ ਨੂੰ ਉਹ ਭੀ ਅੰਦਰੀ ਵੜ ਕੇ ਸੌਂ ਰਹਿੰਦੇ।

## ਪੁਲਸ ਨੂੰ ਘਬਰਾਹਟ

੨੩ ਮਾਰਚ ਦੀ ਸਵੇਰੇ ਹੀ ਕਰਮ ਸਿੰਘ ਐਡੀਟਰ, ਧੰਨਾ ਸਿੰਘ ਬਹਿਬਲਪੁਰ, ਉਦੈ ਸਿੰਘ, ਦਲੀਪ ਸਿੰਘ ਅਤੇ ਬਾਬੂ ਸੰਤਾ ਸਿੰਘ ਕਿਸ਼ਨਪੁਰ ਦੇ ਗੁਰਦੁਵਾਰੇ ਪਹੁੰਚੇ। ਅਜੇ ਬੈਠੇ ਹੀ ਸਨ ਕਿ ਧੰਨਾ ਸਿੰਘ ਨੇ ਦਸਿਆ ਕਿ ਪੰਦਰਾਂ ਵੀਹ ਆਦਮੀ ਕਾਲਾ ਬਕਰਾ ਵਲੋਂ ਆ ਰਹੇ ਹਨ। ਸੰਤਾ ਸਿੰਘ ਨੇ ਚੰਗੀ ਤਰ੍ਹਾਂ ਦੇਖਿਆ ਤਾਂ ਉਹ ਪੁਲਸ ਵਾਲੇ ਨਿਕਲੇ। ਬੱਬਰਾਂ ਨੇ ਫੋਰਨ ਆਪਣਾ ਸਮਾਨ ਸੰਭਾਲ ਲਿਆ ਅਤੇ ਪੁਲਸ ਬਿਲਕੁਲ ਲਾਗੇ ਹੀ ਆ ਚੁੱਕੀ ਸੀ। ਬੱਬਰਾਂ ਨੂੰ ਦੇਖ ਕੇ ਗੁਰਦੁਆਰੇ ਤੋਂ ਬਾਹਰ ਹੋ ਤੁਰੇ ਗੁਰਦੁਆਰਿਓਂ ਨਿਕਲਣ ਵੇਲੇ ਪੁਲਸ ਸਗੋਂ ਇਕ ਪਾਸੇ ਨੂੰ ਮੂੰਹ ਕਰ ਕੇ ਖੜੋ ਗਈ। ਬੱਬਰ ਵਿਚਦੀਂ ਹੁੰਦੇ ਇਕ ਪਾਸੇ ਨਿਕਲ ਗਏ, ਪਰ ਪੁਲਸ ਨੇ ਉਨ੍ਹਾਂ ਵੱਲ ਅੱਖ ਚੁਕ ਕੇ ਭੀ ਨਾ ਦੇਖਿਆ।

## ਬੱਬਰਾਂ ਦੀ ਕਾਲੀ ਫ਼ਹਿਰਿਸਤ ਤੇ ਕੋਡ

ਬੱਬਰ ਜੱਥੇ ਨੇ ਝੋਲੀਚੁਕਾਂ ਦੀ ਇਕ ਫ਼ਹਿਰਿਸਤ ਬਣਾਈ ਹੋਈ ਸੀ। ਇਸ ਫ਼ਹਿਰਿਸਤ ਕਰਮ ਸਿੰਘ ਐਡੀਟਰ ਪਾਸ ਰਹਿੰਦੀ ਸੀ। ਇਸ ਵਿਚ ਹਰ ਇਕ ਝੋਲੀਚੁਕ ਦਾ ਨਾਂ, ਅਹੁਦਾ ਤੇ ਪਤਾ ਦਰਜ ਸੀ। ਅਖ਼ੀਰ ਦਾ ਖ਼ਾਨਾ ਸੁਧਾਰ ਦੀ ਤਰੀਕ ਵਾਸਤੇ ਪਾਇਆ ਹੋਇਆ ਸੀ। ਜਿਸ ਦਿਨ ਕੋਈ ਝੋਲੀਚੁਕ ਕਤਲ ਕੀਤਾ ਜਾਂਦਾ, ਉਸ ਦਿਨ ਦੀ ਤਰੀਕ ਪਾ ਕੇ ਇਸ ਖ਼ਾਨੇ ਨੂੰ ਪੁਰ ਕੀਤਾ ਜਾਂਦਾ ਸੀ। ਜਿਸ ਵੇਲੇ ਪਹਿਲੀ ਸਤੰਬਰ ੧੯੨੩ ਨੂੰ ਕਰਮ ਸਿੰਘ ਐਡੀਟਰ ਸ਼ਹੀਦ ਹੋਏ ਤਾਂ ਉਨ੍ਹਾਂ ਦੇ ਝੋਲੇ ਵਿਚੋਂ ਇਹ ਫ਼ਹਿਰਿਸਤ ਨਿਕਲੀ ਸੀ। ਉਸ ਵੇਲੇ ਇਸ ਵਿਚ ੧੭੯ ਝੋਲੀਚੁਕਾਂ ਦੇ ਨਾਂ ਦਰਜ ਸਨ।

ਬੱਬਰਾਂ ਨੇ ਕੁਝ ਸ਼ਬਦ ਆਪੋ ਵਿਚ ਗੱਲ-ਬਾਤ ਕਰਨ ਵਾਸਤੇ ਆਪਣੇ ਹੀ ਬਣਾਏ ਹੋਏ ਸਨ। ਉਹ ਪਿੰਡ ਪਤਾਰੇ ਨੂੰ "ਮੱਕਾ"

ਕੋਟ ਫਤੂਹੀ ਨੂੰ "ਚੀਫ਼ ਕੋਰਟ", ਜਸੋਵਾਲ ਨੂੰ "ਹਾਈ ਕੋਰਟ", ਕਿਸ਼ਨਪੁਰਾਂ ਨੂੰ "ਵੱਡਾ ਹਸਪਤਾਲ" ਅਤੇ ਕਤਲ ਕਰਨ ਨੂੰ "ਸੁਧਾਰ" ਆਖਿਆ ਕਰਦੇ ਸਨ।

## ਇਕ ਜ਼ੈਲਦਾਰ ਡਰ ਨਾਲ ਹੀ ਮਰ ਗਿਆ

ਆਮ ਝੋਲੀਚੁਕਾਂ ਪੁਰ ਬੱਬਰਾਂ ਦਾ ਤਹਿਕਾ ਇਤਨਾ ਬੈਠ ਗਿਆ ਸੀ ਕਿ ਉਨ੍ਹਾਂ ਨੂੰ ਸੁਫ਼ਨਿਆਂ ਵਿਚ ਵੀ ਬੱਬਰਾਂ ਤੋਂ ਛੁਟਕਾਰਾ ਨਹੀਂ ਸੀ ਮਿਲਦਾ। ਉਹ ਕਦੇ ਕਦੇ ਅੱਭੜਵਾਇ ਚੀਕਾਂ ਮਾਰਦੇ ਜਾਂ ਲੇਲ੍ਹੜੀਆਂ ਕਢਦੇ ਉਠਦੇ ਸਨ।

ਜਦ ਜ਼ੈਲਦਾਰ ਰਾਮ ਨਰੈਣ ਸਿੰਘ ਮਾਹਲਪੁਰੀਏ ਨੂੰ ਪਤਾ ਲੱਗਾ ਕਿ ਬੱਬਰ ਉਸ ਨੂੰ ਸੋਧਣ ਵਾਸਤੇ ਫਿਰਦੇ ਹਨ ਤਾਂ ਉਸ ਨੂੰ ਗਸ਼ੀਆਂ ਪੈਣ ਲੱਗ ਪਈਆਂ। ਪਤਾ ਨਹੀਂ, ਉਸ ਦੀ ਨੀਂਦ ਕਿੱਥੇ ਉਡ ਗਈ। ਜੇ ਕਿਤੇ ਪਲ ਭਰ ਅੱਖ ਲਗਦੀ ਭੀ ਤਾਂ ਇਕ-ਦਮ ਬੁੜਾ ਕੇ ਉਠ ਬਹਿੰਦਾ। ਬੱਬਰਾਂ ਦੇ ਡਰ ਨੇ ਉਸ ਨੂੰ ਇਹੋ ਜਿਹਾ ਖਾਧਾ ਕਿ ਕੁਝ ਦਿਨਾਂ ਦੇ ਅੰਦਰ ਹੀ ਉਹ ਸੁਕ ਕੇ ਤੀਲਾ ਹੋ ਗਿਆ। ਇਕ ਰਾਤ ਉਸ ਨੇ ਲੰਮੇ ਪਿਆਂ ਅਚਾਨਕ ਹੀ ਆਮੁਹਾਰਾ ਰੌਲਾ ਚੁਕ ਲਿਆ, "ਆ ਪਏ ! ਬੱਬਰ ਆ ਪਏ !! ਲੋਕ ਮੈਨੂੰ ਛੁਡਾ ਲਓ ! ਹਾਏ ਓਏ ! ਮਾਰ ਸੁਟਿਆ ! ਮੈਨੂੰ ਵੱਢ ਸੁਟਿਆ !" ਲਾਗੋਂ ਮੰਜਿਆਂ ਤੋਂ ਉਠ ਕੇ ਅਜੇ ਘਰ ਵਾਲੇ ਉਸ ਕੋਲ ਪੁਜੇ ਭੀ ਨਹੀਂ ਸਨ ਕਿ ਉਸ ਨੇ ਦਮ ਤੋੜ ਦਿੱਤਾ।

## ਅਨੂਪ ਸਿੰਘ ਦਾ ਜੱਥੇ ਵਿਚ ਰਲਣਾ

ਅਨੂਪ ਸਿੰਘ ਮਾਣਕੋ ਪਹਿਲਾਂ ਤਿੰਨ ਫ਼ੁੱਟੀ ਕਿਰਪਾਨ ਰਖਣ ਦੇ ਦੋਸ਼ ਵਿਚ ਛੇ ਮਹੀਨੇ ਕੈਦ ਹੋ ਗਿਆ ਸੀ। ਉਹ ਕੈਂਪ ਜੇਲ੍ਹ ਮਿੰਟਗੁਮਰੀ ਅੰਦਰ ਭਾਈ ਸੁੰਦਰ ਸਿੰਘ ਆਦਿ ਬੱਬਰਾਂ ਪਾਸ ਰਹਿਣ ਕਰਕੇ ਬੱਬਰ ਖ਼ਿਆਲਾਂ ਦਾ ਹੋ ਗਿਆ ਸੀ। ਉਹ ਮਾਰਚ ਦੇ ਅਖ਼ੀਰ ਰਿਹਾ ਹੋ ਕੇ ਆਇਆ ਤਾਂ ਸਾਹਦਾ ਸਿੰਘ ਪੰਡੋਰੀ ਰਾਹੀਂ, ਬਾਬੂ ਸੰਤਾ ਸਿੰਘ ਨੂੰ

ਮਿਲਿਆ ਤੇ ਆਖਿਆ, "ਮੈਂ ਹੁਣੇ ਜੇਲ੍ਹੋਂ ਛੁਟ ਕੇ ਆਇਆ ਹਾਂ। ਗ੍ਰਿਫ਼ਤਾਰੀਆਂ ਫੇਰ ਸ਼ੁਰੂ ਹੋਣ ਵਾਲੀਆਂ ਹਨ। ਮੈਂ ਜੇਲ੍ਹ ਜਾਣੋਂ ਡਰਦਾ ਹਾਂ ਅਤੇ ਤੁਹਾਡੇ ਨਾਲ ਸ਼ਾਮਲ ਹੋਣਾ ਚਾਹੁੰਦਾ ਹਾਂ।

ਸੰਤਾ ਸਿੰਘ ਨੇ ਦਸਿਆ, "ਸਾਡੇ ਜੱਥੇ ਨਾਲ ਰਲਣਾ ਆਪਣੇ ਆਪ ਨੂੰ ਹਰ ਵੇਲੇ ਦੇ ਖ਼ਤਰੇ ਵਿਚ ਪਾਣਾ ਹੈ। ਜੇ ਕੋਈ ਆਦਮੀ ਸ਼ਾਂਤਮਈ ਨਾਲ ਕੰਮ ਕਰਦਾ ਫੜਿਆ ਜਾਏ ਤਾਂ ਉਸ ਨੂੰ ਸੌਖੀ ਕੈਦ ਹੁੰਦੀ ਹੈ। ਜੇ ਬੰਦਾ ਕਤਲ ਤੇ ਹਥਿਆਰਬੰਦ ਕੰਮ ਕਰਦਾ ਫੜਿਆ ਜਾਏ ਤਾਂ ਸਜ਼ਾ ਬਹੁਤ ਸਖ਼ਤ ਹੁੰਦੀ ਹੈ, ਅਤੇ ਹੋ ਸਕਦਾ ਹੈ ਫਾਂਸੀ ਹੀ ਹੋਵੇ। ਜੇ ਤੂੰ ਜੇਲ੍ਹ ਜਾਣੋਂ ਹੀ ਡਰਦਾ ਹੈਂ ਤਾਂ ਬੱਬਰ-ਜੱਥੇ ਨਾਲ ਰਲ ਕੇ ਕੀ ਕੰਮ ਕਰੇਂਗਾ।"

ਅਨੂਪ ਸਿੰਘ ਨੇ ਤਸ਼ਰੀਹ ਕੀਤੀ, "ਨਹੀਂ, ਨਹੀਂ, ਤੁਸੀਂ ਮੇਰਾ ਮਤਲਬ ਗ਼ਲਤ ਸਮਝਿਆ। ਮੈਂ ਅਗੇ ਵਾਂਗ ਬਿਨਾਂ ਕੰਮ ਕੀਤਿਆਂ ਹੀ ਫੜੇ ਜਾਣੋਂ ਡਰਦਾ ਹਾਂ। ਕੰਮ ਕਰ ਕੇ ਜੇਲ੍ਹ ਜਾਈਏ ਤਾਂ ਕੋਈ ਅਫ਼ਸੋਸ ਨਹੀਂ। ਮੈਂ ਹਰ ਤਰ੍ਹਾਂ ਦਾ ਕੰਮ ਕਰਨ ਨੂੰ ਤਿਆਰ ਹਾਂ।"

ਇਸ ਪੁਰ ਉਸ ਨੂੰ ਬੱਬਰ-ਜੱਥੇ ਵਿਚ ਸ਼ਾਮਲ ਕਰ ਲਿਆ ਗਿਆ।



# ਚੌਥਾ ਕਾਂਡ

# ......ਸਿੰਘ ਬੁੱਕੇ......

## ਸੁਫ਼ੈਦਪੋਸ਼ ਨੂੰ ਸਜ਼ਾ

ਹਰਨਾਮ ਸਿੰਘ ਪਿੰਡ ਮਹੱਦੀਪੁਰ ਜ਼ਿਲਾ ਜਲੰਧਰ ਦਾ ਸੁਫ਼ੈਦ-ਪੋਸ਼ ਸੀ । ਉਹ ਸਰਕਾਰ ਦਾ ਇਤਨਾ ਝੋਲੀਚੁਕ ਤੇ ਢੀਠ ਦੇਸ਼-ਧ੍ਰੋਹੀ ਸੀ ਕਿ ਪਿੰਡਾਂ ਵਿਚ ਫਿਰ ਕੇ ਅਕਾਲੀ ਤੇ ਕਾਂਗਰਸੀ ਲਹਿਰ ਦੇ ਵਿਰੁੱਧ ਪਰਚਾਰ ਕਰਿਆ ਕਰਦਾ ਸੀ । ਉਹ ਇਲਾਕੇ ਦੀ "ਅਮਨ-ਸਭਾ" ਦਾ ਪਰਧਾਨ ਸੀ ਅਤੇ ਦੀਵਾਨਾਂ ਵਿਚ ਜਾ ਕੇ ਡਾਇਰੀਆਂ ਭੀ ਲਿਖਿਆ ਕਰਦਾ ਸੀ । ਨਰਿੰਦਰ ਸਿੰਘ ਕੰਦੋਲਾ ਨੇ ਪਿੰਡ ਘੁੜਿਆਲ ਵਿਚ ਇਕ ਅਕਾਲੀ ਦੀਵਾਨ ਦਾ ਪਰਬੰਧ ਕੀਤਾ ਸੀ, ਜਿਸ ਕਰਕੇ ਉਸ ਦਾ ਚਲਾਨ ਹੋ ਗਿਆ ਸੀ । ਹਰਨਾਮ ਸਿੰਘ ਉਸ ਦੇ ਵਿਰੁੱਧ ਸਰਕਾਰੀ ਗਵਾਹ ਸੀ । ਉਸ ਨੂੰ ਇਲਾਕੇ ਦੇ ਅਕਾਲੀਆਂ ਦਾ ਇਕ ਡੈਪੂਟੇਸ਼ਨ ਮਿਲਿਆ ਅਤੇ ਗਵਾਹੀ ਨਾ ਦੇਣ ਦੀ ਬੇਨਤੀ ਕੀਤੀ, ਪਰ ਉਸ ਨੇ ਇਕ ਨਾ ਮੰਨੀ ।

ਹਰਨਾਮ ਸਿੰਘ ਇਖ਼ਲਾਕ ਦਾ ਭੀ ਬਹੁਤ ਗੰਦਾ ਸੀ, ਇਸ ਕਰਕੇ ਘਰ ਵਾਲੇ ਭੀ ਇਸ ਨਾਲ ਵੱਟੇ ਰਹਿੰਦੇ ਸਨ । ਬੱਬਰਾਂ ਦੀ ਕਾਲੀ ਫ਼ਹਿਰਿਸਤ ਵਿਚ ਇਸ ਦਾ ਨਾਂ ੧੦ ਨੰਬਰ ਪੁਰ ਦਰਜ ਸੀ । ਇਸ ਨੂੰ ਸਜ਼ਾ ਦੇਣ ਦਾ ਫ਼ੈਸਲਾ ੨੪ ਮਾਰਚ ੧੯੨੨ ਨੂੰ ਹੋਇਆ ਸੀ, ਜਦ ਜੱਥੇਦਾਰ ਕਿਸ਼ਨ ਸਿੰਘ ਨੇ ਹਜ਼ਾਰਾ ਸਿੰਘ (ਵੱਡਾ) ਮੰਡੇਰ ਨੂੰ ਸੱਦ ਕੇ ਇਕ ਉਸਤਰਾ ਦੇ ਕੇ ਇਸਦੇ ਨੱਕ ਕੰਨ ਵਢਣ ਦੀ ਡੀਊਟੀ ਲਾਈ

ਸੀ ਅਤੇ ਇਸ ਕੰਮ ਵਾਸਤੇ ਅਮਰ ਸਿੰਘ ਰਾਜੋਵਾਲ, ਛੱਜਾ ਸਿੰਘ ਤੇ ਦੀਵਾਨ ਸਿੰਘ ਮਸਾਣੀਆਂ ਨੂੰ ਨਾਲ ਲੈਣ ਵਾਸਤੇ ਕਿਹਾ ਸੀ।

੨੦ ਮਈ ੧੯੨੨ ਦੀ ਸ਼ਾਮ ਨੂੰ ਹਜ਼ਾਰਾ ਸਿੰਘ (ਵੱਡਾ), ਹਜ਼ਾਰਾ ਸਿੰਘ ਛੋਟਾ ਮੰਡੇਰ ਨੂੰ ਨਾਲ ਲੈ ਕੇ ਅਮਰ ਸਿੰਘ ਰਾਜੋਵਾਲ ਕੋਲ ਪੁਜਾ। ਤਿੰਨੇ ਛੱਜਾ ਸਿੰਘ ਮਸਾਣੀਆਂ ਪਾਸ ਆਏ। ਹਜ਼ਾਰਾ ਸਿੰਘ ਨੇ ਬਾਕੀ ਤਿੰਨਾਂ ਨੂੰ ਦਸਿਆ ਕਿ ਹਰਨਾਮ ਸਿੰਘ ਮਹੱਦੀਪੁਰ ਦਾ ਸੁਧਾਰ ਕਰਨ ਚਲਣਾ ਹੈ। ਤਿੰਨੇ ਉਸ ਨਾਲ ਸਹਿਮਤ ਹੋ ਗਏ। ਛੱਜਾ ਸਿੰਘ ਨੂੰ ਆਖਿਆ ਕਿ ਉਹ ਦੀਵਾਨ ਸਿੰਘ ਨੂੰ ਭੀ ਲਿਆਵੇ। ਪਰ ਦੀਵਾਨ ਸਿੰਘ ਨੇ ਤੁਰਨੋਂ ਇਨਕਾਰ ਕਰ ਦਿੱਤਾ। ਇਸ ਪੁਰ ਚਾਰੇ ਹੀ ਮਹੱਦੀਪੁਰ ਪੁੱਜੇ।

ਅਮਰ ਸਿੰਘ ਅਤੇ ਵੱਡੇ ਹਜ਼ਾਰਾ ਸਿੰਘ ਪਾਸ ਤਿੰਨ ਫ਼ੁਟੀਆਂ ਕਿਰਪਾਨਾਂ ਸਨ। ਛੋਟੇ ਹਜ਼ਾਰਾ ਸਿੰਘ ਪਾਸ ਡਾਂਗ ਅਤੇ ਛੱਜਾ ਸਿੰਘ ਪਾਸ ਕੇਵਲ ਛੋਟੀ ਕਿਰਪਾਨ ਸੀ। ਪਹਿਲਾਂ ਇਕੱਲਾ ਵੱਡਾ ਹਜ਼ਾਰਾ ਸਿੰਘ ਪਤਾ ਲੈਣ ਗਿਆ। ਹਰਨਾਮ ਸਿੰਘ ਵਿਹੜੇ ਵਿਚ ਇਕੱਲਾ ਹੀ ਸੁੱਤਾ ਪਿਆ ਸੀ, ਇਸ ਲਈ ਚਾਰੇ ਵਿਹੜੇ ਵਿਚ ਜਾ ਵੜੇ। ਛੋਟੇ ਹਜ਼ਾਰਾ ਸਿੰਘ ਨੇ ਹਰਨਾਮ ਸਿੰਘ ਉਤੋਂ ਚਾਦਰ ਧੂਹ ਕੇ ਪਰੇ ਮਾਰੀ ਤਾਂ ਉਸ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਛੱਜਾ ਸਿੰਘ ਨੇ ਜ਼ੋਰ ਨਾਲ ਉਸ ਦੇ ਮੂੰਹ ਵਿਚ ਆਪਣਾ ਮੁੱਕਾ ਵੱਟ ਕੇ ਠੋਕ ਦਿੱਤਾ। ਉਸ ਦਾ ਰੌਲਾ ਬੰਦ ਹੋ ਗਿਆ। ਛੋਟੇ ਹਜ਼ਾਰਾ ਸਿੰਘ ਨੇ ਉਸ ਦੇ ਉਦਾਲੇ ਖ਼ੂਬ ਡਾਂਗ ਵਰ੍ਹਾਈ ਅਤੇ ਵੱਡੇ ਹਜ਼ਾਰਾ ਸਿੰਘ ਤੇ ਅਮਰ ਸਿੰਘ ਨੇ ਉਸ ਦੀਆਂ ਲੱਤਾਂ ਕਿਰਪਾਨਾਂ ਨਾਲ ਟੁਕ ਸੁਟੀਆਂ। ਜਦ ਇਹ ਯਕੀਨ ਹੋ ਗਿਆ ਕਿ ਉਹ ਹੁਣ ਢੇਰ ਚਿਰ ਲਈ ਤੁਰਨ ਫਿਰਨ ਤੋਂ ਅਸਮਰਥ ਰਹੇਗਾ ਤਾਂ ਅਮਰ ਸਿੰਘ ਨੇ ਛੱਜਾ ਸਿੰਘ ਨੂੰ ਆਪਣੀ ਛੋਟੀ ਕਿਰਪਾਨ ਦੇਣ ਲਈ ਕਿਹਾ ਤਾਂ ਜੋ ਗੁਟ ਤੇ ਪੈਰ ਵਢ ਕੇ ਸਾਰੀ ਉਮਰ ਲਈ ਉਸ ਨੂੰ ਨਕਾਰਾ ਕਰ ਦਿੱਤਾ ਜਾਵੇ। ਛੱਜਾ ਸਿੰਘ ਕਿਰਪਾਨ ਦੇਣ ਲੱਗਾ ਤਾਂ ਹਰਨਾਮ ਸਿੰਘ ਦਾ ਮੂੰਹ ਖੁਲ੍ਹ ਗਿਆ ਅਤੇ ਉਸ ਨੇ "ਮਾਰ ਸੁਟਿਆ, ਮਾਰ ਸੁਟਿਆ" ਦੀ ਦੁਹਾਈ

ਚੁੱਕ ਲਈ। ਇੰਨੇ ਨੂੰ ਲੋਕੀ ਭੀ ਜਾਗ ਪਏ ਸਨ ਅਤੇ ਘੇਰਾ ਪੈ ਜਾਣ ਦਾ ਡਰ ਸੀ। ਇਸ ਕਰਕੇ ਚਾਰੇ ਬੱਬਰ ਰਫੂ ਚੱਕਰ ਹੋ ਗਏ।

ਪਹਿਲਾਂ ਤਾਂ ਇਲਾਕੇ ਵਿਚ ਰੌਲਾ ਪੈ ਗਿਆ ਕਿ ਹਰਨਾਮ ਸਿੰਘ ਨੂੰ ਉਸ ਦੇ ਮੁੰਡੇ ਨੇ ਹੀ ਉਸ ਦੀ ਬਦਕਾਰੀ ਦੇ ਕਾਰਨ ਕੁਟਿਆ ਮਾਰਿਆ ਹੈ, ਪਰ ਜਦ ਹਰਨਾਮ ਸਿੰਘ ਨੂੰ ਹੋਸ਼ ਆਈ ਤਾਂ ਉਸ ਨੇ ਦਸਿਆ ਕਿ ਉਸ ਪੁਰ ਤਿੰਨ ਚਾਰ ਅਕਾਲੀਆਂ ਨੇ ਹਮਲਾ ਕੀਤਾ ਸੀ। ਹਰਨਾਮ ਸਿੰਘ ਨੂੰ ਯਾਰ੍ਹਾਂ ਵੱਡੇ ਜ਼ਖ਼ਮ ਆਏ ਸਨ-ਅੱਠ ਕਿਰਪਾਨ ਦੇ ਅਤੇ ਤਿੰਨ ਲਾਠੀ ਦੇ। ਉਹ ਕਾਫ਼ੀ ਚਿਰ ਹਸਪਤਾਲ ਪਏ ਰਹਿਣ ਮਗਰੋਂ ਤੁਰਨ ਫਿਰਨ ਜੋਗਾ ਹੋਇਆ।

ਪੁਲਸ ਦੀ ਤਫ਼ਤੀਸ਼ ਦੇਖ ਲਓ। ਉਸ ਨੇ ਕੰਦੋਲੇ ਵਾਲੇ ਬਸੰਤ ਸਿੰਘ, ਅੱਛਰ ਸਿੰਘ ਤੇ ਇੰਦਰ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਮੁਕੱਦਮਾ ਚਲਾ ਦਿੱਤਾ। ਹੇਠਲੀ ਅਦਾਲਤ ਨੇ ਇਨ੍ਹਾਂ ਨੂੰ ਛੇ ਛੇ ਸਾਲ ਦੀ ਸਜ਼ਾ ਭੀ ਕਰ ਦਿੱਤੀ, ਪਰ ਹਾਈਕੋਰਟ ਨੇ ਉਨ੍ਹਾਂ ਨੂੰ ਬਰੀ ਕਰ ਦਿੱਤਾ। ਇਨ੍ਹਾਂ ਬੇਦੋਸ਼ਿਆਂ ਨਾਲ ਇਹ ਇਸ ਵਾਸਤੇ ਬੀਤੀ, ਕਿਉਂਕਿ ਇਹ ਉਸ ਡੈਪੂਟੇਸ਼ਨ ਵਿਚ ਸ਼ਾਮਲ ਸਨ ਜਿਹੜਾ ਹਰਨਾਮ ਸਿੰਘ ਨੂੰ ਨਰਿੰਦਰ ਸਿੰਘ ਵਿਰੁੱਧ ਗਵਾਹੀ ਤੋਂ ਹਟਾਉਣ ਵਾਸਤੇ ਮਿਲਿਆ ਸੀ। ਹਰਨਾਮ ਸਿੰਘ ਨੇ ਐਵੇਂ ਹੀ ਨਾਉਂ ਲੈ ਕੇ ਅਤੇ ਝੂਠੀ ਸ਼ਨਾਖ਼ਤ ਕਰ ਕੇ ਇਨ੍ਹਾਂ ਨੂੰ ਫਸਾ ਦਿੱਤਾ ਸੀ।

## ਨੰਬਰਦਾਰ ਤੋਂ ਮਾਮਲਾ ਵਸੂਲਿਆ

੩ ਜੁਲਾਈ ੧੯੨੨ ਵਾਲੇ ਦਿਨ ਬਿਛੋਂੜੀ ਦਾ ਨੰਬਰਦਾਰ ਕਾਕਾ ਆਪਣੇ ਪਿੰਡ ਤੋਂ ਗੜ੍ਹ ਸ਼ੰਕਰ ਨੂੰ ਮਾਮਲਾ ਤਾਰਨ ਵਾਸਤੇ ਜਾ ਰਿਹਾ ਸੀ। ਹੇਠਾਂ ਇਕ ਟੁਟਿਆ ਜਿਹਾ ਟੱਟੂ ਸੀ, ਜਿਹੋ ਜਿਹਾ ਕਿ ਆਮ ਨੰਬਰਦਾਰਾਂ ਪਾਸ ਹੁੰਦਾ ਹੀ ਹੈ। ਤਿੰਨ ਹੋਰ ਸੱਜਣ ਨਾਲ ਪੈਦਲ ਸਨ। ਨਾਉਂ ਤਾਂ ਉਸ ਦਾ ਕਾਕਾ ਸੀ ਹੀ, ਕੱਦ ਕਾਠ ਵਲੋਂ ਭੀ ਐਵੇਂ ਬਿੱਲੂ ਜਿਹਾ ਹੀ ਸੀ ਤੇ ਹੇਠਾਂ ਟੱਟੂ ਭੀ ਉਹੋ ਜਿਹਾ-ਪਰ ਨੰਬਰਦਾਰ ਨਾਲ ਦਿਆਂ ਨਾਲ

ਗੱਲਾਂ ਬੜੀ ਮੜਕ ਨਾਲ ਕਰ ਰਿਹਾ ਸੀ । ਉਸ ਨੇ ਪੂਰਾ ਪੌਣੇ ਛੇ ਸੌ ਬਾਸਣੀ ਵਿਚ ਪਾ ਕੇ ਲੱਕ ਨਾਲ ਬੰਨ੍ਹਿਆ ਹੋਇਆ ਸੀ ।

ਪਿੱਛੋਂ ਇਕ ਪਾਸਿਓਂ ਕਰਮ ਸਿੰਘ ਐਡੀਟਰ, ਉਦੈ ਸਿੰਘ, ਹਰਨਾਮ ਸਿੰਘ ਰੁੜਕਾ ਤੇ ਪ੍ਰੇਮ ਸਿੰਘ ਮਾਜੇ (ਰਿਆਸਤ ਪਟਿਆਲਾ) ਆਣ ਰਲੇ । ਉਦੈ ਸਿੰਘ ਨੇ ਪੁਛਿਆ : "ਨੰਬਰਦਾਰਾ, ਟੱਟੂ ਕਿੱਧਰ ਨੂੰ ਹਕਿਆ ਏ ?"

ਨੰਬਰਦਾਰ ਨੇ ਬੜੀ ਐਠ ਨਾਲ ਮੁੜ ਕੇ ਤੱਕਿਆ ਤੇ ਉਤਰ ਦਿੱਤਾ, "ਭਈ, ਤਸੀਲਦਾਰ ਨੂੰ ਮਿਲਣ ਚਲਿਆ ਹਾਂ ।"

"ਕਿਉਂ, ਉਹਦੇ ਤਾਈਂ ਕੀ ਕੰਮ ਪੈ ਗਿਆ ?"

"ਸਾਡੇ ਕੰਮਾਂ ਦਾ ਕੀ ਲੇਖਾ ਹੈ, ਤਸੀਲ ਤਾਂ ਸਾਡਾ ਘਰ ਹੀ ਹੋਇਆ । ਅੱਜ ਤਾਂ ਮਾਮਲਾ ਜਮ੍ਹਾ ਕਰਾਉਣ ਚਲਿਆ ਹਾਂ ।"

"ਮਾਮਲੇ ਵਾਸਤੇ ਗੜ੍ਹ ਸ਼ੰਕਰ ਜਾਣ ਦੀ ਖੇਚਲ ਨਾ ਕਰੀਂ, ਉਂਜ ਤਸੀਲਦਾਰ ਨੂੰ ਮਿਲਣ ਜਾਣਾ ਹੈ ਤਾਂ ਬੇਸ਼ਕ ਫਿਰ ਆ । ਮਾਮਲਾ ਤਾਂ ਅਸੀਂ ਏਥੇ ਹੀ ਵਸੂਲ ਕਰ ਲਵਾਂਗੇ ।"

"ਜਾਹ ਭਈ, ਆਪਣੇ ਰਸਤੇ ਲਗ ! ਬਜ਼ੁਰਗਾਂ ਨਾਲ ਮਖੌਲ ਨਹੀਂ ਕਰੀਦੇ ।"

"ਨੰਬਰਦਾਰਾ, ਮਖ਼ੌਲ ਵਾਲੀ ਕੋਈ ਗੱਲ ਨਹੀਂ । ਅਸੀਂ ਦੇਸੀ ਸਰਕਾਰ ਵਲੋਂ ਤੈਥੋਂ ਮਾਮਲਾ ਹੀ ਵਸੂਲਣ ਆਏ ਹਾਂ ।"

"ਕਿਹੜੀ ਤੁਹਾਡੇ ਘਰ ਦੀ ਦੇਸੀ ਸਰਕਾਰ ਹੈ ?"

"ਤੂੰ ਤਾਂ ਬਹੁਤ ਪੁਰਾਣੇ ਖ਼ਿਆਲਾਂ ਦਾ ਆਦਮੀ ਜਾਪਦਾ ਏਂ । ਅਜੇ ਤਾਈਂ ਤੈਨੂੰ ਪਤਾ ਨਹੀਂ ਲੱਗਾ ਕਿ ਅੰਗਰੇਜ਼ੀ ਸਰਕਾਰ ਨੂੰ ਏਥੋਂ ਕਢਣ ਵਾਸਤੇ ਅਕਾਲੀਆਂ ਨੇ ਆਪਣੀ ਸਰਕਾਰ ਬਣਾ ਲਈ ਹੈ । ਤੂੰ ਬਿਗਾਨੀ ਸਰਕਾਰ ਨੂੰ ਪੈਸੇ ਦੇਣ ਚਲਿਆ ਏਂ । ਅਸੀਂ ਤੇਰੇ ਭਰਾ ਹਾਂ ਤੇ ਦੇਸੀ ਸਰਕਾਰ ਦੇ ਬੰਦੇ ਹਾਂ । ਲਿਆ ਉਰੇ ਕਰ ਮਾਮਲਾ, ਤੂੰ ਭੀ ਤੇ ਅਸੀਂ ਵੀ ਛੇਤੀ ਵਿਹਲੇ ਹੋ ਕੇ ਆਪਣੇ ਰਾਹੇ ਲਗੀਏ ।"

"ਓਏ ਸਿੱਧੇ ਕਿਉਂ ਨਹੀਂ ਦਸਦੇ ਕਿ ਤੁਸੀਂ ਡਾਕੂ ਹੋ, ਪਰ ਮੈਂ

ਸਰਕਾਰੀ ਖ਼ਜ਼ਾਨੇ ਦਾ ਪੈਸਾ ਤੁਹਾਨੂੰ ਕਿਵੇਂ ਫੜਾ ਦੇਵਾਂ। ਇਸ ਰਕਮ ਪੁਰ ਧਾੜਾ ਮਾਰ ਕੇ ਤੁਹਾਡੇ ਬਚਣ ਦਾ ਕਿਹੜਾ ਰਾਹ ਹੈ ?''

ਕਰਮ ਸਿੰਘ ਐਡੀਟਰ ਨੇ ਘੁਰਕਿਆ, ''ਉਏ ਲਗਦਿਆ ਸਰਕਾਰੀ ਰਕਮ ਦਿਆ, ਰਖਦਾ ਏਂ ਕਿ ਨਹੀਂ ਸਿੱਧੀ ਹੱਥੀਂ, ਕਦੋਂ ਦੀ ਰਿੜ ਰਿੜ ਲਾਈ ਹੋਈ ਹੈ। ਜੇ ਰਕਮ ਸਰਕਾਰੀ ਹੈ ਤਾਂ ਤੂੰ ਕਿਉਂ ਐਵੇਂ ਜੱਫਾ ਮਾਰੀ ਬੈਠਾ ਏਂ।''

ਇਹ ਆਖ ਕੇ ਕਰਮ ਸਿੰਘ ਨੇ ਕਾਕੇ ਨੂੰ ਘੋੜੀ ਉੱਤੋਂ ਥੱਲੇ ਸੁੱਟ ਲਿਆ ਤੇ ਦੋ ਚਾਰ ਟਿਕਾਈਆਂ। ਨਾਲ ਦਿਆਂ ਤੋਂ ਦੋ ਕੁ ਟੱਕ ਭੀ ਲੱਗ ਗਏ। ਕਾਕੇ ਦੀ ਸੁਰਤ ਟਿਕਾਣੇ ਆ ਗਈ। ਉਹਨੂੰ ਪਤਾ ਲਗ ਗਿਆ ਕਿ ਜਿਨ੍ਹਾਂ ਚੱਕਰਵਰਤੀਆਂ ਦੀਆਂ ਗੱਲਾਂ ਸੁਣੀਦੀਆਂ ਸਨ, ਇਹ ਤਾਂ ਉਹੋ ਹੀ ਹਨ। ਲੱਗਾ ਰੀਂ ਰੀਂ ਕਰਨ। 'ਮੈਂ ਗ਼ਰੀਬ ਆਦਮੀ ਹਾਂ, ਮੈਨੂੰ ਨਾ ਲੁਟੋ, ਮੈਥੋਂ ਇਤਨੀ ਰਕਮ ਨਹੀਂ ਭਰੀ ਜਾਣੀ ਤੇ ਸਰਕਾਰ ਨੇ ਮੇਰਾ ਕੱਖ ਨਹੀਂ ਛੱਡਣਾ।''

''ਓਏ ਮੂਰਖਾ, ਅਸੀਂ ਤੈਥੋਂ ਕੀ ਖੋਂਹਦੇ ਹਾਂ, ਅਸੀਂ ਤਾਂ ਸਰਕਾਰੀ ਖ਼ਜ਼ਾਨਾ ਕਾਬੂ ਕਰ ਰਹੇ ਹਾਂ। ਤੇਰਾ ਕੀ ਜਾਂਦਾ ਹੈ ? ਤੂੰ ਜਾ ਕੇ ਤਸੀਲੇ ਦੱਸ ਦੇ ਕਿ ਚੱਕਰਵਰਤੀ ਰਾਹ ਵਿਚ ਹੀ ਮਾਮਲਾ ਲੈ ਗਏ ਹਨ।''

ਪਰ ਸੁਣਿਆ ਹੈ, ਤੁਸੀਂ ਇਤਲਾਹ ਦੇਣ ਵਾਲਿਆਂ ਨੂੰ ਵੀ ਔਖਾ ਕਰਦੇ ਹੋ।''

''ਜਾ ਤੈਨੂੰ ਛੁੱਟੀ ਹੈ, ਜਿਵੇਂ ਮਰਜ਼ੀ ਰਪੋਰਟ ਕਰ ਦੇਹ, ਅਸੀਂ ਤੈਨੂੰ ਕੁਝ ਨਹੀਂ ਆਖਾਂਗੇ। ਅਸੀਂ ਤੇਰਾ ਕੋਈ ਨੁਕਸਾਨ ਨਹੀਂ ਕਰਨ ਆਏ ' ਪਰ ਇਸ ਵਿਦੇਸੀ ਸਰਕਾਰ ਦਾ ਨੁਕਸਾਨ ਕਰਨਾ ਸਾਡਾ ਧਰਮ ਹੈ।''

ਕਾਕੇ ਦਾ ਸਾਹ ਨਾਲ ਸਾਹ ਰਲਿਆ। ਲੱਕ ਨਾਲੋਂ ਬਾਸਣੀ ਖੋਲ੍ਹ ਕੇ ਚੱਕਰਵਰਤੀਆਂ ਮੂਹਰੇ ਧਰ ਦਿੱਤੀ। ਕਰਮ ਸਿੰਘ ਨੇ ਰਕਮ ਆਪਣੀ ਝੋਲੀ ਪਾਈ ਅਤੇ ਬਾਸਣੀ ਖ਼ਾਲੀ ਕਰ ਕੇ ਕਾਕੇ ਨੂੰ ਮੋੜ ਦਿੱਤੀ ਤੇ ਆਖਿਆ : ''ਆਹ ਲੈ, ਅਸੀਂ ਤੇਰੀ ਬਾਸਣੀ ਦਾ ਭੀ ਨੁਕਸਾਨ ਨਹੀਂ ਕਰਨਾ। ਬੱਧੇ ਰੁਪਿਆਂ ਤੋਂ ਬਾਹਰੀ ਇਕ ਦੁਆਨੀ ਹੈ, ਇਹ ਭੀ ਤੈਨੂੰ

ਮੋੜਦੇ ਹਾਂ। ਨਿਆਣੇ ਨਿੱਕੇ ਉਡੀਕਦੇ ਹੋਣਗੇ, ਉਨ੍ਹਾਂ ਲਈ ਚੀਜ਼ੀ ਲੈ ਜਾਵੀਂ।"

## ਵਾਰ ਖ਼ਾਲੀ

ਜੱਸੋਵਾਲ ਦੀ ੨੫ ਦਸੰਬਰ ੧੯੨੨ ਦੀ ਮੀਟਿੰਗ ਵਿਚ ਇਹ ਫ਼ੈਸਲਾ ਹੋਇਆ ਸੀ ਕਿ ਝੋਲੀਚੁਕਾਂ ਦੇ ਸੁਧਾਰ ਦਾ ਕੰਮ ਅਰਜਨ ਸਿੰਘ ਪਟਵਾਰੀ ਹਰੀਪੁਰ ਦੇ ਕਤਲ ਤੋਂ ਅਰੰਭ ਕੀਤਾ ਜਾਵੇ, ਕਿਉਂਕਿ ਉਸ ਵੇਲੇ ਇਹ ਯਕੀਨ ਸੀ ਕਿ ਉਸ ਨੇ ਮਾ: ਮੋਤਾ ਸਿੰਘ ਨੂੰ ਗ੍ਰਿਫ਼ਤਾਰ ਕਰਵਾਇਆ ਸੀ। ਅਰਜਨ ਸਿੰਘ ਦਾ ਨਾਂ ਬੱਬਰਾਂ ਦੀ ਕਾਲੀ ਫ਼ਹਿਰਿਸਤ ਵਿਚ ਪਹਿਲੇ ਨੰਬਰ ਪੁਰ ਸੀ।

ਪਤਾ ਇਹ ਲੱਗਾ ਕਿ ਅਰਜਨ ਸਿੰਘ ਦੀ ਜਲੰਧਰ ਜ਼ਿਲਾ ਕਚਹਿਰੀਆਂ ਵਿਚ ੧੯ ਜਨਵਰੀ ੧੯੨੩ ਦੀ ਪੇਸ਼ੀ ਹੈ। ਜੱਥੇ ਨੇ ਫ਼ੈਸਲਾ ਕੀਤਾ ਕਿ ਉਸ ਦਿਨ ਉਸ ਨੂੰ ਖ਼ਤਮ ਕੀਤਾ ਜਾਵੇ। ਇਸ ਮਕਸਦ ਵਾਸਤੇ ਤਿੰਨ ਟੁਕੜੀਆਂ ਬਣਾਈਆਂ ਗਈਆਂ। ਪਲੈਨ ਇਹ ਸੀ ਕਿ ਬੂਟਾ ਸਿੰਘ ਪੰਡੋਰੀ ਨਿਝਰਾਂ ਅਤੇ ਸਾਧੂ ਸਿੰਘ, ਪ੍ਰੇਮ ਸਿੰਘ ਤੇ ਬੰਤਾ ਸਿੰਘ ਪ੍ਰਾਗਪੁਰ ਜ਼ਿਲਾ-ਕਚਹਿਰੀਆਂ ਵਿਚ ਪੁਜਣ। ਬਾਬੂ ਸੰਤਾ ਸਿੰਘ, ਮੁਨਸ਼ਾ ਸਿੰਘ ਜੌਹਲ ਅਤੇ ਸਾਹਦਾ ਸਿੰਘ ਪੰਡੋਰੀ, ਜੰਡੂ ਸਿੰਘਾ ਸਟੇਸ਼ਨ (ਅੱਜ-ਕਲ੍ਹ ਇਸ ਦੀ ਥਾਂ ਬੁਲੇਨਾ ਸਟੇਸ਼ਨ ਹੈ) ਲਾਗੇ ਅਤੇ ਜੱਥੇਦਾਰ ਕਿਸ਼ਨ ਸਿੰਘ, ਧੰਨਾ ਸਿੰਘ ਬਹਿਬਲਪੁਰ ਤੇ ਜਗਜੀਤ ਸਿੰਘ ਕੁਠਾਰ ਆਦਮਪੁਰ ਸਟੇਸ਼ਨ ਲਾਗੇ ਠਹਿਰਨ। ਜੇ ਪਹਿਲੀ ਟੁਕੜੀ ਕਿਸੇ ਕਾਰਨ ਅਰਜਨ ਸਿੰਘ ਨੂੰ ਖ਼ਤਮ ਕਰਨ ਵਿਚ ਅਸਫ਼ਲ ਰਹੇ ਤਾਂ ਦੂਜੀ ਟੁਕੜੀ ਉਸ ਨੂੰ ਜੰਡੂ ਸਿੰਘਾ ਸਟੇਸ਼ਨ ਤੇ ਸਾਂਭੇ, ਜੇ ਉਹ ਆਦਮਪੁਰ ਜਾ ਉਤਰੇ ਤਾਂ ਤੀਸਰੀ ਟੁਕੜੀ ਕਤਲ ਕਰ ਦੇਵੇ। ਇਸ ਤਰ੍ਹਾਂ ਅਰਜਨ ਸਿੰਘ ਵਾਸਤੇ ਲੰਮਾ ਚੌੜਾ ਜਾਲ ਵਿਛਾਇਆ ਗਿਆ। ਪਰ ਬੂਟਾ ਸਿੰਘ ਕਚਹਿਰੀਆਂ ਵਿਚ ਦੇਰੀ ਨਾਲ ਪੁੱਜਾ ਅਤੇ ਤਿੰਨੇ ਪ੍ਰਾਗਪੁਰੀਏ ਪਿੰਡੋਂ ਹੀ ਨਾ ਹਿਲੇ। ਸਾਧੂ ਸਿੰਘ ਤਾਂ ਤਿਆਰ ਸੀ, ਪਰ ਉਸ ਦੇ ਨਾਲ ਦੇ ਦੋਵੇਂ

ਢਿਲੇ ਪੈ ਗਏ। ਇਸ ਤਰ੍ਹਾਂ ਅਰਜਨ ਸਿੰਘ ਕਚਹਿਰੀਆਂ ਵਿਚੋਂ ਬਚ ਕੇ ਆ ਗਿਆ ਅਤੇ ਉਸ ਦਿਨ ਜਲੰਧਰ ਸ਼ਹਿਰ ਹੀ ਠਹਿਰ ਗਿਆ, ਜਿਸ ਕਰਕੇ ਅਗਲਾ ਸਾਰਾ ਪਲੈਨ ਹੀ ਅਜਾਈਂ ਗਿਆ।

ਅਰਜਨ ਸਿੰਘ ਦੀ ਦੂਜੀ ਪੇਸ਼ੀ ੨੩ ਜਨਵਰੀ ਨੂੰ ਸੀ। ਉਸ ਦਿਨ ਵਾਸਤੇ ਬਾਬੂ ਸੰਤਾ ਸਿੰਘ, ਬੂਟਾ ਸਿੰਘ ਤੇ ਸਾਹਦਾ ਸਿੰਘ ਪੰਡੋਰੀ, ਪ੍ਰੇਮ ਸਿੰਘ ਪ੍ਰਾਗਪੁਰ ਤੇ ਰਾਮ ਸਿੰਘ ਮੁਜ਼ਾਰਾ ਕਲਾਂ ਦੀ ਡੀਊਟੀ ਲਾਈ ਗਈ। ਜਦ ਇਹ ਸਾਰੇ ਕਚਹਿਰੀਆਂ ਵਿਚ ਪੁੱਜੇ ਤਾਂ ਅਰਜਨ ਸਿੰਘ ਪਟਵਾਰੀ ਕਈ ਹੋਰ ਹਰੀਪੁਰੀਆਂ ਨਾਲ ਕਚਹਿਰੀਆਂ ਮੂਹਰੇ ਟਹਿਲ ਰਿਹਾ ਸੀ। ਇਹ ਭੀ ਘਾਤ ਵਿਚ ਐਧਰ ਓਧਰ ਫਿਰਦੇ ਰਹੇ। ਚਾਰ ਵਜੇ ਦੇ ਕਰੀਬ ਅਰਜਨ ਸਿੰਘ ਬਾਈਸਿਕਲ ਪੁਰ ਕੰਪਨੀ ਬਾਗ ਵੱਲ ਗਿਆ ਤਾਂ ਬੂਟਾ ਸਿੰਘ, ਸਾਹਦਾ ਸਿੰਘ ਤੇ ਰਾਮ ਸਿੰਘ ਉਸ ਦੇ ਮਗਰ ਭੱਜੇ, ਪਰ ਉਹ ਦੂਰ ਨਿਕਲ ਚੁੱਕਾ ਸੀ। ਇਹ ਸਾਰੇ ਨਿਰਾਸ ਹੋ ਕੇ ਮੁੜ ਪਏ। ਜਦ ਗੌਰਮਿੰਟ ਸਕੂਲ ਕੋਲ ਪੁੱਜੇ ਤਾਂ ਅਰਜਨ ਸਿੰਘ ਮੋਹਰਿਓਂ ਖ਼ਾਲਸਾ ਸਕੂਲ ਵਲੋਂ ਸਾਈਕਲ ਪੁਰ ਆਉਂਦਾ ਨਜ਼ਰੀਂ ਪਿਆ। ਸੰਤਾ ਸਿੰਘ ਨੇ ਸਾਰਿਆਂ ਨੂੰ ਤਿਆਰ ਹੋਣ ਵਾਸਤੇ ਆਖਿਆ। ਬੂਟਾ ਸਿੰਘ ਦੀ ਡੀਊਟੀ ਸਾਈਕਲ ਦੀਆਂ ਤਾਰਾਂ ਵਿਚ ਸੋਟੀ ਫਸਾਉਣ ਦੀ ਲੱਗੀ, ਤਾਕਿ ਇਸ ਤਰ੍ਹਾਂ ਜਦ ਉਹ ਡਿਗ ਪਵੇ ਤਾਂ ਬਾਕੀ ਸਾਰੇ ਉਪਰੋਂ ਪੈ ਜਾਣ। ਪਰ ਬੂਟਾ ਸਿੰਘ ਸੋਟੀ ਫਸਾਉਣ ਵਿਚ ਫੇਲ੍ਹ ਹੋ ਗਿਆ ਅਤੇ ਪਟਵਾਰੀ ਬਚ ਕੇ ਨਿਕਲ ਗਿਆ।

## ਸ਼ਾਹੂਕਾਰ ਤੋਂ ਉਗਰਾਹੀ

ਮੁਨਸ਼ੀ ਰਾਮ ਪਿੰਡ ਜਾਡਲੇ ਦਾ ਇਕ ਵੱਡਾ ਸ਼ਾਹੂਕਾਰ ਸੀ। ਇਹ ਮੂੰਹ ਦਾ ਬੜਾ ਮਿੱਠਾ ਸੀ ਤੇ ਸਧਾਰਨ ਆਦਮੀ ਨੂੰ ਝੱਟ ਆਪਣੇ ਜਾਲ ਵਿਚ ਫਸਾ ਲੈਂਦਾ ਸੀ। ਜਿਹੜਾ ਇਕ ਵਾਰੀ ਉਸ ਦੇ ਜਾਲ ਵਿਚ ਫਸਿਆ, ਬਸ! ਉਸ ਦਾ ਮਕੜੇ ਦੇ ਕਾਬੂ ਆਈ ਮੱਖੀ ਵਾਲਾ ਹਾਲ ਕਰ ਕੇ ਛੱਡਦਾ ਸੀ। ਉਸ ਨੇ ਦੂਰ ਨੇੜੇ ਦੇ ਸੈਂਕੜੇ ਭੋਲੇ-ਭਾਲਿਆਂ ਦੀ ਰਤ

ਚੂਸ ਚੂਸ ਕੇ ਮੰਡੀਆਂ ਵਿਚ ਆਪਣਾ ਚੰਗਾ ਵਪਾਰ ਭੀ ਫੈਲਾ ਲਿਆ ਸੀ। ਮੁਨਸ਼ੀ ਰਾਮ ਗੁੱਝਾ ਗੁੱਝਾ ਪੁਲਸ ਦਾ ਏਜੰਟ ਸੀ ਅਤੇ ਆਈ ਗਈ ਪੁਲਸ ਭੀ ਉਸ ਦੇ ਕੋਲ ਹੀ ਠਹਿਰਦੀ ਸੀ।

ਬੱਬਰ ਜੱਥੇ ਨੇ ਫ਼ੈਸਲਾ ਕੀਤਾ ਕਿ ਹਥਿਆਰ ਖ਼ਰੀਦਣ ਵਾਸਤੇ ਇਸ ਸਾਹੂਕਾਰ ਤੋਂ ਚੰਗੀ ਰਕਮ ਖੋਹੀ ਜਾਵੇ । ਇਸ ਮਕਸਦ ਲਈ ਹੇਠ ਲਿਖੇ ਬੱਬਰ ਜਾਡਲੇ ਦੇ ਪੜਾਉ ਵਿਚ ੨ ਫ਼ਰਵਰੀ ੧੯੨੩ ਦੀ ਰਾਤ ਨੂੰ ਇਕੱਠੇ ਹੋਏ :–

ਕਰਮ ਸਿੰਘ ਐਡੀਟਰ, ਬੰਤਾ ਸਿੰਘ, ਠਾਕਰ ਸਿੰਘ, ਹਰੀ ਸਿੰਘ, ਵਰਿਆਮ ਸਿੰਘ ਤੇ ਮਿਸਤ੍ਰੀ ਗੁਰਬਚਨ ਸਿੰਘ ਦੌਲਤਪੁਰ, ਉਦੈ ਸਿੰਘ ਰਾਮਗੜ੍ਹ ਝੁੰਗੀਆਂ, ਵਰਿਆਮ ਸਿੰਘ, ਕਰਤਾਰ ਸਿੰਘ, ਰਾਮ ਸਿੰਘ ਛੋਟਾ ਤੇ ਰਾਮ ਸਿੰਘ ਵੱਡਾ ਮੁਜ਼ਾਰਾ ਕਲਾਂ, ਆਸਾ ਸਿੰਘ ਭਕੜੂਦੀ, ਰਾਮ ਸਿੰਘ, ਸੁੰਦਰ ਸਿੰਘ, ਸੁਰਜਨ ਸਿੰਘ ਤੇ ਧਰਮ ਸਿੰਘ ਹਯਾਤਪੁਰ, ਗੁਰਬਚਨ ਸਿੰਘ ਸਾਹਦੜਾ, ਹਰੀ ਸਿੰਘ, ਹਰਦਿਤ ਸਿੰਘ ਤੇ ਹਰਬਖ਼ਸ਼ ਸਿੰਘ ਜਸੋਵਾਲ ਅਤੇ ਮਿਸਤ੍ਰੀ ਅਮਰ ਸਿੰਘ ਮੰਡਿਆਣੀ ।

ਕਰਮ ਸਿੰਘ ਦੌਲਤਪੁਰ ਨੇ ਸਾਰਿਆਂ ਨੂੰ ਸਮਝਾਇਆ ਕਿ ਮੁਨਸ਼ੀ ਰਾਮ ਉੱਤੇ ਪੈਣ ਦਾ ਮਕਸਦ ਇਹ ਹੈ ਕਿ ਉਸ ਕੋਲੋਂ ਗਰੀਬਾਂ ਦਾ ਲਹੂ ਨਿਚੋੜ ਕੇ ਬਣਾਇਆ ਧਨ ਖੋਹ ਕੇ ਹਿੰਦ ਦੀ ਅਜ਼ਾਦੀ ਵਾਸਤੇ ਸ਼ਸਤਰ ਖ਼ਰੀਦੇ ਜਾਣ। ਸਭ ਨੂੰ ਹਦਾਇਤ ਕੀਤੀ ਕਿ ਸਿਵਾਏ ਨਕਦ ਰੁਪਏ ਤੋਂ ਕੋਈ ਚੀਜ਼ ਨਾ ਉਠਾਈ ਜਾਵੇ । ਹਰ ਇਕ ਦੀ ਡੀਊਟੀ ਦਸ ਕੇ ਕਰਮ ਸਿੰਘ ਨੇ ਅਰਦਾਸਾ ਸੋਧਿਆ ਅਤੇ ਮੁਨਸ਼ੀ ਰਾਮ ਦੇ ਘਰ ਵਲ ਚਾਲੇ ਪਾਏ ।

ਮੁਨਸ਼ੀ ਰਾਮ ਉਸ ਵੇਲੇ ਕੰਡਾ ਮਾਰ ਕੇ ਆਪਣੀ ਬੈਠਕ ਵਿਚ ਬੈਠਾ ਤਿੰਨ ਚਾਰ ਆਦਮੀਆਂ ਨਾਲ ਗੱਲਾਂ ਕਰ ਰਿਹਾ ਸੀ । ਰਾਮ ਸਿੰਘ ਮੁਜ਼ਾਰਾ ਕਲਾਂ ਨੇ ਬੂਹਾ ਖੜਕਾਇਆ ਅਤੇ ਅਵਾਜ਼ ਬਦਲ ਕੇ ਬੜੀ ਨਿਮਰਤਾ ਨਾਲ ਆਖਿਆ, "ਸ਼ਾਹ ਜੀ ! ਸ਼ਾਹ ਜੀ ।"

ਮੁਨਸ਼ੀ ਰਾਮ ਨੇ ਪੁਛਿਆ, "ਕੌਣ ਏਂ ਭਈ ਤੂੰ, ਇਸ ਵੇਲੇ ਹਾਕਾਂ

ਮਾਰਦਾ ?''

''ਜੀ, ਮੈਂ ਬਾਬੂ ਹਾਂ ਭਗਤਾਂ ਦਾ।''

''ਹੋਰ ਕੌਣ ਏਰੇ ਤੇਰੇ ਨਾਲ ?''

''ਜੀ ਲਾਲ ਮਲ।''

ਮੁਨਸ਼ੀ ਰਾਮ ਨੂੰ ਖ਼ੁਸ਼ੀਆਂ ਚੜ੍ਹ ਗਈਆਂ, ਕਿਉਂਕਿ ਲਾਲ ਮਲ ਅਤੇ ਬਾਬੂ ਉਸ ਦੀਆਂ ਪੁਰਾਣੀਆਂ ਸਾਮੀਆਂ ਸਨ। ਸ਼ਾਹ ਦੀ ਕੜੁੱਕੀ ਵਿਚ ਫਸ ਕੇ ਲਾਲ ਮਲ ਨਾ ਲਾਲ ਰਿਹਾ ਸੀ, ਨਾ ਮਲ। ਭਗਤਾਂ ਦਾ ਬਾਬੂ ਭੀ ਨਾਉਂ ਦਾ ਹੀ ਬਾਬੂ ਸੀ; ਉਂਜ ਉਹ ਫੋਕਾ ਭਗਤ ਹੀ ਭਗਤ ਰਹਿ ਗਿਆ ਸੀ। ਸ਼ਾਹ ਨੇ ਸੋਚਿਆ, ਕੋਈ ਡਾਢੀ ਲੋੜ ਪੈ ਗਈ ਹੋਣੀ ਏਂ, ਜਿਹੜੇ ਏਡੀ ਰਾਤ ਗਈ ਤੇ ਆਏ ਹਨ। ਅਜ ਨੌਣੇ ਪੌਣੇ ਲਾ ਕੇ ਚੰਗੀ ਤਰ੍ਹਾਂ ਕਾਬੂ ਕਰੂੰਗਾ। ਉਸ ਨੇ ਆਪਣੇ ਕੋਲ ਬੈਠੇ ਇਕ ਆਦਮੀ ਨੂੰ ਆਖਿਆ, ''ਉਠ ਓਏ ਪੋਲੀਆ, ਕੁੰਡਾ ਖੋਲ੍ਹ, ਬਾਹਰ ਠੱਕਾ ਵਗਦਾ ਏ, ਵਿਚਾਰੇ ਪਤਾ ਨਹੀਂ ਕਿੱਦਾਂ ਵਖਤ ਝਾਗਦੇ ਆਏ ਹਨ।''

ਪੋਲੇ ਨੇ ਕੁੰਡਾ ਖੋਲਿਆ ਤਾਂ ਰਾਮ ਸਿੰਘ ਨੇ ਉਸ ਨੂੰ ਪੋਲਾ ਜਿਹਾ ਧੱਕਾ ਦਿਤਾ। ਉਹ ਅਗੇ ਹੀ ਸ਼ਾਹ ਦਾ ਪੋਲਾ ਕੀਤਾ ਹੋਇਆ ਸੀ, ਧੜੱਮ ਕਰਦਾ ਇਕ ਪਾਸੇ ਡਿਗ ਪਿਆ।

''ਓਏ ਪੋਲਿਆ, ਤੈਨੂੰ ਕੀ ਹੋ ਗਿਆ, ਐਵੇਂ ਡਿਗਦਾ ਫਿਰਦਾ ਏਂ'', ਸ਼ਾਹ ਨੇ ਪੁਛਿਆ।

''ਜੀ, ਬਾਬੂ ਨੇ ਧੱਕਾ ਮਾਰਿਆ ਏ'', ਪੋਲੇ ਨੇ ਉੱਤਰ ਦਿੱਤਾ।

ਸ਼ਾਹ ਬੋਲਿਆ, ''ਨਾ ਭਈ ਭਗਤੋ, ਇਹੋ ਜਿਹਾ ਮਖ਼ੌਲ ਨਹੀਂ ਚੰਗਾ। ਐਵੇਂ ਹਾਸੇ ਹਾਸੇ ਵਿਚ ਕਿਸੇ ਦੀ ਲਤ ਬਾਂਹ ਟੁਟ ਜਾਏ ..''

ਏਨੇ ਨੂੰ ਰਾਮ ਸਿੰਘ, ਉਦੈ ਸਿੰਘ, ਕਰਨ ਸਿੰਘ ਤੇ ਦੋ ਤਿੰਨ ਹੋਰ ਬੱਬਰ ਅੰਦਰ ਆ ਵੜੇ। ਪੰਜ ਛੇ ਬੰਦੇ ਵੇਖ ਸ਼ਾਹ ਦਾ ਉਤਲਾ ਸਾਹ ਉੱਤੇ ਤੇ ਹੇਠਲਾ ਹੇਠਾਂ ਰਹਿ ਗਿਆ। ਕਰਮ ਸਿੰਘ ਨੇ ਸ਼ਾਹ ਨੂੰ ਬਾਹੋਂ ਘੁਟ ਕੇ ਫੜਦਿਆਂ ਆਖਿਆ, ''ਸ਼ਾਹ ਜੀ, ਆਓ ਖਾਂ ਲੇਖਾ-ਪੱਤਾ ਕਰ ਲਈਏ। ਤੁਸੀਂ ਬਥੇਰੇ ਭਗਤ ਲੁਟੇ ਹਨ, ਅਜ ਜ਼ਰਾ ਤੁਸੀਂ

ਭੀ ਭਗਤ ਬਣ ਦੇਖੋ।"

ਸ਼ਾਹ ਲਾਗੇ ਬੈਠੇ ਆਦਮੀ ਖਿਸਕਣ ਲਗੇ ਤਾਂ ਉਦੇ ਸਿੰਘ ਨੇ ਪਸਤੌਲ ਸਾਹਮਣੇ ਕਰਦਿਆਂ ਆਖਿਆ, "ਏਥੇ ਹੀ ਬਹਿ ਜਾਓ । ਜੇ ਹਿਲੇ ਜਾਂ ਬੋਲੇ ਤਾਂ ਗੋਲੀ ਨਾਲ ਭੁੰਨ ਸੁਟਾਂਗਾ।"

ਮੁਨਸ਼ੀ ਰਾਮ ਦੇ ਹੋਸ਼ ਗੁੰਮ ਹੋ ਗਏ । ਇਹ ਕੀ ਬਣਿਆ! ਅੱਜ ਤਾਂ ਲੈਣੇ ਦੇ ਦੇਣੇ ਪੈ ਗਏ । ਮੁਦਤਾਂ ਤੋਂ ਮਕਰਾਂ ਫ਼ਰੇਬਾਂ ਨਾਲ ਜੋੜਿਆ ਧਨ ਅੱਜ ਇਕ-ਦਮ ਖੁਸਣ ਲਗਾ ਹੈ। ਮੈਨੂੰ ਆਪਣੇ ਹੱਥੀਂ ਪੈਸਾ ਫੜਾਉਣਾ ਪਏਗਾ। ਨਹੀਂ ਨਹੀਂ, ਮਰਨਾ ਮਨਜ਼ੂਰ, ਹੱਥੀਂ ਧੇਲਾ ਨਹੀਂ ਦੇਣਾ।

ਰਾਮ ਸਿੰਘ ਨੇ ਗਿੱਚੀ ਵਿਚ ਘਸੁੰਨ ਠੋਕਿਆ, "ਓਏ ਉਠ ਕੇ ਪੇਟੀ ਖੋਲ੍ਹ, ਸੋਚੀਂ ਕਿਉਂ ਪੈ ਗਿਆ ਏਂ । ਤੇਰੇ ਘਰ ਬੱਬਰ ਆਏ ਹਨ, ਤੂੰ ਪੁਛਦਾ ਹੁੰਦਾ ਸੈਂ; 'ਇਹ ਬੱਬਰ ਕਿਹੋ ਜਿਹੇ ਹੁੰਦੇ ਹਨ।' ਹੁਣ ਦਰਸ਼ਨ ਕਰ ਲੈ, ਨਾਲੇ ਦਿਲ ਖੋਲ੍ਹ ਕੇ ਦੱਖਣਾ ਦੇਹ।"

ਏਨੇ ਨੂੰ ਸ਼ਾਹ ਨੂੰ ਚੇਤਾ ਆ ਗਿਆ ਕਿ ਅੱਜ ਤਾਂ ਘਰ ਵਿਚ ਕੁਝ ਹੈ ਹੀ ਨਹੀਂ, ਕਿਉਂਕਿ ਉਸ ਨੇ ਇਕ ਦਿਨ ਪਹਿਲਾਂ ਹੀ ੨੨ ਹਜ਼ਾਰ ਰੁਪਿਆ ਨਵਾਂ ਸ਼ਹਿਰ ਮੰਡੀ ਨੂੰ ਭੇਜ ਦਿੱਤਾ ਸੀ । ਉਸ ਵਿਚ ਜਾਨ ਪੈ ਗਈ। ਝਟ ਪੈਂਤੜਾ ਬਦਲਿਆ, "ਅੱਛਾ ਤੁਸੀਂ ਬੱਬਰ ਹੋ ! ਮੈਨੂੰ ਕੀ ਪਤਾ ਸੀ, ਮੈਂ ਤਾਂ ਕਿਹਾ, ਕੋਈ ਚੋਰ ਡਾਕੂ ਹੋਣੇ ਹਨ । ਦਸੋ ਮਹਾਰਾਜ, ਕੀ ਹੁਕਮ ਹੈ, ਮੈਂ ਤਾਂ ਹੱਥੀਂ ਬੱਧੀਂ ਹਾਜ਼ਰ ਹਾਂ।"

ਕਰਮ ਸਿੰਘ ਨੇ ਆਖਿਆ, "ਜੋ ਕੁਝ ਨਕਦ ਰਕਮ ਤੇਰੇ ਪਾਸ ਹੈ, ਉਹ ਸਾਡੇ ਹਵਾਲੇ ਕਰ ਦੇਹ, ਹੋਰ ਅਸੀਂ ਤੈਥੋਂ ਕੁਝ ਨਹੀਂ ਲੈਣਾ।"

"ਨਕਦ ਤਾਂ ਅੱਜ ਘਰ ਵਿਚ ਕੌਡੀ ਭੀ ਨਹੀਂ। ਤੁਸੀਂ ਕਲ੍ਹ ਆ ਜਾਂਦੇ, ੨੨ ਹਜ਼ਾਰ ਰੁਪਿਆ ਮੇਰੇ ਪਾਸ ਸੀ, ਸਾਰਾ ਹੀ ਲੈ ਜਾਂਦੇ । ਉਹ ਰਕਮ ਮੈਂ ਕਲ੍ਹ ਸ਼ਹਿਰ ਭੇਜ ਬੈਠਾ ਹਾਂ। ਫੇਰ ਕਿਤੇ ਆਪਣਾ ਕੋਈ ਬੰਦਾ ਰੁੱਕਾ ਦੇ ਕੇ ਭੇਜ ਦੇਣਾ, ਮੈਥੋਂ ਜੋ ਭੀ ਸਰਿਆ, ਜ਼ਰੂਰ ਸੇਵਾ ਕਰਾਂਗਾ।"

"ਸ਼ਾਹਾ, ਸਾਨੂੰ ਭੀ ਚਾਰਨ ਲੱਗਾ ਏਂ ! ਸਿੱਧਾ ਹੋ ਕੇ ਗੱਲ ਕਰ,

ਨਹੀਂ ਤਾਂ ਦੂਜਾ ਹਾਲ ਕਰਾਂਗੇ ।"

"ਮੈਨੂੰ ਆਪਣੇ ਬੱਚਿਆਂ ਤੇ ਗਊ ਮਾਤਾ ਦੀ ਸਹੁੰ, ਘਰ ਵਿਚ ਇਸ ਵੇਲੇ ਨਕਦ ਕੋਈ ਰਕਮ ਨਹੀਂ ।" ਫਰ ਸ਼ਾਹ ਨੇ ਇਤਬਾਰ ਬੰਨ੍ਹਾਉਣ ਵਾਸਤੇ ਆਖਿਆ : "ਹਾਂ ਦੋ ਟੂਬਾਂ ਹਨ-ਸੋਨੇ ਦੀ ਤੰਦੀਰੀ ਤੇ ਚਾਂਦੀਦੀ ਤੜਾਗੀ । ਇਹ ਲੋੜ ਹੈ ਤਾਂ ਲੈ ਜਾਵੋ ।"

ਕਰਮ ਸਿੰਘ ਨੇ ਆਖਿਆ, "ਅੱਛਾ ਬੈਠਕ ਤੇ ਘਰ ਦੀ ਤਲਾਸ਼ੀ ਦੇਹ, ਫੇਰ ਦੇਖੀ ਜਾਊ ।"

ਬੱਬਰਾਂ ਨੇ ਖੂੰਜਾ ਖੂੰਜਾ ਫੋਲ ਮਾਰਿਆ, ਪਰ ਸ਼ਾਹ ਸੱਚਾ ਸੀ । ਉਪਰੋਕਤ ਟੂਬਾਂ ਤੋਂ ਬਿਨਾ ਉਸ ਦਿਨ ਹੋਰ ਕੋਈ ਸ਼ੈ ਘਰ ਵਿਚ ਨਹੀਂ ਸੀ । ਅਖ਼ੀਰ ਇਹਨਾਂ ਦੋਹਾਂ ਟੂਬਾਂ ਪੁਰ ਹੀ ਸਬਰ ਕਰਨਾ ਪਿਆ ।

(ਇਨ੍ਹਾਂ ਟੂਬਾਂ ਨੂੰ ਆਸਾ ਸਿੰਘ ਦੇ ਭਰਾ ਪਰਤਾਪੇ ਕੋਲ ਗਹਿਣੇ ਰਖ ਕੇ ੧੯੦ ਰੁਪਏ ਲਏ ਗਏ, ਜਿਸ ਨਾਲ ਨਾਹਣ ਤੋਂ ਕਿਸੇ ਸਿਆਣੀ ਉਮਰ ਵਾਲੇ ਬੰਦੇ ਰਾਹੀਂ ਇਕ ਬੰਦੂਕ, ੨੫ ਗੋਲੀਆਂ ਤੇ ਦੋ ਕਿਰਪਾਨਾਂ ਖ਼ਰੀਦੀਆਂ ।)

## ਇਕ ਵੱਡਾ ਦੁਸ਼ਟ ਰਾੜ੍ਹਿਆ

ਰਿਆਸਤ ਕਪੂਰਥਲੇ ਦੇ ਅਹਿਲਕਾਰ ਅਕਾਲੀਆਂ ਪੁਰ ਘੋਰ ਅਤਿਆਚਾਰ ਕਰ ਰਹੇ ਸਨ । ਅਕਾਲੀ ਲਹਿਰ ਨੂੰ ਦਬਾਉਣ ਵਿਚ ਉਹ ਅੰਗਰੇਜ਼ੀ ਸਰਕਾਰ ਤੋਂ ਭੀ ਚਾਰ ਕਦਮ ਅਗੇ ਲੰਘ ਗਏ ਸਨ । ਏਥੇ ਕਾਲੀ ਪਗੜੀ ਤਾਂ ਇਕ ਪਾਸੇ ਰਹੀ, ਕਛਹਿਰਾ ਪਹਿਨਣਾ ਭੀ ਬਾਗ਼ੀਆਨਾ ਹਰਕਤ ਸੀ । ਸੁਪ੍ਰੰਟੰਡੰਟ ਪੁਲਸ ਦੁਰਗਾ ਦਾਸ ਬੜਾ ਬਦ-ਜ਼ਬਾਨ ਤੇ ਮੂੰਹ ਜ਼ੋਰ ਸੀ । ਉਹ ਅਕਾਲੀਆਂ ਨੂੰ ਸਿੱਧੀਆਂ ਗਾਲ੍ਹਾਂ ਕਢਿਆ ਕਰਦਾ ਸੀ । ਬਿਸ਼ਨ ਸਿੰਘ ਜ਼ੈਲਦਾਰ ਰਾਣੀਥੂਆ (ਰਾਣੀਪੁਰ) ਉਸ ਦਾ ਚਾਟੜਾ ਸੀ । ਇਹ ਉਸ ਨਾਲੋਂ ਭੀ ਵਧ ਕੇ ਮੂੜ੍ਹ ਸੀ । ਉਹ ਖ਼ੁਦ ਸਰਕਾਰ ਨਾਲੋਂ ਭੀ ਸਰਕਾਰ ਦਾ ਵਧੇਰੇ ਵਫ਼ਾਦਾਰ ਸੀ । ਹੱਥੀਂ ਪੈ ਜਾਇਆ ਕਰਦਾ ਸੀ ਤੇ ਸਿਖਾਂ ਦੇ ਸਿਰਾਂ ਉਪਰੋਂ ਕਾਲੀ ਦਸਤਾਰ

ਜ਼ਬਰਦਸਤੀ ਉਤਾਰ ਦਿਆ ਕਰਦਾ ਸੀ । ਹਕੂਮਤ ਦੇ ਨਸ਼ੇ ਵਿਚ ਮੱਤਾ ਹੋਇਆ ਆਇਆ ਕਰਦਾ ਸੀ, "ਮੈਂ ਬੱਬਰਾਂ ਦੇ ਸਿਰ ਭਿੜਾ ਕੇ ਮਾਰ ਦਿਆਂਗਾ।" ਬਿਸ਼ਨ ਸਿੰਘ ਅਕਾਲੀਆਂ ਪੁਰ ਚੌਹਾਂ ਪਾਸਿਆਂ ਤੋਂ ਹੋ ਰਹੇ ਤਸ਼ੱਦਦ ਦਾ ਮੁਜੱਸਮਾ ਸੀ । ਇਸੇ ਬਿਸ਼ਨ ਸਿੰਘ ਬਾਰੇ ਮਾਰਚ ੧੯੨੨ ਵਿਚ ਪਿੰਡ ਬੁਹਾਨੀ ਵਿਖੇ ਹੋਏ ਦੀਵਾਨ ਵਿਚ ਇਕ ਸਿਖ ਨੇ ਸ਼ਿਕਾਇਤ ਕੀਤੀ ਸੀ ਕਿ ਉਹ ਗੁਰਦੁਆਰੇ ਵਿਚ ਸ਼ਬਦ ਭੀ ਨਹੀਂ ਪੜ੍ਹਨ ਦੇਂਦਾ । ਜੱਥੇਦਾਰ ਕਿਸ਼ਨ ਸਿੰਘ ਨੇ ਉੱਤਰ ਦਿਤਾ ਸੀ ਕਿ ਉਹ ਆਪਣੀਆਂ ਕਰਤੂਤਾਂ ਤੋਂ ਬਾਜ ਆ ਜਾਏ; ਨਹੀਂ ਤਾਂ ਖ਼ਾਲਸੇ ਦੀ ਤੇਗ ਉਸ ਦਾ ਸੁਧਾਰ ਕਰੇਗੀ ।

ਇਕ ਦਿਨ ਸਵੇਰ ਵੇਲੇ ਚਾਰ ਸਿਖ ਪਿੰਡ ਬਰਨਾ ਤੇ ਰਾਣੀ-ਥੂਆ ਦੇ ਰਸਤੇ ਵਿਚ ਖੜੇ ਸਨ । ਕੁਝ ਵਿਚਾਰ ਕਰ ਕੇ ਦੋ ਉੱਥੇ ਖੜੇ ਰਹੇ ਤੇ ਦੋ ਪਿੰਡ ਰਾਣੀਥੂਏ ਵਲ ਚਲੇ ਗਏ । ਜਿਹੜਾ ਮਿਲੇ ਉਸ ਨੂੰ 'ਗੁਆਚੀ ਹੋਈ' ਘੋੜੀ ਬਾਰੇ ਪੁਛਦੇ ਸ਼ਨ । ਬਿਸ਼ਨ ਸਿੰਘ ਦੀ ਕੋਠੀ ਪਾਸ ਜਾ ਕੇ ਭੀ ਪੁਛ ਕੀਤੀ ਅਤੇ ਗਲੋ-ਗਲੀ ਪਤਾ ਕਢਿਆ ਕਿ ਜ਼ੈਲ ਦਾਰ ਮਹਾਰਾਜਾ ਕਪੂਰਥਲਾ ਦੀ ਸ਼ਾਹਜ਼ਾਦੀ ਦੀ ਸ਼ਾਦੀ ਪੁਰ ਗਿਆ ਹੋਇਆ ਸੀ ।

'ਗੁਆਚੀ ਹੋਈ' ਘੋੜੀ ਕਦੇ ਫਿਰ ਲੱਭਣੀ ਪਏਗੀ । ਚਾਰੇ ਬੱਬਰ ਪਲਾਹੀ ਵਲ ਮੋੜੇ ਪਾ ਗਏ । ਜੱਥਾ ਨਿਖੜ ਗਿਆ । ਬਾਬੂ ਸੰਤਾ ਸਿੰਘ ਮਾਧੋਪੁਰ ਦੇ ਰਸਤੇ ਪ੍ਰਾਗਪੁਰ ਵਲ ਚਾਲੇ ਪਾ ਗਿਆ।

੧੦ ਫ਼ਰਵਰੀ ੧੯੨੩ ਸ਼ਾਮ ਦੀ ਗੱਡੀ ਬਿਸ਼ਨ ਸਿੰਘ ਕਪੂਰਥਲੇ ਤੋਂ ਵਾਪਸ ਆਇਆ । ਚੇਹੜੂ ਦੇ ਸਟੇਸ਼ਨ ਪੁਰ ਉਤਰਿਆ । ਉਸ ਦਾ ਨੌਕਰ ਗੰਡੂ ਵੇਲੇ-ਸਿਰ ਘੋੜੀ ਲੈ ਕੇ ਨਹੀਂ ਸੀ ਪੁਜਾ । ਜ਼ੈਲਦਾਰ ਥੋੜੀ ਦੇਰ ਉਡੀਕ ਕੇ ਆਪਣੇ ਪਿੰਡ ਦੇ ਚਾਰ ਹੋਰ ਸੱਜਣਾਂ ਨਾਲ ਪੈਦਲ ਤੁਰ ਪਿਆ । ਨਾਲ ਆਪ ਦਾ ਛੋਟਾ ਜਿਹਾ ਪੋਤਰਾ ਲੱਛੂ ਭੀ ਸੀ । ਇਕ ਮੀਲ ਦਾ ਪੰਧ ਤਹਿ ਕੀਤਾ ਹੋਵੇਗਾ ਕਿ ਗੰਡੂ ਘੋੜੀ ਲੈ ਕੇ ਆ ਮਿਲਿਆ ।

ਬਿਸ਼ਨ ਸਿੰਘ ਹੁਣ ਘੋੜੀ ਪੁਰ ਚੜ੍ਹ ਬੈਠਾ । ਪੋਤਰੇ ਨੂੰ ਅਗੇ ਬਿਠਾ ਲਿਆ। ਗੰਡੂ ਬਿਸਤਰਾ ਲੈਣ ਸਟੇਸ਼ਨ ਤੇ ਚਲਿਆ ਗਿਆ । ਹੁਣ ਘੋੜ-ਸਵਾਰ ਜ਼ੈਲਦਾਰ ਆਪਣੇ ਪੇਂਡੂ ਸਾਥੀਆਂ ਤੋਂ ਕੁਝ ਫ਼ਰਕ ਪਰ ਪਿੱਛੇ ਪਿੱਛੇ ਆ ਰਿਹਾ ਸੀ । ਬਿਸ਼ਨ ਸਿੰਘ ਲੰਮਾ-ਚੌੜਾ ਜੁਆਨ ਸੀ। ਛੇ ਫੁੱਟਾ ਕੱਦ, ਪਹਿਲਵਾਨ ਜਾਪਦਾ ਸੀ। ਬੱਧੀ ਹੋਈ ਦਾਹੜੀ ਪੁਰ ਪੇਂਡੂ ਚੌਧਰੀ ਵਾਲਾ ਜਲਾਲ ਚਮਕ ਰਿਹਾ ਸੀ। ਸਰਦਾਰ ਸੀ। ਰਾਜੇ ਦੇ ਮਹਿਲਾਂ ਵਿਚੋਂ ਵਿਆਹ ਖਾ ਕੇ ਆਇਆ ਸੀ। ਸਰਦਾਰੀ ਹੋਰ ਭੀ ਚੌੜੀ ਚਿੱਘੀ ਜਾਪਦੀ ਸੀ। ਰਿਆਸਤ ਦੀ ਜ਼ੈਲਦਾਰੀ ਇਲਾਕੇ ਦੀ ਬਾਦਸ਼ਾਹੀ ਨਾਲੋਂ ਘਟ ਨਹੀਂ ਹੁੰਦੀ ।ਸਰਦਾਰ ਫੁਲਿਆ ਨਹੀਂ ਸੀ ਸਮਾਉਂਦਾ । ਆਪਣੀ ਨਿੱਕੀ ਜਿਹੀ ਸ਼ਾਨ ਦੇ ਵਾ-ਵਰੋਲਿਆਂ ਦਾ ਚੁਕਿਆ ਹੋਇਆ ਆਪਣੇ ਆਲੇ-ਦੁਆਲੇ ਤੋਂ ਅਚੇਤ ਘੋੜੀ ਨੂੰ ਛਿਟੀ ਲਾਈ ਛੋੜੀ ਜਾ ਰਿਹਾ ਸੀ।

ਖੱਬੇ ਪਾਸੇ ਪਸਤੌਲ, ਸੱਜੇ ਮੋਢੇ ਉੱਤੇ ਬੰਦੂਕ ਤੇ ਲਗਾਮ ਵਾਲੇ ਹੱਥ ਵਿਚ ਫੂਲ-ਦਾਨ। ਇਹ ਫੂਲ-ਦਾਨ ਸ਼ੌਕ ਨਾਲ ਰਾਜੇ ਦੇ ਸ਼ਹਿਰ ਤੋਂ ਖ਼ਰੀਦਿਆ ਸੀ। ਸੱਜੇ ਹੱਥ ਵਿਚ ਬੈਂਤ ਦੀ ਛਿਟੀ ਸੀ, ਜੋ ਕਦੀ ਕਦੀ ਘੋੜੀ ਦੇ ਲਾ ਦਿੰਦਾ ਸੀ । ਅਗੋਂ ਇਕ ਦੂਰਮਿਆਨੇ ਕੱਦ ਦੀ ਅਕਾਲੀ ਆਉਂਦਾ ਨਜ਼ਰੀਂ ਪਿਆ ।ਰੰਗ ਗੋਰਾ, ਲੰਮੀ ਕਾਲੀ ਦਾੜ੍ਹਾ, ਕਾਲੀ ਦਸਤਾਰ ਤੇ ਪਜਾਮਾ ਗੋਡਿਆਂ ਤਕ ਟੁੰਗਿਆ ਹਇਆ । ਬਿਸ਼ਨ ਸਿੰਘ ਖ਼ੁਦ ਹਤਿਆਰਬੰਦ ਤੇ ਤਿਆਰ-ਬਰ-ਤਿਆਰ ਸੀ । ਉਸ ਦੀ ਲੋਥ ਚਾਰ ਆਦਮੀਆਂ ਦੇ ਬਹਾਦਰ ਸੀ । ਇਸੇ ਆਕੜ ਵਿਚ ਤਾਂ ਉਹ ਆਖਿਆ ਕਰਦਾ ਸੀ ਕਿ "ਬੱਬਰਾਂ ਨੂੰ ਭਿੜਾ ਭਿੜਾ ਕੇ ਮਾਰ ਦਿਆਂਗਾ।" ਇਕ ਅਕਾਲੀ ਆਉਂਦਾ ਸੀ, ਇਸ ਨਾਲ ਉਸ ਨੂੰ ਕੀ ਪਿਆ।

ਸੰਤਾ ਸਿੰਘ ਬੱਬਰ ਜ਼ੈਲਦਾਰ ਦੇ ਪਾਸ ਪੁੱਜ ਗਿਆ ਤਾਂ ਦੇਖਿਆ ਕਿ ਜਿਸ ਮਿਰਗ ਦੀ ਭਾਲ ਵਿਚ ਸੀ ਉਹੀ ਮਿਲ ਗਿਆ । ਰੋਹ ਚੜ੍ਹ ਗਿਆ । ਸਾਥੀ ਕੀ ਆਖਣਗੇ, ਸਿੰਘ ਅਗੇ ਸ਼ਿਕਾਰ ਨਿਕਲਿਆ ਤਾਂ ਸਿੰਘ

ਪਾਸਾ ਦੇ ਗਿਆ। ਬੱਬਰਾਂ ਨੂੰ ਕੀ ਮੂੰਹ ਦਿਖਾਵਾਂਗਾ । ਪਾਸਾ ਵਟ ਜਾਣ ਦਾ ਬਿਰਤਾਂਤ ਆਪਣੀ ਜ਼ਬਾਨੀ ਕਿਕਰ ਸੁਣਾਵਾਂਗਾ । ਕੀ ਆਖਣਗੇ, ਇਕੱਲਾ ਹੋਣ ਕਰਕੇ ਡਰ ਗਿਆ। ਅਜਿਹੇ ਕਈ ਖ਼ਿਆਲ ਉਸ ਦੇ ਦਿਲ ਉਪਰ ਦੀ ਵਾਵਰੋਲੇ ਵਾਂਗ ਲੰਘਣ ਲਗੇ । ਜ਼ੈਲਦਾਰ ਨੂੰ ਸੋਧਣ ਦਾ ਅਰਦਾਸਾ ਸੋਧਿਆ ਜਾ ਚੁੱਕਾ ਸੀ, ਜੋ ਉਸ ਵਾਸਤੇ ਅਟੱਲ ਸੀ । ਸੰਤਾ ਸਿੰਘ ਗੱਜਿਆ, "ਮੈਂ ਆ ਗਿਆ ਹਾਂ, ਦੁਸ਼ਟਾ ! ਤਕੜਾ ਹੋ ਜਾਹ !" ਇਹ ਲਲਕਾਰ ਕੇ ਉਸ ਨੇ ਪਸਤੌਲ ਦਾ ਫ਼ਾਇਰ ਕੀਤਾ, ਜੋ ਮਿਸ ਹੋ ਗਿਆ । ਬਿਸ਼ਨ ਸਿੰਘ ਨੇ ਹੱਥ ਦਾ ਫੂਲਦਾਨ ਚਲਾ ਕੇ ਮਾਰਿਆ, ਜੋ ਸੰਤਾ ਸਿੰਘ ਦੇ ਮੋਢੇ ਵਿਚ ਲਗ ਕੇ ਚੂਰ ਚੂਰ ਹੋ ਗਿਆ। ਬਿਸ਼ਨ ਸਿੰਘ ਏਨੇ ਚਿਰ ਨੂੰ ਘੋੜੀ ਤੋਂ ਉਤਰ ਖੜੋਤਾ ਸੀ, ਤੇ ਸੰਤਾ ਸਿੰਘ ਪੁਰ ਸੋਟੀ ਦੇ ਵਾਰ ਕਰਨ ਲਗਾ। ਬਿਸ਼ਨ ਸਿੰਘ ਸਰੀਰਕ ਤੌਰ ਪੁਰ ਸੰਤਾ ਸਿੰਘ ਨਾਲੋਂ ਬਹੁਤ ਜਾਬਰ ਸੀ। ਫ਼ਰਕ ਦੁਗਣੋਂ ਦੁਗਣੀ ਤੋਂ ਭੀ ਵਧੇਰੇ, ਗੁਥਮ ਗੁਥਾ ਹੋ ਜਾਂਦੇ ਤਾਂ ਸ਼ਾਇਦ ਸੰਤਾ ਸਿੰਘ ਦੀ ਬਾਜ਼ੀ ਮਾਤ ਹੋ ਜਾਂਦੀ। ਪਰ ਮੌਤ ਦੇਖ ਕੇ ਇਸ ਫੜ੍ਹਾਂ ਮਾਰਨ ਵਾਲੇ ਦੇ ਔਸਾਨ ਖ਼ਤਮ ਹੋ ਚੁੱਕੇ ਸਨ। ਬੱਬਰ ਨੇ ਪਸਤੌਲ ਦਾ ਘੋੜਾ ਫੇਰ ਦਬਿਆ। ਬਿਸ਼ਨ ਸਿੰਘ ਲਾਸ਼ ਬਣ ਕੇ ਧਰਤੀ ਪੁਰ ਡਿਗ ਪਿਆ।

ਏਸ ਹਾਦਸੇ ਨੂੰ ਦੇਖਣ ਵਾਲਾ ਛੋਟਾ ਜਿਹਾ ਲੱਛੂ ਡੋਂਬਰਿਆ ਚੀਕਾਂ ਮਾਰ ਰਿਹਾ ਸੀ। ਬੱਬਰ ਨੇ ਕਿਹਾ, "ਕਾਕਾ, ਤੇਰੇ ਨਾਲ ਸਾਡਾ ਕੋਈ ਵੈਰ ਨਹੀਂ। ਤੇਰੇ ਬਾਬੇ ਨੂੰ ਦੇਸ਼-ਧਰੋਹੀ ਦੀ ਸਜ਼ਾ ਦਿੱਤੀ ਗਈ ਹੈ।" ਏਨਾ ਕਹਿ ਕੇ ਬੱਬਰ ਨੇ ਜ਼ੈਲਦਾਰ ਦੀ ਲਾਸ਼ ਵਲ ਗਹੁ ਨਾਲ ਤੱਕਿਆ ਤੇ ਨਿਸ਼ਚਾ ਕਰ ਲਿਆ ਕਿ ਹੋਰ ਗੋਲੀ ਖ਼ਰਚ ਕਰਨ ਦੀ ਲੋੜ ਨਹੀਂ। ਉਹ ਆਪਣੇ ਰਸਤੇ ਲੱਗਾ। ਬੱਬਰਾਂ ਦੀ ਕਾਲੀ ਫ਼ਹਿਰਿਸਤ ਵਿਚ ਬਿਸ਼ਨ ਸਿੰਘ ਦਾ ਨੰਬਰ ੧੪੧ ਸੀ।

## ਇਕ ਝੋਲੀਚੁਕ ਨੂੰ ਉਮਰ ਕੈਦ

੩ ਅਗਸਤ ੧੯੨੩ ਦੀ ਦੁਪਹਿਰ ਨੂੰ ਮੀਰ ਫ਼ਜ਼ਲ ਇਮਾਮ,

ਅਬਦੁਲ ਫ਼ਤਹ ਇਲਾਕਾ ਮੈਜਿਸਟਰੇਟ ਜ਼ਿਲਾ ਜਲੰਧਰ, ਮੁਹੰਮਦ ਸ਼ਰੀਫ਼ ਸਿਵਲ ਸਰਜਨ, ਥਾਣੇਦਾਰ ਹਰਗੁਰਚੇਤ ਸਿੰਘ, ਨੰਬਰਦਾਰਾਂ ਤੇ ਪੁਲਸ ਤੇ ਸਿਪਾਹੀਆਂ ਦੀ ਜਮੀਯਤ ਪਿੰਡ ਹਯਾਤਪੁਰ ਥਾਣਾ ਗੜ੍ਹ ਸ਼ੰਕਰ ਦੀ ਇਕ ਹਵੇਲੀ ਵਿਚ ਖੜੋਤੀ ਸੀ। ਉਹ ਬੜੇ ਸੰਗੀਨ ਮਾਮਲੇ ਦੀ ਤਫ਼ਤੀਸ਼ ਕਰ ਰਹੇ ਸਨ, ਭਾਵ ਬੱਬਰ ਅਕਾਲੀਆਂ ਦੀ ਕੈਦ ਵਿਚੋਂ ਇਕ ਉਮਰ ਕੈਦੀ ਨੂੰ ਛੁਡਾਉਣ ਆਏ ਸਨ।

। ਬੱਬਰ ਅਕਾਲੀ ਅਖ਼ਬਾਰ ਦੇ ੨੨ ਮਾਰਚ ੧੯੨੩ ਵਾਲੇ ਪਰਚੇ ਵਿਚ ਛਪਿਆ ਸੀ ਕਿ ਇਕ ਝੋਲੀਚੁਕ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਗਈ ਹੈ। ਕੁਝ ਬੱਬਰ ਆਗੂ ਆਪਣੀਆਂ ਤਕਰੀਰਾਂ ਵਿਚ ਭੀ ਇਸ ਉਮਰ ਕੈਦੀ ਦਾ ਜ਼ਿਕਰ ਕੀਤਾ ਕਰਦੇ ਸਨ, ਪਰ ਏਸ ਭੇਦ ਨੂੰ ਆਮ ਲੋਕੀਂ ਨਹੀਂ ਸਮਝਦੇ ਸਨ।

ਸੁੰਦਰ ਸਿੰਘ ਹਯਾਤਪੁਰੀਆ ਪੁਲਸ ਵਾਲਿਆਂ ਨੂੰ ਨਾਲ ਲਿਆਇਆ ਸੀ। ਉਹ ਪੁਲਸ ਮੁਹਰੇ ਚਾਲੂ ਹੋ ਚੁੱਕਾ ਸੀ। ਸੁੰਦਰ ਸਿੰਘ ਨੇ ਨਿਸ਼ਾਨ ਦਿੱਤਾ ਤੇ ਅਗੇ ਵਧ ਕੇ ਇਕ ਚੱਕਰ ਖਿਚਿਆ। ਇਸ ਚੱਕਰ ਵਿਚ ਉਸ ਨੇ ਕੰਧ ਦੇ ਨਾਲ ਬਣੀ ਹੋਈ ਇਕ ਖੁਰਲੀ ਭੀ ਵਗਲ ਲਈ। ਪੁਲਸ ਨੇ ਉਸ ਥਾਂ ਦੀ ਪੁਟਾਈ ਸ਼ੁਰੂ ਕਰ ਦਿੱਤੀ। ਜਦੋਂ ਟੋਆ ਪੰਜ ਫ਼ੁਟ ਡੂੰਘਾ ਪੁਟਿਆ ਗਿਆ ਤਾਂ ਵੇਲਣ ਦਾ ਚੁੱਭਾ ਨਿਕਲਿਆ ਤੇ ਉਸ ਵਿਚੋਂ ਇਕ ਗਠੜੀ ਮਿਲੀ। ਪਰ ਇਹ ਇਕ ਅਨੋਖੀ ਗਠੜੀ ਸੀ। ਇਸ ਵਿਚ ਆਦਮੀ ਦਾ ਪਿੰਜਰ ਬੰਨ੍ਹਿਆ ਹੋਇਆ ਸੀ।

ਤਫ਼ਤੀਸ਼ ਸ਼ੁਰੂ ਹੋ ਗਈ। ਲਾਸ਼ ਸਫ਼ੈਦ ਖੇਸ ਵਿਚ ਬੱਧੀ ਹੋਈ ਸੀ। ਗਭਰੂਨ ਦੀ ਕਮੀਜ਼, ਜਾਂਘੀਆ, ਪਰਨਾ, ਪਗੜੀ ਆਦਿ ਕਪੜੇ ਪਛਾਣੇ ਜਾਂਦੇ ਸਨ। ਜੁੱਤੀ ਤੇ ਲੋਹੇ ਦੇ ਕੜੇ ਦਾ ਕੁਝ ਭੀ ਨਹੀਂ ਸੀ ਵਿਗੜਿਆ। ਅਗਲੇ ਦੋ ਦੰਦਾਂ ਵਿਚ ਸੋਨੇ ਦੀਆਂ ਮੇਖਾਂ ਜੜੀਆਂ ਹੋਈਆਂ ਸਨ। ਕਮੀਜ਼ ਦੇ ਸੱਜੇ ਪਾਸੇ ਛਾਤੀ ਨੂੰ ਸੋਹੀਂ ਇਕ ਗਲੀ ਭੀ ਲੱਭਦੀ ਸੀ।

ਹੁਣ ਸਿਵਲ ਸਰਜਨ ਨੇ ਆਪਣੀ ਤਫ਼ਤੀਸ਼ ਸ਼ੁਰੂ ਕੀਤੀ। ਉਸ

ਦਾ ਕਹਿਣਾ ਸੀ—ਹੱਡੀਆਂ ਇਕ ਵੀਹ ਸਾਲ ਦੇ ਗਭਰੂ ਦੀਆਂ ਸਨ। ਲਾਸ਼ ਕੋਈ ਛੇ ਮਹੀਨਿਆਂ ਦੀ ਦੱਬੀ ਹੋਈ ਸੀ। ਮੌਤ ਦਾ ਕਾਰਨ ਗੋਲੀ ਸੀ। ਬੰਦੂਕ ਦੀ ਗੋਲੀ ਨੇ ਛਾਤੀ ਦੀ ਇਕ ਸੱਜੀ ਪੱਸਲੀ ਤੋੜ ਦਿੱਤੀ ਸੀ। ਗੋਲੀ ਛਾਤੀ ਵਿਚ ਹੀ ਅਟਕ ਰਹੀ ਸੀ। ਪਿੰਜਰ ਵਿਚੋਂ ਗੋਲੀ ਭੀ ਮਿਲ ਗਈ।

ਇਸ ਲਾਸ਼ ਨੂੰ ਪਛਾਣਨ ਵਾਸਤੇ ਬੀਬੀ ਭਗਵਾਨੀ ਤੇ ਉਸ ਦਾ ਦੇਵਰ ਤੇਜਾ ਭੀ ਮੌਜੂਦ ਸਨ। ਭਗਵਾਨੀ ਨੂੰ ਪੁਛਿਆ ਗਿਆ, "ਤੇਰੀ ਪਛਾਣ ਕੰਮ ਕਰਦੀ ਹੈ ?" ਉਸ ਨੇ ਭਾਰੀ ਅਵਾਜ਼ ਨਾਲ ਉੱਤਰ ਦਿੱਤਾ, "ਹੱਡੀਆਂ ਤਾਂ ਕੀ ਪਛਾਣ ਹੋ ਸਕਦੀਆਂ ਹਨ, ਪਰ ਦੰਦਾਂ ਦੀਆਂ ਮੇਖਾਂ, ਕੜਾ ਤੇ ਕਪੜੇ ਦਸਦੇ ਹਨ ਕਿ ਹੱਡੀਆਂ ਮੇਰੇ ਪੁੱਤਰ ਦੀਵਾਨ ਦੀਆਂ ਹਨ।" ਤੇਜੇ ਨੇ ਆਖਿਆ, "ਦੀਵਾਨ ਨੇ ਉਸ ਰਾਤ ਮੇਰੀ ਜੁੱਤੀ ਪਾਈ ਹੋਈ ਸੀ, ਮੈਂ ਜੁੱਤੀ ਪਛਾਣਦਾ ਹਾਂ।" ਤਫ਼ਤੀਸ਼ ਮੁਕੰਮਲ ਹੋ ਗਈ, ਅਫ਼ਸਰਾਂ ਦੀ ਟੋਲੀ ਮੁੜ ਗਈ।

ਪਰ ਇਹ ਦੀਵਾਨ ਕੌਣ ਸੀ, ਇਸ ਨੂੰ ਕਿਸ ਨੇ ਮਾਰਿਆ ਸੀ ?

ਪਿੰਡ ਸਮੁੰਦੜੇ ਦਾ ਇਕ ਸਰਧਾ ਰਾਮ ਪੁਲਸ ਦਾ ਏਜੰਟ ਸੀ। ਬੱਬਰਾਂ ਦੀ ਕਾਲੀ ਫ਼ਹਿਰਿਸਤ ਵਿਚ ਉਸ ਦਾ ੧੦੯ ਨੰਬਰ ਸੀ। ਦੀਵਾਨ ਉਸ ਨੂੰ ਬੱਬਰ ਅਕਾਲੀਆਂ ਬਾਰੇ ਖ਼ਬਰਾਂ ਪਹੁੰਚਾਇਆ ਕਰਦਾ ਸੀ ਅਤੇ ਉਹ ਇਨ੍ਹਾਂ ਖ਼ਬਰਾਂ ਨੂੰ ਉਪਰਲੇ ਅਫ਼ਸਰਾਂ ਪਾਸ ਘੱਲਦਾ ਸੀ। ਹਯਾਤਪੁਰ ਬੱਬਰਾਂ ਦਾ ਅੱਡਾ ਸੀ। ਸੁਰਜਨ ਸਿੰਘ, ਸੁੰਦਰ ਸਿੰਘ, ਧਰਮ ਸਿੰਘ ਆਦਿ ਬੱਬਰਾਂ ਦੇ ਹਮਾਇਤੀ ਸਨ ਤੇ ਉਹਨਾਂ ਦੀ ਹਰ ਤਰ੍ਹਾਂ ਸੇਵਾ ਕੀਤਾ ਕਰਦੇ ਸਨ।

ਆਮ ਆਦਮੀ ਇਸ ਗੱਲ ਦਾ ਸ਼ੱਕ ਭੀ ਨਹੀਂ ਸੀ ਕਰਦਾ ਕਿ ਦੀਵਾਨ ਵਰਗਾ ਅਨਪੜ੍ਹ ਮੁੰਡਾ ਭੀ ਸੀ. ਆਈ. ਡੀ. ਨੂੰ ਰਪੋਰਟਾਂ ਦੇ ਸਕਦਾ ਹੈ, ਪਰ ਸਰਧਾ ਰਾਮ ਵਰਗੇ ਚਲਾਕ ਆਦਮੀ ਅਜਿਹੇ ਅੱਲ੍ਹੜਾਂ ਤੋਂ ਭੀ ਕੰਮ ਲੈ ਲੈਂਦੇ ਸਨ। ਦੀਵਾਨ ਦੀ ਇਸ ਕਰਤੂਤ ਦਾ ਖ਼ਾਸ ਖ਼ਾਸ ਆਦਮੀਆਂ ਨੂੰ ਹੀ ਪਤਾ ਸੀ।

ਬੱਬਰਾਂ ਨੇ ਸਰਧੇ ਨਾਲੋਂ ਭੀ ਪਹਿਲਾਂ ਦੀਵਾਨ ਨੂੰ ਖ਼ਤਮ ਕਰਨ ਦਾ ਫ਼ੈਸਲਾ ਕੀਤਾ, ਕਿਉਂਕਿ ਜਿਸ ਪਿੰਡ ਉਨ੍ਹਾਂ ਦਾ ਅੱਡਾ ਸੀ, ਉੱਥੇ ਕਿਸੇ ਝੋਲੀਚੁਕ ਦਾ ਹੋਣਾ ਹਰ ਵੇਲੇ ਖ਼ਤਰਾ ਸੀ।

ਉਦੇ ਸਿੰਘ, ਆਸਾ ਸਿੰਘ, ਸੁੰਦਰ ਸਿੰਘ, ਧਰਮ ਸਿੰਘ ਤੇ ਸੁਰਜਨ ਸਿੰਘ ਹਯਾਤਪੁਰ ਨੇ ਬੈਠ ਕੇ ਸਲਾਹ ਕੀਤੀ ਕਿ ਇਹ ਕੰਮ ਕਿਵੇਂ ਕੀਤਾ ਜਾਵੇ।

ਸੁੰਦਰ ਸਿੰਘ ਨੇ ਆਖਿਆ, "੨ ਫਗਣ (੧੩ ਫ਼ਰਵਰੀ) ਨੂੰ ਇਕ ਵਿਆਹ ਹੈ। ਜਨੇਤ ਦਾ ਪਿੰਡ ਨੇੜੇ ਹੋਣ ਕਰਕੇ ਰਾਤ ਨੂੰ ਰੋਟੀ ਖਾਣ ਮਗਰੋਂ ਕਈ ਬਰਾਤੀਆਂ ਨੇ ਮੁੜ ਜਾਣਾ ਹੈ। ਮੈਂ ਉਸ ਦਿਨ ਦੀਵਾਨ ਨੂੰ ਕਿਸੇ ਬਰਾਤੀ ਦਾ ਕੈਂਠਾ ਲਾਹੁਣ ਦੇ ਬਹਾਨੇ ਲੈ ਆਵਾਂਗਾ। ਤੁਸੀਂ ਬਾਹਰ ਬੈਠਿਓ ਅਤੇ ਜਦੋਂ ਅਸੀਂ ਆਈਏ, ਤੁਸੀਂ ਉਸ ਨੂੰ ਖ਼ਤਮ ਕਰ ਦਇਓ।"

ਜਦ ਉਦੇ ਸਿੰਘ ਨੇ ਪੁਛਿਆ ਕਿ ਦੀਵਾਨ ਉਸ ਦੇ ਨਾਲ ਬਾਹਰ ਆ ਭੀ ਜਾਊ, ਤਾਂ ਸੁਦਰ ਸਿੰਘ ਨੇ ਉੱਤਰ ਦਿੱਤਾ, "ਉਹ ਮੈਨੂੰ ਆਪਣਾ ਗੂੜ੍ਹਾ ਮਿੱਤਰ ਸਮਝਦਾ ਹੈ ਅਤੇ ਉਸ ਨੂੰ ਚੋਰੀ ਦੀ ਆਦਤ ਭੀ ਹੈ। ਇਸ ਲਈ ਉਹ ਨਾਉਂ ਸੁਣ ਕੇ ਭੱਜਾ ਆਵੇਗਾ।"

ਉਦੇ ਸਿੰਘ ਨੇ ਆਖਿਆ, "ਜਦ ਤੂੰ ਉਸ ਨੂੰ ਲਿਆਵੇਂ, ਤੂੰ ਉਸ ਦੇ ਮੂਹਰੇ ਮੂਹਰੇ ਆਵੀਂ। ਅਸੀਂ ਉਨ੍ਹਾਂ ਕਿੱਕਰਾਂ ਹੇਠਾਂ ਹੋਵਾਂਗੇ। ਤੂੰ ਪੁਛੀਂ, ਤੂੰ ਕੌਣ ਏਂ। ਮੈਂ ਉੱਤਰ ਦਿਆਂਗਾ ਕਿ ਮੈਂ ਰਾਹੀ ਹਾਂ। ਤੂੰ ਇਕ-ਦਮ ਇਕ ਪਾਸੇ ਹੋ ਕੇ ਮੇਰੇ ਪਿਛੇ ਆ ਜਾਵੀਂ ਅਤੇ ਮੈਂ ਦੀਵਾਨ ਨੂੰ ਪਾਰ ਬੁਲਾ ਦਿਆਂਗਾ। ਪਰ ਤੁਹਾਡਾ ਹਯਾਤਪੁਰੀਆਂ ਦਾ ਕੰਮ ਮਗਰੋਂ ਉਸ ਦੀ ਲਾਸ਼ ਨੂੰ ਸਾਂਭਣਾ ਹੋਵੇਗਾ।"

ਹਯਾਤਪੁਰੀਆਂ ਨੇ ਕਿਹਾ ਕਿ ਇਸ ਗੱਲ ਦਾ ਫ਼ਿਕਰ ਨਾ ਕਰੋ ਮਗਰੋਂ ਅਸੀਂ ਸਾਰਾ ਕੰਮ ਚੰਗੀ ਤਰ੍ਹਾਂ ਸਮੇਟ ਲਵਾਂਗੇ।

ਸ਼ਾਮ ਨੂੰ ਬਰਾਤ ਆਈ। ਵਾਜੇ ਵੱਜੇ। ਪਰ ਦੀਵਾਨ ਨੂੰ ਕੀ ਪਤਾ ਸੀ ਕਿ ਇਹ ਵਾਜੇ ਨਹੀਂ, ਉਸ ਦੇ ਮੌਤ-ਨਗਾਰੇ ਹਨ। ਉਸ ਨੇ

ਬਰਾਤੀਆਂ ਨੂੰ ਰੋਟੀ ਪਾਣੀ ਛਕਾਉਣ ਵਿਚ ਬੜੀ ਖ਼ੁਸ਼ੀ ਖ਼ੁਸ਼ੀ ਹਿੱਸਾ ਲਿਆ। ਨਾਲੇ ਉਹ ਪਰਸ਼ਾਦਾ ਪੁਛ ਰਿਹਾ ਸੀ, ਨਾਲੇ ਬਰਾਤੀਆਂ ਦੇ ਗਲਾਂ ਵਿਚ ਪਾਏ ਕੈਂਠਿਆਂ ਨੂੰ ਤਾੜ ਰਿਹਾ ਸੀ। ਬਰਾਤ ਡੇਰੇ ਮੁੜ ਪਈ ਤਾਂ ਉਹ ਸੁੰਦਰ ਸਿੰਘ ਦੇ ਖੂਹ ਪੁਰ ਪੁਜਾ ਜਿੱਥੇ ਦੋਹਾਂ ਨੇ ਇਕੱਠੇ ਹੋਣਾ ਸੀ। ਸੁੰਦਰ ਸਿੰਘ ਮੂਹਰੇ ਤੇ ਦੀਵਾਨ ਪਿੱਛੇ, ਦੋਵੇਂ ਮੁਜ਼ਾਰੀ ਦੇ ਰਾਹ ਵਲ ਤੁਰ ਪਏ। ਕਿੱਕਰਾਂ ਦੇ ਝੁੰਡ ਲਾਗੇ ਅੱਪੜੇ ਤਾਂ ਮੂਹਰੇ ਖਲੋਤੇ ਉਦੇ ਸਿੰਘ ਨੂੰ ਸੁੰਦਰ ਸਿੰਘ ਨੇ ਪੁਛਿਆ, "ਕਿਉਂ ਭਈ ਕਿਹੜਾ ਏਂ?"

ਉਦੇ ਸਿੰਘ ਨੇ ਉੱਤਰ ਦਿੱਤਾ, "ਭਈ ਰਾਹੀ ਹਾਂ।"

"ਕਿੱਥੇ ਜਾਣਾ ਏਂ?"

"ਸੜੋਏ ਨੂੰ।"

ਸੁੰਦਰ ਸਿੰਘ ਇਕ-ਦਮ ਛਾਲ ਮਾਰ ਕੇ ਉਦੇ ਸਿੰਘ ਦੇ ਪਿੱਛੇ ਹੋ ਗਿਆ। ਦੀਵਾਨ ਹੁਣ ਉਦੇ ਸਿੰਘ ਦੇ ਸਾਹਮਣੇ ਖੜੋਤਾ ਸੀ। ਉਦੇ ਸਿੰਘ ਨੇ ਫੈਰ ਕੀਤਾ, ਗੋਲੀ ਦੀਵਾਨ ਦੀ ਛਾਤੀ ਵਿਚ ਲੱਗੀ ਅਤੇ ਉਹ ਪੁੱਠਾ ਹੋ ਕੇ ਡਿੱਗ ਪਿਆ। ਆਸਾ ਸਿੰਘ ਨੇ ਕਿਰਪਾਨ ਨਾਲ ਉਸ ਨੂੰ ਟੁਕ ਸੁਟਿਆ।

ਉਦੇ ਸਿੰਘ ਤੇ ਆਸਾ ਸਿੰਘ ਗੜ੍ਹ ਸ਼ੰਕਰ ਵਲ ਚਲਦੇ ਹੋਏ ਅਤੇ ਹਯਾਤਪੁਰੀਆਂ ਨੇ ਦੀਵਾਨ ਦੀ ਲਾਸ਼ ਨੂੰ ਉਸ ਦੇ ਖੇਸ ਵਿਚ ਬੰਨ੍ਹ ਲਿਆ। ਧਰਤੀ ਰੇਤਲੀ ਸੀ, ਇਸ ਲਈ ਖ਼ੂਨ ਦੇ ਨਿਸ਼ਾਨ ਸੁਖਾਲੇ ਹੀ ਮਿਟ ਗਏ। ਲਾਸ਼ ਸੁਰਜਨ ਸਿੰਘ ਦੀ ਹਵੇਲੀ ਵਿਚ ਲਿਆਂਦੀ ਅਤੇ ਚੁਭੇ ਵਾਲੀ ਥਾਂ ਪੁਟ ਕੇ ਉਸ ਵਿਚ ਦਬਾ ਦਿੱਤੀ ਗਈ। ਪੈਰਾਂ ਨਾਲ ਛੇਤੜ ਕੇ ਉਪਰ ਪਸ਼ੂ ਬੰਨ੍ਹ ਦਿਤੇ।

ਸਵੇਰ ਨੂੰ ਦੀਵਾਨ ਦੇ ਘਰ ਦੇ ਏਧਰ ਓਧਰ ਭਾਲ ਕਰਨ ਲਗੇ। ਰਿਸ਼ਤੇਦਾਰਾਂ ਦੇ ਭੀ ਭਾਲ ਹੋਈ, ਪਰ ਦੀਵਾਨ ਕਿੱਥੋਂ ਲਭਣਾ ਸੀ। ਕਿਸੇ ਨੂੰ ਕੋਈ ਇਲਮ ਨਾ ਹੋਇਆ ਕਿ ਦੀਵਾਨ ਬੱਬਰਾਂ ਦਾ ਉਮਰ ਕੈਦੀ ਬਣ ਚੁੱਕਾ ਹੈ।

ਬੱਬਰਾਂ ਨੇ ਦੀਵਾਨ ਦਾ ਨਾਉਂ ਲਿਖ ਕੇ ਇਕ ਖ਼ਤ ਉਸ ਦੀ

ਮਾਈ ਭਗਵਾਨੀ ਨੂੰ ਪਾ ਦਿੱਤਾ ਤਾਂ ਜੁ ਭੇਦ ਦਬਿਆ ਰਹੇ । ਮਾਈ ਨੇ ਉਹ ਕਾਰਡ ਪੜ੍ਹਾਇਆ ਤਾਂ ਲਿਖਿਆ ਸੀ—"ਮਾਂ ਜੀ, ਮੱਥਾ ਟੇਕਣਾ । ਮੈਂ ਰਾਜ਼ੀ ਖ਼ੁਸ਼ੀ ਹਾਂ, ਤੁਸੀਂ ਕਿਸੇ ਤਰ੍ਹਾਂ ਦਾ ਫ਼ਿਕਰ ਨਾ ਕਰਨਾ। ਮੈਂ ਤੁਹਾਨੂੰ ਕੁਝ ਦਸੇ-ਪੁੱਛੇ ਬਗ਼ੈਰ ਕਿਸੇ ਜ਼ਰੂਰੀ ਕੰਮ ਤੇ ਆ ਗਿਆ ਹਾਂ, ਐਵੇਂ ਟੋਲਦੇ ਨਾ ਰਹਿਣਾ । ਮੈਂ ਦਲੇਲ ਸਿੰਘ ਨੂੰ ਪੰਜ ਰੁਪਏ ਦੇਣੇ ਹਨ । ਜੇ ਮੰਗੇ ਤਾਂ ਦੇ ਦੇਣੇ । ਜੇ ਨਾ ਮੰਗੇ ਤਾਂ ਮੈਂ ਆਪ ਆ ਕੇ ਦੇ ਦੇਵਾਂਗਾ । ਸਾਰੇ ਅੰਗਾਂ ਸਾਕਾਂ ਨੂੰ ਮੇਰੀ ਰਾਜ਼ੀ ਖ਼ੁਸ਼ੀ ਦਾ ਪਤਾ ਕਰ ਦੇਣਾ ਤਾਂ ਜੁ ਚਿੰਤਾ ਨਾ ਰਹੇ ।"

ਮਾਈ ਦੇ ਕਾਲਜੇ ਕੁਝ ਠੰਢ ਪਈ । ਉਸ ਦਾ ਪੁੱਤਰ ਨਹੀਂ ਮਿਲਿਆ, ਪਰ ਉਸ ਨੂੰ ਉਸ ਦਾ ਸੁਖ-ਸੁਨੇਹਾ ਤਾਂ ਮਿਲ ਗਿਆ ।

ਦੋ ਤਿੰਨ ਮਹੀਨੇ ਮਗਰੋਂ ਹੁਕਮ ਸਿੰਘ ਖ਼ਾਨਪੁਰ, ਜੋ ੫੧ ਨੰਬਰ ਸਿਖ ਪਲਟਨ ਵਿਚ ਨੌਕਰ ਸੀ, ਆਪਣੇ ਪਿੰਡ ਛੁੱਟੀ ਆਇਆ ਤਾਂ ਉਹ ਆਪਣੇ ਇਕ ਮਿੱਤਰ ਅਮਰ ਨੂੰ ਹਯਾਤਪੁਰ ਮਿਲਣ ਵਾਸਤੇ ਗਿਆ। ਸੁਰਜਨ ਸਿੰਘ ਤੇ ਧਰਮ ਸਿੰਘ ਨੇ ਇਕ ਹੋਰ ਚਾਲ ਕੀਤੀ । ਉਹ ਹੁਕਮ ਸਿੰਘ ਦੇ ਚੰਗੇ ਵਾਕਫ਼ ਸਨ। ਉਨ੍ਹਾਂ ਦੇ ਆਖੇ-ਦਸੇ ਉਸ ਨੇ ਭਗਵਾਨੀ (ਜਿਹਦੇ ਪੇਕੇ ਖ਼ਾਨਪੁਰ ਹੀ ਸਨ) ਨੂੰ ਜਾ ਕੇ ਆਖਿਆ, "ਮਾਈ ! ਤੇਰਾ ਪੁੱਤਰ ਮੈਨੂੰ ਅੰਮ੍ਰਿਤਸਰ ਅਚਾਨਕ ਹੀ ਅਕਾਲੀਆਂ ਨਾਲ ਫਿਰਦਾ ਹਰਿਮੰਦਰ ਸਾਹਿਬ ਮਿਲਿਆ ਸੀ। ਉਸ ਨੇ ਮੈਨੂੰ ਆਖਿਆ ਸੀ ਕਿ ਉਸ ਦੀ ਰਾਜ਼ੀ-ਖ਼ੁਸ਼ੀ ਦੀ ਖ਼ਬਰ ਤੈਨੂੰ ਦੇ ਦਿਆਂ । ਇਸ ਲਈ ਫ਼ਿਕਰ ਨਾ ਕਰੀਂ ।"

ਮਾਈ ਨੇ ਦੀਵਾਨ ਦੇ ਦੋਹਾਂ ਚਾਚਿਆਂ ਨੂੰ ਉਸ ਦੀ ਭਾਲ ਵਿਚ ਅੰਮ੍ਰਿਤਸਰ ਭੇਜਿਆ, ਪਰ ਕੋਈ ਉਘ-ਸੁਘ ਨਾ ਨਿਕਲੀ । ਫੇਰ ਭੀ ਮਾਈ ਅਜੇ ਤਕ ਉਸ ਦੀ ਉਡੀਕ ਵਿਚ ਹੀ ਸੀ। ਪੁਲਸ ਦੀ ਤਫ਼ਤੀਸ਼ ਨੇ ਅੱਜ ਉਸ ਦੀਆਂ ਆਸਾਂ ਪੁਰ ਹਮੇਸ਼ਾਂ ਲਈ ਪਾਣੀ ਫੇਰ ਦਿੱਤਾ ।

## ਸਟੇਸ਼ਨ ਪੁਰ ਹੱਲਾ

ਬੱਬਰ ਜੱਥੇ ਦੇ ਅਸੂਲਾਂ ਵਿਚ ਹਕੂਮਤ ਦੀ ਜਾਇਦਾਦ ਨੂੰ ਲੁਟਣਾ

ਉਚਿਤ ਸੀ, ਇਸ ਲਈ ਬੰਤਾ ਸਿੰਘ ਧਾਮੀਆਂ ਨੇ ਬਾਬੂ ਸਿੰਘ ਨੂੰ ਸਲਾਹ ਦਿੱਤੀ ਕਿ ਜਮਸ਼ੇਰ ਸਟਸ਼ਨ ਨੂੰ ਲੁਟਿਆ ਜਾਵੇ । ਬਾਬੂ ਸੰਤਾ ਸਿੰਘ ਨੇ ਆਖਿਆ ਕਿ ਇਹ ਛੋਟਾ ਜਿਹਾ ਸਟੇਸ਼ਨ ਹੈ, ਇੱਥੋਂ ਕੋਈ ਖ਼ਾਸ ਰਕਮ ਹੱਥ ਨਹੀਂ ਆਉਣੀ। ਬੰਤਾ ਸਿੰਘ ਧਾਮੀਆਂ ਨੇ ਕਿਹਾ ਕਿ ਉਸ ਨੂੰ ਬੰਤਾ ਸਿੰਘ ਪ੍ਰਾਗਪੁਰ ਨੇ ਦਸਿਆ ਹੈ ਕਿ ਜਮਸ਼ੇਰ ਸਟੇਸ਼ਨ ਦਾ ਬਾਬੂ ਚੰਨਣ ਰਾਮ ਅਤੇ ਜਮਾਦਾਰ ਸੰਪੂਰਨ ਸਿੰਘ ਬਹੁਤ ਕੱਬੇ ਅਤੇ ਮੂੰਹ-ਜ਼ੋਰ ਹਨ। ਮੁਸਾਫ਼ਰਾਂ ਨਾਲ ਬੜੀ ਤਲਖ਼ੀ ਨਾਲ ਪੇਸ਼ ਆਉਂਦੇ ਹਨ । ਜੇ ਕੋਈ ਸਵਾਰੀ ਬਿਨਾਂ ਟਿਕਟ ਫੜਾਇਆਂ ਤੁਰ ਜਾਵੇ ਤਾਂ ਉਸ ਨੂੰ ਅਬਾ-ਤਬਾ ਬੋਲਣ ਲਗ ਪੈਂਦੇ ਹਨ, ਬਿਨ-ਟਿਕਟੀ ਸਵਾਰੀ ਤੋਂ ਤਾਂ ਕਈ ਕੁਝ ਝਾੜ ਕੇ ਛਡਦੇ ਹਨ। ਉਨ੍ਹਾਂ ਦੀ ਪੁਲਸ ਨਾਲ ਕਾਫ਼ੀ ਮਿਲਵਰਤਣ ਅਤੇ ਪੱਤੀ ਹੈ, ਇਸੇ ਲਈ ਉਨ੍ਹਾਂ ਨੂੰ ਇਸ ਤਰਾਂ ਦੀਆਂ ਹਰਕਤਾਂ ਕਰਨ ਦਾ ਹੀਆ ਪੈ ਗਿਆ ਹੈ। ਇਹ ਭੀ ਸੁਣਿਆ ਹੈ ਕਿ ਉਹ ਬਾਬੂ ਬੱਬਰਾਂ ਨੂੰ ਗਾਲ੍ਹਾਂ ਤਕ ਕਢਦਾ ਹੈ। ਇਸ ਲਈ ਜੇ ਸਟੇਸ਼ਨ ਪੁਰ ਪਈਏ ਤਾਂ ਦੋ ਕੰਮ ਹੋ ਸਕਦੇ ਹਨ, ਇਕ ਸਰਕਾਰੀ ਰਕਮ ਨੂੰ ਲੁਟਣਾ, ਦੂਜੇ ਇਸ ਬਾਬੂ ਤੇ ਜਮਾਦਾਰ ਨੂੰ ਸਜ਼ਾ ਦੇਣਾ। ਬਾਬੂ ਸੰਤਾ ਸਿੰਘ ਨੇ ਇਹ ਮਾਜਰਾ ਸੁਣ ਕੇ ਉਪਰੋਕਤ ਕਾਰਜ ਲਈ ਰਜ਼ਾਮੰਦੀ ਪਰਗਟ ਕਰ ਦਿੱਤੀ।

੩ ਮਾਰਚ ੧੯੨੩ ਦੀ ਅੱਧੀ ਰਾਤ ਨੂੰ ਬਾਬੂ ਸੰਤਾ ਸਿੰਘ, ਬੰਤਾ ਸਿੰਘ ਧਾਮੀਆਂ, ਸਾਧੂ ਸਿੰਘ ਤੇ ਬੰਤਾ ਸਿੰਘ ਪ੍ਰਾਗਪੁਰੀ ਸਟੇਸ਼ਨ ਪੁਰ ਪਹੁੰਚੇ। ਸੰਤਾ ਸਿੰਘ ਕੋਲ ਪਸਤੌਲ ਸੀ ਅਤੇ ਬਾਕੀਆਂ ਪਾਸ ਛਵ੍ਹੀਆਂ । ਟਿਕਟ-ਘਰ ਦਾ ਬੂਹਾ ਖੜਕਾਇਆ ਤਾਂ ਅੰਦਰੋਂ ਰੁਲੀਏ ਭੰਗੀ ਨੇ ਪੁਛਿਆ "ਕੌਣ ਹੈ।" ਸੰਤਾ ਸਿੰਘ ਨੇ ਆਖਿਆ, "ਟਿਕਟ ਲੈਣ ਵਾਲੇ ਹਾਂ।" ਰੁਲੀਏ ਨੇ ਇਹ ਆਖਦਿਆਂ ਕਿ ਟਿਕਟ ਸਵੇਰੇ ਮਿਲਣਗੇ, ਬਾਹਰ ਝਾਕਿਆ। ਸੰਤਾ ਸਿੰਘ ਦੇ ਹੱਥ ਪਸਤੌਲ ਦੇਖ ਕੇ ਉਸ ਨੇ ਝਟ ਖਿੜਕੀ ਬੰਦ ਕਰ ਲਈ। ਬੰਤਾ ਸਿੰਘ ਧਾਮੀਆਂ ਨੇ ਕੰਧ ਟਪ ਕੇ ਅੰਦਰ ਵਿਹੜੇ ਵਿਚ ਛਾਲ ਮਾਰੀ ਅਤੇ ਅੰਦਰਲਾ ਕੁੰਡਾ ਖੋਲ੍ਹ ਦਿੱਤਾ । ਦੋਵੇਂ ਪ੍ਰਾਗਪੁਰੀਏ ਭੀ ਅੰਦਰ ਆ ਵੜੇ । ਸੰਤਾ ਸਿੰਘ ਬਾਹਰ ਪਹਿਰੇ ਪੁਰ

ਰਿਹਾ। ਵਿਹੜੇ ਵਾਲਿਆਂ ਤੋਂ ਡਰ ਕੇ ਭੰਗੀ ਨੇ ਦੂਜਾ ਦਰਵਾਜ਼ਾ ਭੀ ਖੋਲ੍ਹ ਦਿੱਤਾ। ਸਾਧੂ ਸਿੰਘ ਨੇ ਲਾਲਟੈਨ ਜਗਾ ਕੇ ਅਲਮਾਰੀਆਂ ਭੰਨੀਆਂ; ਕੁਲ ਪੰਜ-ਸਤ ਰੁਪਏ ਮਿਲੇ। ਭੰਗੀ ਨੂੰ ਅੰਦਰ ਬੰਦ ਕਰ ਕੇ ਆਖਿਆ ਕਿ ਜੇ ਰੌਲੀ ਪਾਈ ਤਾਂ ਉਸ ਦੀ ਜਾਨ ਦੀ ਖ਼ੈਰ ਨਹੀਂ।

ਚਾਰੇ ਜਣੇ ਚੰਨਣ ਰਾਮ ਦੇ ਕੁਆਟਰ ਵਲ ਗਏ। ਬਾਬੂ ਨੂੰ ਅਵਾਜ਼ਾਂ ਦਿੱਤੀਆਂ ਤਾਂ ਉਹ ਤਾਕੀ ਖੋਲ੍ਹ ਕੇ ਭੰਗੀ ਨੂੰ ਹਾਕਾਂ ਮਾਰਨ ਲਗ ਪਿਆ। ਸੰਤਾ ਸਿੰਘ ਨੇ ਸਾਹਮਣੇ ਪਸਤੌਲ ਕਰ ਕੇ ਕਿਹਾ, "ਜੇ ਚੁਪ ਨਾ ਕੀਤਾ ਤਾਂ ਹੁਣੇ ਗੋਲੀ ਆਉਂਦੀ ਹੈ।" ਬਾਬੂ ਚੁਪ ਹੋ ਗਿਆ ਅਤੇ ਲਾਲਟੈਨ ਜਗਾ ਕੇ ਬੂਹਾ ਖੋਲ੍ਹ ਦਿੱਤਾ। ਬੰਤਾ ਸਿੰਘ ਪ੍ਰਾਗਪੁਰ ਨੇ ਬਾਬੂ ਦੇ ਤਿੰਨ ਚਾਰ ਚਪੇੜਾਂ ਮਾਰੀਆਂ ਤੇ ਪੁਛਿਆ, "ਕਿਉਂ ਓਏ ਹਰਾਮ ਦਿਆ! ਪਛਾਣਦਾ ਏਂ ਮੈਨੂੰ ਕਿ ਨਹੀਂ।" ਸੰਤਾ ਸਿੰਘ ਨੇ ਬਾਹਰੋਂ ਝਿੜਕਾ ਮਾਰਿਆ, "ਆਪਣਾ ਕੰਮ ਕਰੋ, ਗਾਲ੍ਹਾਂ ਕਢਣ ਦੀ ਕੋਈ ਲੋੜ ਨਹੀਂ।"

ਬਾਬੂ ਦੇ ਟਰੰਕਾਂ ਦੀ ਫੋਲਾ-ਫਾਲੀ ਕੀਤੀ ਗਈ। ਨਿੱਕੀਆਂ ਨਿੱਕੀਆਂ ਚਾਰ ਪੰਜ ਟੂੰਬਾਂ ਹੱਥ ਲਗੀਆਂ। ਫੇਰ ਉਸ ਨੂੰ ਟਿਕਟ-ਘਰ ਲਿਆਂਦਾ, ਜਿਥੋਂ ਉਸ ਨੇ ਪੱਚੀ ਤੀਹ ਰੁਪਏ ਫ਼ਰਸ਼ ਵਿਚ ਲੱਗੀ ਪੇਟੀ ਵਿਚੋਂ ਕਢ ਕੇ ਦਿਤੇ। ਬਾਬੂ ਨੂੰ ਨਾਲ ਲੈ ਕੇ ਸਾਰੇ ਸੰਪੂਰਨ ਸਿੰਘ ਜਮਾਦਾਰ ਦੇ ਕੁਆਟਰ ਆਏ। ਬਾਬੂ ਦੇ 'ਵਾਜ ਮਾਰਨ ਪੁਰ ਜਮਾਦਾਰ ਬਾਹਰ ਝਾਕਿਆ, ਪਰ ਕਈ ਆਦਮੀ ਵੇਖ ਕੇ ਬੂਹਾ ਖੋਲ੍ਹਣ ਤੋਂ ਨਾਂਹ ਕਰ ਦਿੱਤੀ। ਬੰਤਾ ਸਿੰਘ ਧਾਮੀਆਂ, ਸਾਧੂ ਸਿੰਘ ਤੇ ਬੰਤਾ ਸਿੰਘ ਪ੍ਰਾਗਪੁਰੀ ਨੇ ਜ਼ੋਰ ਨਾਲ ਧੱਕੇ ਦਿੱਤੇ ਤਾਂ ਬਾਹਰ ਦਾ ਬੂਹਾ ਖੁਲ੍ਹ ਗਿਆ। ਇਸ ਪੁਰ ਸੰਪੂਰਨ ਸਿੰਘ ਨੇ ਅੰਦਰਲਾ ਕੋਠਾ ਭੀ ਖੋਲ੍ਹ ਦਿੱਤਾ। ਤਲਾਸ਼ੀ ਕਰਨ ਪੁਰ ਚਾਂਦੀ ਦੀਆਂ ਦੋ ਤਿੰਨ ਟੂੰਬਾਂ ਲਭੀਆਂ।

ਇਥੋਂ ਫੇਰ ਟਿਕਟ-ਘਰ ਆਏ ਅਤੇ ਬਾਬੂ ਨੂੰ ਅੰਮ੍ਰਿਤਸਰ ਦੀਆਂ ਪੰਜ ਟਿਕਟਾਂ ਦੇਣ ਲਈ ਕਿਹਾ। ਟਿਕਟਾਂ ਲੈ ਕੇ ਬਾਬੂ ਨੂੰ ਦੋ ਹਦਾਇਤਾਂ ਕੀਤੀਆਂ ਕਿ ਇਕ ਤਾਂ ਇਸ ਵਾਕੇ ਦੀ ਰਪੋਰਟ ਕਿਤੇ

ਨਾ ਕਰੇ, ਦੂਜੇ ਬਿਨ-ਟਿਕਟੇ ਨੂੰ ਤੰਗ ਨਾ ਕਰੇ । ਉਸ ਨੇ ਆਪਣੇ ਮੁੰਡੇ ਦੀ ਸਹੁੰ ਖਾ ਕੇ ਆਖਿਆ ਕਿ ਉਹ ਇਨ੍ਹਾਂ ਹਦਾਇਤਾਂ ਪੁਰ ਪੂਰੀ ਤਰ੍ਹਾਂ ਅਮਲ ਕਰੇਗਾ । ਇਹ ਇਕਰਾਰ ਲੈ ਕੇ ਬੱਬਰ ਚਲਦੇ ਹੋਏ ।

## ਬੂਟੇ ਦਾ ਬੂਟਾ ਪੁਟ ਸੁਟਿਆ

ਬੂਟਾ ਪਿੰਡ ਨੰਗਲ ਸ਼ਾਮਾਂ ਦਾ ਨੰਬਰਦਾਰ ਸੀ । ਇਹ ਹਰ ਵੇਲੇ ਥਾਣੇ ਹੀ ਵੜਿਆ ਰਹਿੰਦਾ ਸੀ । ਇਸ ਨੂੰ ਪੁਲਸ ਦੀਆਂ ਜੁੱਤੀਆਂ ਵਿਚ ਬਹਿਣ ਦਾ ਬੜਾ ਸ਼ੌਕ ਸੀ । ਪੁਲਸ ਵਾਲੇ ਉਸ ਨੂੰ ਹਰ ਵੇਲੇ ਓਏ-ਤਾਏ ਹੀ ਕਰਦੇ ਰਹਿੰਦੇ ਸਨ, ਪਰ ਉਸ ਨੂੰ ਇਸ ਵਿਚ ਹੀ ਸੁਆਦ ਆਉਂਦਾ ਸੀ । ਉਸ ਨੂੰ ਜਦ ਕਿਤੇ ਕਿਸੇ ਬੱਬਰ ਬਾਰੇ ਮਾੜੀ ਜਿਹੀ ਸੂਹ ਭੀ ਮਿਲਦੀ, ਉਹ ਸਦਰ ਥਾਣੇ ਵਿਚ ਭੱਜਾ ਜਾਂਦਾ । ਬੱਬਰ ਕਿਹੜੇ ਇਕ ਥਾਂ ਬੈਠੇ ਰਹਿੰਦੇ ਸਨ, ਪੁਲਸ ਪਹੁੰਚਦੀ ਤਾਂ ਉਨ੍ਹਾਂ ਦੀ ਉਘ ਸੁਘ ਤਕ ਭੀ ਨਾ ਮਿਲਦੀ । ਪੁਲਸ ਖ਼ਾਲੀ ਹੱਥ ਵਾਪਸ ਮੁੜ ਜਾਂਦੀ ਅਤੇ ਬੂਟੇ ਨੂੰ ਗਾਲ੍ਹਾਂ ਤੇ ਫਿਟਕਾਰਾਂ ਪੈਂਦੀਆਂ । ਉਹ ਭੀ ਪੁਜ ਕੇ ਬੇਸ਼ਰਮ ਸੀ, "ਕਿਤੇ ਫੇਰ ਸਹੀ" ਦੀ ਧੁਨ ਵਿਚ ਧੌਣ ਸੁਟੀ ਮਗਰ ਮਗਰ ਤੁਰ ਜਾਂਦਾ । ਦੋ-ਤਿੰਨ ਵੇਰੀ ਖੇਹ ਛਾਣ ਕੇ ਅਖ਼ਰ ਪੁਲਸ ਨੇ ਉਸ ਦਾ ਇਤਬਾਰ ਕਰਨਾ ਹੀ ਛਡ ਦਿਤਾ ਸੀ । ਹੁਣ ਉਸ ਦਾ ਥਾਣੇ ਵਿਚ ਮੁਫਤ ਦੇ ਨੌਕਰ ਤੋਂ ਵਧ ਕੋਈ ਮੁੱਲ ਨਹੀਂ ਸੀ । ਉਸ ਦਾ ਸਾਰਾ ਦਿਨ ਰੋਟੀਆਂ ਲਿਆਉਣ, ਪਾਣੀ ਪਿਆਉਣ, ਫੁਲ-ਬੂਟੇ ਸਿੰਜਣ, ਮੇਜ਼ ਕੁਰਸੀਆਂ ਸਾਫ਼ ਕਰਨ ਅਤੇ ਛੜਕੱਾ ਕਰਨ ਵਿਚ ਹੀ ਲੰਘ ਜਾਂਦਾ ਸੀ । ਉਸ ਨੂੰ ਤਾਂ ਆਪਣੇ ਮਾਨ-ਅਪਮਾਨ ਦਾ ਕੋਈ ਖ਼ਿਆਲ ਨਹੀਂ ਸੀ, ਆਖ਼ਰ ਬੱਬਰਾਂ ਨੇ ਉਸ ਨੂੰ ਅਜਿਹੇ ਪਸ਼ੂ-ਜਨਮ ਤੋਂ ਛੁਟਕਾਰਾ ਦੁਆਉਣ ਦਾ ਫ਼ੈਸਲਾ ਕਰ ਲਿਆ । ਬੂਟਾ ਸਿੰਘ ਦਾ ਨਾਂ ਬੱਬਰਾਂ ਦੀ ਕਾਲੀ ਫ਼ਹਿਰਿਸਤ ਵਿਚ ੧੩ ਨੰਬਰ ਪੁਰ ਦਰਜ ਸੀ ।

੧੧ ਮਾਰਚ ੧੯੨੩ ਦੀ ਰਾਤ ਨੂੰ ਜੰਡੂ ਸਿੰਘਾ ਰੇਲਵੇ ਸਟੇਸ਼ਨ ਦੇ ਬਾਹਰਲੇ ਸਿਗਨਲ ਪਾਸ ਬਾਬੂ ਸੰਤਾ ਸਿੰਘ, ਧੰਨਾ ਸਿੰਘ ਬਹਿਬਲਪੁਰ,

ਬੰਤਾ ਸਿੰਘ ਧਾਮੀਆਂ, ਹਰਬਖਸ਼ ਸਿੰਘ ਜਸੋਵਾਲ, ਦਲੀਪਾ, ਪਿਆਰਾ ਸਿੰਘ ਤੇ ਦਲੀਪ ਸਿੰਘ ਧਾਮੀਆਂ, ਰਤਨ ਸਿੰਘ ਸੀਂਗੜੀਵਾਲ, ਸਾਹਦਾ ਸਿੰਘ ਤੇ ਬਤਨ ਸਿੰਘ ਪੰਡੋਰੀ ਨਿਝਰਾਂ, ਸਾਧੂ ਸਿੰਘ ਪ੍ਰਾਗਪੁਰੀ ਅਤੇ ਧੰਨਾ ਸਿੰਘ ਕੋਟਲੀ ਬਾਵਾ ਦਾਸ ਇਕੱਠੇ ਹੋਏ । ਬਾਬੂ ਸੰਤਾ ਸਿੰਘ ਨੇ ਆਖਿਆ, "ਆਪਣੇ ਵਿਚ ਕੁਝ ਭਾਈ ਨਵੇਂ ਹਨ, ਇਸ ਲਈ ਮੈਂ ਉਹਨਾਂ ਦੀ ਗਿਆਤ ਵਾਸਤੇ ਇਕ ਵੇਰੀ ਫੇਰ ਦਸਦਾ ਹਾਂ ਕਿ ਅੱਜ ਅਸੀਂ ਬੂਟਾ ਨੰਬਰਦਾਰ ਨੰਗਲਸ਼ਾਮਾਂ ਨੂੰ ਸਜ਼ਾ ਦੇਣ ਚਲੇ ਹਾਂ । ਉਸ ਨੂੰ ਦੋ ਸਜ਼ਾਵਾਂ ਹਨ : ਇਕ ਜੁਰਮਾਨਾ, ਦੂਜਾ ਉਸ ਦਾ ਸੁਧਾਰ । ਇਸ ਤੋਂ ਛੁਟ ਕੋਈ ਸਜਣ ਹੋਰ ਹਰਕਤ ਨਾ ਕਰੇ । ਕਿਸੇ ਬੱਚੇ ਅਤੇ ਔਰਤ ਨੂੰ ਕੁਝ ਨਾ ਆਖਿਆ ਜਾਵੇ ।"

ਦਰਵਾਜ਼ਾ ਅੰਦਰੋਂ ਬੰਦ ਸੀ, ਪਿਆਰਾ ਸਿੰਘ ਧਾਮੀਆਂ ਨੇ ਖੜਕਾਇਆ । ਉਧਰ ਬੰਤਾ ਸਿੰਘ ਧਾਮੀਆਂ ਤੇ ਧੰਨਾ ਸਿੰਘ ਕੋਟਲੀ ਬਾਵਾ ਦਾਸ ਦਖਣੀ ਕੰਧ ਪੁਰ ਚੜ੍ਹ ਗਏ । ਧੰਨਾ ਸਿੰਘ ਬਹਿਬਲਪੁਰ ਅਤੇ ਸਾਧੂ ਸਿੰਘ ਪ੍ਰਾਗਪੁਰੀ ਅਜੇ ਹੇਠਾਂ ਹੀ ਖੜੋਤੇ ਸਨ ਕਿ ਬੂਟਾ ਜਾਗ ਪਿਆ ਅਤੇ ਆਪਣਾ ਸਫ਼ਾ-ਜੰਗ ਲੈ ਕੇ ਵਿਹੜੇ ਵਿਚ ਨਿਕਲਿਆ । ਉਸ ਨੇ ਪੁਛਿਆ, "ਕੰਧ ਉੱਤੇ ਕਿਹੜੇ ਹਨ ?" ਬੰਤਾ ਸਿੰਘ ਧਾਮੀਆਂ ਨੇ ਉੱਤਰ ਦਿੱਤਾ, "ਹੁਣੇ ਦਸਦੇ ਹਾਂ ।" ਬੂਟੇ ਦੀ ਖ਼ਾਨਿਓਂ ਗਈ । ਉਹ ਭੱਜ ਕੇ ਕੋਠੇ ਉਪਰ ਚੜ੍ਹ ਗਿਆ ਅਤੇ "ਬਚਾਓ, ਬਚਾਓ," ਦਾ ਰੌਲਾ ਪਾਣ ਲੱਗਾ । ਉਸ ਦਾ ਰੌਲਾ ਸੁਣ ਕੇ ਲਾਗੇ ਖੂਹ ਤੋਂ ਕੁਝ ਆਦਮੀਆਂ ਉੱਤਰ ਦਿੱਤਾ, "ਤਕੜਾ ਹੋ, ਅਸੀਂ ਆਏ ਕਿ ਆਏ ।" ਕੋਲੋਂ ਸੰਤਾ ਸਿੰਘ ਨੇ ਉਹਨਾਂ ਵਲ ਨੂੰ ਗੋਲੀ ਛੱਡੀ ਤੇ ਆਖਿਆ : "ਓਥੇ ਜਾ ਕੇ ਕੀ ਲੈਣਾ ਹੈ ? ਕੁਝ ਗਰਮਾ-ਗਰਮ ਚਾਹੀਦਾ ਹੈ, ਤਾਂ ਐਥੇ ਹੀ ਦੇ ਦੇਂਦੇ ਹਾਂ । ਅਸੀਂ ਬੱਬਰ ਹਾਂ ਤੇ ਇਸ ਝੋਲੀਚੁਕ ਦਾ ਸੁਧਾਰ ਕਰਨ ਆਏ ਹਾਂ, ਤੁਸੀਂ ਕਾਹਦੇ ਲਈ ਡੰਡ ਚੁਕ ਲਈ ਹੈ ?" ਖੂਹ ਵਾਲੇ ਮੁੜ ਨਹੀਂ ਕੁਸਕੇ ।

ਬੱਬਰ ਦਰਵਾਜ਼ਾ ਤੋੜ ਕੇ ਅੰਦਰ ਜਾ ਵੜੇ । ਧੰਨਾ ਸਿੰਘ ਬਹਿਬਲਪੁਰ ਅਤੇ ਬੰਤਾ ਸਿੰਘ ਧਾਮੀਆਂ ਬੂਟੇ ਦੇ ਮਗਰ ਕੋਠੇ ਉਪਰ

ਚੜ੍ਹ ਗਏ। ਧੰਨਾ ਸਿੰਘ ਨੇ ਵੰਗਾਰਿਆ, "ਖੜਾ ਹੋ ਨੰਬਰਦਾਰਾ, ਰੋਜ਼ ਸਾਨੂੰ ਟੋਲਦਾ ਫਿਰਦਾ ਸੈਂ। ਅੱਜ ਅਸੀਂ ਆਏ ਹਾਂ, ਤਾਂ ਤੂੰ ਨੱਸਾ ਜਾਂਦਾ ਏਂ।"

ਧੰਨਾ ਸਿੰਘ ਨੇ ਪਸਤੌਲ ਦਾ ਫ਼ੈਰ ਕੀਤਾ। ਬੂਟਾ ਟਪ ਕੇ ਇਕ ਪਾਸੇ ਹੋ ਗਿਆ ਅਤੇ ਸਫ਼ਾ-ਜੰਗ ਨਾਲ ਵਾਰ ਕੀਤਾ। ਇਤਨੇ ਨੂੰ ਬੰਤਾ ਸਿੰਘ ਨੇ ਛਵ੍ਹੀ ਦੇ ਦੋ ਕਰਾਰੇ ਵਾਰ ਕੀਤੇ। ਧੰਨਾ ਸਿੰਘ ਨੇ ਭੀ ਫੇਰ ਗੋਲੀ ਚਲਾਈ। ਗੋਲੀ ਖਾਂਦਿਆਂ ਹੀ ਉਹ ਉਲਟ ਕੇ ਦੀਨੇ ਤੇਲੀ ਦੇ ਵਿਹੜੇ ਵਿਚ ਜਾ ਡਿੱਗਾ।

ਹੇਠਾਂ ਘਰ ਦੀ ਤਲਾਸ਼ੀ ਸ਼ੁਰੂ ਹੋਈ। ਦੋ ਸੋਨੇ ਅਤੇ ਦੋ ਚਾਂਦੀ ਦੀਆਂ ਟੂੰਬਾਂ ਮਿਲੀਆਂ। ਇਤਨੇ ਨੂੰ ਲਾਗੇ ਛਾਉਣੀਓਂ ਬਿਗਲ ਵੱਜਣ ਦੀ ਅਵਾਜ਼ ਆਈ। ਸਾਰਿਆਂ ਨੇ ਚਾਲੇ ਪਾਉਣ ਦੀ ਕੀਤੀ, ਕਿਉਂਕਿ ਡਰ ਸੀ ਕਿ ਕਿਤੇ ਕਿਸੇ ਨੇ ਏਥੋਂ ਜਾ ਕੇ ਇਤਲਾਹ ਨਾ ਕਰ ਦਿੱਤੀ ਹੋਵੇ।

ਪਿੰਡੋਂ ਬਾਹਰ ਆ ਕੇ ਧੰਨਾ ਸਿੰਘ ਕੋਟਲੀ ਨੇ ਦਸਿਆ, "ਮੈਂ ਜਦ ਕੋਠੜੀ ਵਿਚ ਵੜਿਆ ਤਾਂ ਉੱਥੇ ਬੂਟੇ ਦੇ ਦੋ ਪੋਤੇ ਲੰਮੇ ਪਏ ਸਨ। ਮੈਂ ਵੱਡੇ ਨੂੰ ਤਾਂ ਪਾਰ ਬੁਲਾ ਆਇਆ ਹਾਂ ਅਤੇ ਛੋਟੇ ਦੇ ਭੀ ਇਕ ਦੋ ਜੜ ਆਇਆ ਹਾਂ।"

ਸੰਤਾ ਸਿੰਘ ਨੇ ਆਖਿਆ, "ਮੈਂ ਪਹਿਲਾਂ ਦਸਿਆ ਭੀ ਸੀ ਕਿ ਤੀਵੀਆਂ ਅਤੇ ਬੱਚਿਆਂ ਪੁਰ ਹੱਥ ਨਹੀਂ ਉਠਾਉਣਾ, ਪਰ ਤੂੰ ਕੋਈ ਪਰਵਾਹ ਹੀ ਨਹੀਂ ਕੀਤੀ। ਇਕ ਬੇਗੁਨਾਹ ਦਾ ਖ਼ੂਨ ਕਰ ਕੇ ਤੂੰ ਬੱਬਰਾਂ ਦੀ ਬਦਨਾਮੀ ਕੀਤੀ ਹੈ।"

ਧੰਨਾ ਸਿੰਘ ਕੋਟਲੀ ਨੇ ਗੱਲ ਬਣਾਈ, "ਸੁਰਜਨ ਨੇ ਮੈਨੂੰ ਪਛਾਣ ਲਿਆ ਸੀ, ਇਸ ਲਈ ਉਸ ਨੂੰ ਖ਼ਤਮ ਕਰਨਾ ਪਿਆ।"

ਇਸ ਪੁਰ ਮਾਮਲਾ ਖ਼ਤਮ ਹੋ ਗਿਆ। ਪਰ ਬੱਬਰ ਜੱਥੇ ਨੇ ਅਗੇ ਤੋਂ ਉਸ ਦੀ ਡੀਊਟੀ ਅੰਦਰ ਜਾਣ ਦੀ ਥਾਂ ਪਹਿਰੇ ਪੁਰ ਲਾ ਦਿੱਤੀ।

## ਕਰਜ਼ੇ ਮਨਸੂਖ਼ ਤੇ ਇਕ ਹੋਰ ਝੋਲੀਚੁਕ ਨਰਕਾਂ ਨੂੰ

ਕੋਟਲੀ ਬਾਵਾਦਾਸ ਦਾ ਇਕ ਵੱਡਾ ਸ਼ਾਹੂਕਾਰ ਜੁਆਲਾ ਸਿੰਘ ਸੀ। ਸੈਂਕੜੇ ਹੀ ਉਸ ਦਾ ਲੇਖਾ ਸਾਫ਼ ਕਰਦੇ ਕਰਦੇ ਕੁੱਬੇ ਹੋ ਗਏ ਸਨ । ਲੋਕ ਉਸ ਤੋਂ ਇਤਨਾ ਤੰਗ ਸਨ ਕਿ ਆਮ ਦੇ ਮੂੰਹ ਪੁਰ ਇਹ ਗੱਲ ਚੜ੍ਹੀ ਹੋਈ ਸੀ–"ਯਾਰ ਕੋਈ ਬੱਬਰ ਵੀ ਇਸ ਬੇਈਮਾਨ ਨੂੰ ਸਾਫ਼ ਨਹੀਂ ਕਰਦਾ।" ਜੁਆਲਾ ਸਿੰਘ ਪੁਲਸ ਦਾ ਰਪੋਰਟਰ ਭੀ ਸੀ ਅਤੇ ਇਲਾਕੇ ਦੇ ਬੱਬਰਾਂ ਦੀ ਗ੍ਰਿਫਤਾਰੀ ਲਈ ਕਾਫ਼ੀ ਕੋਸ਼ਸ਼ ਕਰਦਾ ਰਹਿੰਦਾ ਸੀ। ਹਕੂਮਤ ਵਲੋਂ ਉਸ ਨੂੰ ਝੋਲੀਚੁਕਾਂ ਦੀਆਂ ਕਈ ਚਿੱਠੀਆਂ ਭੀ ਮਿਲੀਆਂ ਸਨ । ਉਸ ਦਾ ਭਰਾ ਨਰੈਣ ਸਿੰਘ ਭੀ ਉਸ ਦੇ ਖ਼ਿਆਲਾਂ ਨਾਲ ਸਹਿਮਤ ਸੀ।

ਜੁਆਲਾ ਸਿੰਘ ਦੇ ਸੁਧਾਰ ਵਾਸਤੇ ੧੩ ਨਵੰਬਰ ਦੀ ਰਾਤ ਨੂੰ ਨਿਰੰਜਨ ਸਿੰਘ ਕੋਟਲੀ ਦੇ ਖੂਹ ਪੁਰ ਬੰਤਾ ਸਿੰਘ ਧਾਮੀਆਂ, ਵਰਿਆਮ ਸਿੰਘ ਧੁੱਗਾ, ਧੰਨਾ ਸਿੰਘ ਕੋਟਲੀ ਇਕੱਠੇ ਹੋਏ । ਧੰਨਾ ਸਿੰਘ ਆਪਣੇ ਨਾਲ ਚਾਰ ਹੋਰ ਬੰਦੇ ਭੀ ਲੈ ਆਇਆ ਸੀ । ਜਦ ਵਰਿਆਮ ਸਿੰਘ ਨੇ ਪੁਛਿਆ ਕਿ ਉਹ ਕੌਣ ਹਨ ਤਾਂ ਉਸ ਨੇ ਦਸਿਆ ਕਿ ਉਸ ਨੇ ਇਹ* ਨਵੇਂ ਬੱਬਰ ਬਣਾਏ ਹਨ।

ਵਰਿਆਮ ਸਿੰਘ ਧੁੱਗਾ, ਧੰਨਾ ਸਿੰਘ ਕੋਟਲੀ ਅਤੇ ਬਚਿੰਤ ਸਿੰਘ ਦੁਮੁੰਡਾ ਨਾਲ ਦੇ ਕੋਠੇ ਪੁਰ ਦੀ ਚੜ੍ਹ ਕੇ ਜੁਆਲਾ ਸਿੰਘ ਦੇ ਚੁਬਾਰੇ ਮੁਹਰੇ ਪਹੁੰਚੇ। ਵਰਿਆਮ ਸਿੰਘ ਨੇ ਰੁਹਬ ਨਾਲ ਆਖਿਆ–

---

*ਅਸਲ ਵਿਚ ਇਹ ਚਾਰੇ ਉਸ ਦੇ ਨਾਲ ਦੇ ਚੋਰ-ਡਾਕੂ ਹੀ ਸਨ। ਖ਼ੁਦ ਧੰਨਾ ਸਿੰਘ ਨੇ ਵਾਅਦਾ ਕਰਨ ਤੋਂ ਉਪਰੰਤ ਭੀ ਆਪਣਾ ਪੇਸ਼ਾ ਨਹੀਂ ਸੀ ਛਡਿਆ। ਏਥੇ ਇਤਨਾ ਦੱਸ ਦੇਣਾ ਹੀ ਕਾਫ਼ੀ ਹੈ ਕਿ ਇਹ ਚਾਰੇ ਆਦਮੀ ਉਸ ਨੇ ਡਾਕੇ ਦਾ ਲਾਲਚ ਦੇ ਕੇ ਲਿਆਂਦੇ ਸਨ । ਇਨ੍ਹਾਂ ਵਿਚੋਂ ਇਕ ਬਚਿੰਤ ਸਿੰਘ ਦੁਮੁੰਡਾ ਤਾਂ ਅਗੇ ਜੇਲ੍ਹ ਵਿਚ ਜਾ ਕੇ ਬੱਬਰਾਂ ਦੀ ਸੰਗਤ ਨਾਲ ਬੱਬਰ ਬਣ ਚੁੱਕਾ ਸੀ, ਪਰ ਬਾਕੀ ਦੇ ਤਿੰਨ ਨਿੱਕਾ ਸਿੰਘ, ਤੇਜਾ ਸਿੰਘ ਤੇ ਗਿਆਨ ਸਿੰਘ ਅਲੋਵਾਲ ਜ਼ਿਲਾ ਅੰਮ੍ਰਿਤਸਰ ਪਹਿਲਾਂ ਭੀ ਤੇ ਅਖ਼ੀਰ ਭੀ ਚੋਰ-ਡਾਕੂ ਹੀ ਰਹੇ।

"ਕੁੰਡਾ ਖੋਲ੍ਹ ਓਏ, ਜੁਆਲਾ ਸਿੰਹਾ !"

ਜੁਆਲਾ ਸਿੰਘ ਨੇ ਪੁਛਿਆ, "ਤੁਸੀਂ ਕੌਣ ਹੋ ?"

ਵਰਿਆਮ ਸਿੰਘ ਧੁੱਗਾ : ਅਸੀਂ ਪੁਲਸ ਵਾਲੇ ਹਾਂ। ਧੰਨਾ ਸਿੰਘ ਨੂੰ ਫੜਨ ਆਏ ਹਾਂ। ਤੈਂ ਉਸ ਨੂੰ ਆਪਣੇ ਅੰਦਰ ਲੁਕੋ ਛਡਿਆ ਏ । ਸਾਨੂੰ ਉਪਰੋਂ ਉਪਰੋਂ ਫੜਾਉਣ ਦੇ ਵਾਅਦੇ ਕਰ ਕੇ ਉੱਲੂ ਬਣਾਂਦਾ ਰਿਹਾ ਏਂ ।

ਜੁਆਲਾ ਸਿੰਘ : ਨਾ ਮਹਾਰਾਜ, ਤੁਹਾਨੂੰ ਕਿਸੇ ਨੇ ਐਵੇਂ ਝੂਠੀ ਖ਼ਬਰ ਦਿੱਤੀ ਏ। ਲਓ ਖਾਂ ਦੇਖ ਲਓ,ਮੇਰੇ ਅੰਦਰ ਤਾਂ ਕੋਈ ਬੰਦਾ ਨਹੀਂ।

ਜੁਆਲਾ ਸਿੰਘ ਨੇ ਬੂਹਾ ਖੋਲ੍ਹਿਆ ਤਾਂ ਵਰਿਆਮ ਸਿੰਘ ਨੇ ਉਸ ਨੂੰ ਸੰਘੀਓਂ ਫੜ ਲਿਆ ਅਤੇ ਸਣੇ ਤੀਵੀਆਂ ਹੇਠਾਂ ਨੂੰ ਤੋਰ ਲਿਆ। ਹੇਠਾਂ ਜਾ ਕੇ ਨਰੈਣ ਸਿੰਘ ਦਾ ਬੂਹਾ ਖੁਲ੍ਹਾਇਆ । ਦੋਹਾਂ ਨੂੰ ਹੁਕਮ ਦਿੱਤਾ ਕਿ ਆਪਣੇ ਟਰੰਕ-ਪੇਟੀਆਂ ਖੋਲ੍ਹਣ ।

ਵਰਿਆਮ ਸਿੰਘ ਨੇ ਸਾਰੇ ਲੇਖੇ ਦੇ ਕਾਗ਼ਜ਼-ਪੱਤਰਾਂ ਤੇ ਵਹੀਆਂ ਦਾ ਵਿਹੜੇ ਵਿਚ ਇਕ ਥਾਂ ਢੇਰ ਲਾ ਕੇ ਉਪਰ ਮਿੱਟੀ ਦਾ ਤੇਲ ਛਿੜਕ ਦਿੱਤਾ। "ਕਰਜ਼ੇ ਉੱਕੇ ਮਨਸੂਖ਼" ਆਖ ਕੇ ਤੀਲੀ ਲਾ ਦਿੱਤੀ । ਕੁਝ ਨਕਦ ਰੁਪਿਆ ਅਤੇ ਟੂੰਬਾਂ ਕਾਬੂ ਕਰ ਕੇ ਨਰੈਣ ਸਿੰਘ ਨੂੰ ਆਖਿਆ— "ਤੇਰੇ ਲਈ ਇਤਨੀ ਹੀ ਸਜ਼ਾ ਕਾਫ਼ੀ ਹੈ, ਜੇ ਅਗੋਂ ਲਈ ਅਕਲ ਤੋਂ ਕੰਮ ਕਰੇਂ। ਪਰ ਜੁਆਲਾ ਸਿੰਘ ਨਾਲ ਅਜੇ ਹੋਰ ਹਿਸਾਬ-ਕਿਤਾਬ ਕਰਨਾ ਹੈ।"

ਜੁਆਲਾ ਸਿੰਘ ਨੂੰ ਮੂਹਰੇ ਲਾ ਕੇ ਪਿੰਡੋਂ ਬਾਹਰ ਇਕ ਚੋਅ ਲਾਗੇ ਲਿਆਂਦਾ । ਬੰਤਾ ਸਿੰਘ ਨੇ ਆਖਿਆ—"ਜੁਆਲਾ ਸਿੰਹਾਂ, ਉਸ ਵੇਲੇ ਦਾ ਧਿਆਨ ਧਰ,ਜਦ ਬੱਬਰਾਂ ਦੀਆਂ ਰਪੋਰਟਾਂ ਕਰਿਆ ਕਰਦਾ ਸੀ।"

ਜੁਆਲਾ ਸਿੰਘ ਨੇ ਹੱਥ ਜੋੜੇ ਤਾਂ ਵਰਿਆਮ ਸਿੰਘ ਨੇ ਚਪੇੜ ਠੋਕ ਕੇ ਆਖਿਆ—"ਮਗਰੋਂ ਸਾਰੇ ਬੇਸ਼ਰਮ ਹੱਥ ਜੋੜਨ ਲੱਗ ਪੈਂਦੇ ਹਨ। ਪਹਿਲਾਂ ਕੋਈ ਸਮਝਾਇਆਂ ਭੀ ਨਹੀਂ ਸਮਝਦਾ। ਉਦੋਂ ਤਾਂ ਹਰ ਇਕ ਆਪਣੇ ਆਪ ਨੂੰ ਹੀ ਰਾਣੀ ਖ਼ਾਂ ਸਮਝਦਾ ਹੈ।"

ਛਵ੍ਹੀਆਂ ਚਲੀਆਂ। ਜੁਆਲਾ ਸਿੰਘ ਨੂੰ ਟੁਕੜੇ ਟੁਕੜੇ ਕਰ ਕੇ ਬਰੇਤੀ ਵਿਚ ਦਬਾ ਦਿੱਤਾ ਅਤੇ ਆਖਿਆ, "ਜਾਹ ਪਾਪੀਆ ਨਰਕਾਂ ਨੂੰ ।"

## ਕੁਝ ਅਸਫ਼ਲ ਕੋਸ਼ਸ਼ਾਂ

ਪਿੱਛੇ ਦੱਸ ਆਏ ਹਾਂ ਕਿ ਜੱਥੇਦਾਰ ਕਿਸ਼ਨ ਸਿੰਘ ਨੂੰ ਕਾਬਲ ਸਿੰਘ ਬੜਿੰਗ ਅਤੇ ਉਸ ਦੇ ਸਹੁਰੇ ਲਾਭ ਸਿੰਘ ਢੱਡਾ ਨੇ ਗ੍ਰਿਫ਼ਤਾਰ ਕਰਵਾਇਆ ਸੀ। ਕਾਬਲ ਸਿੰਘ ਉਦੋਂ ਤੋਂ ਹੀ ਬੱਬਰਾਂ ਤੋਂ ਡਰਦਾ ਆਪਣੇ ਸਹੁਰੀਂ ਰਹਿੰਦਾ ਸੀ। ਬੱਬਰ ਜੱਥੇ ਨੇ ਦੋਹਾਂ ਨੂੰ ਖ਼ਤਮ ਕਰਨ ਦਾ ਫ਼ੈਸਲਾ ਕਰ ਲਿਆ। ਬੱਬਰਾਂ ਦੀ ਕਾਲੀ ਫ਼ਹਿਰਿਸਤ ਵਿਚ ਕਾਬਲ ਸਿੰਘ ਦਾ ਨਾਉਂ ੨੬ ਨੰਬਰ ਪੁਰ ਸੀ ਅਤੇ ਲਾਭ ਸਿੰਘ ਦਾ ੨੭ ਨੰਬਰ ਪੁਰ। ਇਹ ਫ਼ੈਸਲਾ ਭੀ ਕੀਤਾ ਗਿਆ ਕਿ ਚੂੰਕਿ ਦੋਹਾਂ ਨੂੰ ਸਾਢੇ ਸਤ ਸਤ ਸੌ ਰੁਪਿਆ ਇਨਾਮ ਮਿਲਿਆ ਹੈ, ਇਸ ਲਈ ਇਤਨੀ ਰਕਮ ਉਨ੍ਹਾਂ ਤੋਂ ਬਤੌਰ ਜੁਰਮਾਨਾ ਵਸੂਲ ਕੀਤੀ ਜਾਵੇ।

### ਪਹਿਲੀ ਕੋਸ਼ਸ਼

੧੪ ਮਾਰਚ ਨੂੰ ਬਾਬੂ ਸੰਤਾ ਸਿੰਘ, ਧੰਨਾ ਸਿੰਘ, ਦਲੀਪ ਸਿੰਘ ਧਾਮੀਆਂ ਸ਼ਿਵ ਸਿੰਘ ਹਰੀਪੁਰ, ਕਰਤਾਰ ਸਿੰਘ, ਸਾਹਦਾ ਸਿੰਘ ਤੇ ਬਤਨ ਸਿੰਘ ਪੰਡੋਰੀ ਨਿਝਰਾਂ ਇਸ ਕੰਮ ਵਾਸਤੇ ਸ਼ਾਮ ਚੁਰਾਸੀ ਦੇ ਭੱਠੇ ਪੁਰ ਇਕੱਠੇ ਹੋਏ। ਇਕ ਬੰਦਾ ਪਤਾ ਕਰਨ ਲਈ ਢੱਡੀਂ ਭੇਜਿਆ, ਪਰ ਉਹ ਵਾਪਸ ਨਾ ਮੁੜਿਆ। ਆਦਮੀ ਭੀ ਥੋੜੇ ਸਨ, ਇਸ ਲਈ ਉਸ ਦਿਨ ਵਾਰ ਕਰਨ ਦੀ ਸਕੀਮ ਤਿਆਗ ਦਿੱਤੀ।

### ਦੂਜੀ ਕੋਸ਼ਸ਼

੧੭ ਮਾਰਚ ਨੂੰ ਫੇਰ ਉਸੇ ਭੱਠੇ ਪੁਰ ਬਾਬੂ ਸੰਤਾ ਸਿੰਘ, ਦਲੀਪਾ ਤੇ ਬੰਤਾ ਸਿੰਘ ਧਾਮੀਆਂ, ਧੰਨਾ ਸਿੰਘ, ਵਰਿਆਮ ਸਿੰਘ ਧੁੱਗਾ, ਸ਼ਿਵ ਸਿੰਘ ਹਰੀਪੁਰ, ਦੁਮਣ ਸਿੰਘ ਪੰਡੋਰੀ ਮਹਿਤਮਾ, ਉਜਾਗਰ ਸਿੰਘ ਤੇ ਸੁਰੈਣ ਸਿੰਘ ਬਿਸਰਾਮਪੁਰ, ਧੰਨਾ ਸਿੰਘ ਕੋਟਲੀ, ਬੰਤਾ ਸਿੰਘ ਤੇ ਬੇਲਾ ਸਿੰਘ ਬੋਪਾਰਾਏ (ਰਿ: ਕਪੂਰਥਲਾ), ਸ਼ਾਹਦਾ ਸਿੰਘ, ਅਮਰ ਸਿੰਘ ਤੇ

ਬਤਨ ਸਿੰਘ ਪੰਡੋਰੀ ਨਿਝਰਾਂ ਅਤੇ ਸਾਧੂ ਸਿੰਘ ਪ੍ਰਾਗਪੁਰੀ ਸੋਲ੍ਹਾਂ ਆਦਮੀ ਇਕੱਠੇ ਹੋਏ । ਢੱਡਿਆਂ ਲਾਗੇ ਜਦ ਇਕ ਬਾੜ ਵਿਚ ਦੀ ਲੰਘਣ ਲਗੇ ਤਾਂ ਦੇਖਿਆ ਕਿ ਇਕ ਮੂਰਤੀ ਹੈ ਨਹੀਂ । ਪਤਾ ਲੱਗਾ ਕਿ ਸੁਰੈਣ ਸਿੰਘ ਬਿਸਰਾਮਪੁਰ ਗ਼ਾਇਬ ਹੈ । ਉਜਾਗਰ ਸਿੰਘ ਤੇ ਬਤਨ ਸਿੰਘ ਉਸ ਨੂੰ ਭਾਲਣ ਪਿਛੇ ਮੁੜੇ । ਇਕ ਟਾਹਲੀ ਦੇ ਬਿਰਛ ਹੇਠ ਦੀ ਲੰਘਣ ਲਗੇ ਤਾਂ ਉਪਰ ਖੜਕਾ ਹੋਇਆ । ਧਿਆਨ ਮਾਰਿਆ ਤਾਂ ਸੁਰੈਣ ਸਿੰਘ ਲੁਕਿਆ ਬੈਠਾ ਸੀ । ਉਜਾਗਰ ਸਿੰਘ ਨੇ ਪੁਛਿਆ "ਕਿਉਂ ਓਏ ਕੀ ਗੱਲ ਏ, ਤੂੰ ਕਿਉਂ ਉੱਤੇ ਫੰਗਿਆ ਹੋਇਆ ਏਂ ?

ਸੁਰੈਣ ਸਿੰਘ ਬੋਲਿਆ, "ਤੂੰ ਮੈਨੂੰ ਐਵੇਂ ਨਾਲ ਲੈ ਆਇਆ ਸੈਂ । ਮੈਨੂੰ ਕੀ ਪਤਾ ਸੀ ਕਿ ਕਿਸੇ ਨੂੰ ਮਾਰਨ ਜਾਣਾ ਹੈ । ਅਸਲੀ ਗੱਲ ਦਾ ਪਤਾ ਲੱਗਾ ਤਾਂ ਮੇਰਾ ਦਿਲ ਕੰਬ ਗਿਆ । ਮੈਂ ਡਰਦਾ ਨਾਲ ਤੁਰ ਆਇਆ, ਪਰ ਜਿਉਂ ਜਿਉਂ ਢੱਡਾ ਲਾਗੇ ਆਉਂਦਾ ਜਾਂਦਾ ਸੀ, ਮੇਰਾ ਦਿਲ ਡੁੱਬਦਾ ਜਾਂਦਾ ਸੀ । ਬੱਸ ਭਈ ਸੱਚੀ ਗੱਲ ਏ, ਮੈਥੋਂ ਤੁਹਾਡੇ ਨਾਲ ਨਹੀਂ ਜਾਇਆ ਜਾਣਾ । ਮੈਨੂੰ ਤਾਂ ਏਥੇ ਹੀ ਰਹਿਣ ਦਿਓ ।"

"ਹੇਠਾਂ ਉਤਰ ਸਹੁਰਿਆ ! ਤੂੰ ਭੀ ਆਦਮੀ ਬਣਨ ਪਿਆ ਸੈਂ । ਚਲ ਤੂੰ ਬਾਹਰ ਹੀ ਖੜਾ ਰਹੀਂ ।"

"ਨਾ ਭਈ ਝੂਠੀ ਗੱਲ ਹੈ । ਢੱਡੇ ਵਲ ਨੂੰ ਮੈਂ ਨਹੀਂ ਹਿਲਦਾ । ਪਿੰਡ ਨੂੰ ਆਖੇਂ ਤਾਂ ਉਤਰ ਕੇ ਮੁੜ ਜਾਂਦਾ ਹਾਂ ।"

ਉਜਾਗਰ ਸਿੰਘ ਤੇ ਬਤਨ ਸਿੰਘ ਨੇ ਉਸ ਨੂੰ ਬੜੀ ਮੁਸ਼ਕਲ ਨਾਲ ਹੇਠਾਂ ਲਾਹਿਆ, ਪਰ ਉਹ ਉਤਰਦਾ ਹੀ ਜੁੱਤੀ ਹੱਥ ਫੜ ਕੇ ਬਿਸਰਾਮਪੁਰ ਨੂੰ ਛਾਲੀਂ ਹੋ ਗਿਆ ।

ਜਦ ਬਾਕੀ ਸਾਥੀਆਂ ਨੂੰ ਪਤਾ ਲੱਗਾ ਤਾਂ ਉਹਨਾਂ ਗੱਲ ਨਿਕਲ ਜਾਣ ਦੇ ਡਰ ਤੋਂ ਫੇਰ ਆਪਣਾ ਕਾਰਜ ਮੁਲਤਵੀ ਕਰ ਦਿੱਤਾ ।

## ਤੀਜੀ ਕੋਸ਼ਸ਼

੨੩ ਮਾਰਚ ਨੂੰ ਉਸੇ ਭੱਠੇ ਪੁਰ ਕਰਮ ਸਿੰਘ ਐਡੀਟਰ,

ਉਦੈ ਸਿੰਘ, ਧੰਨਾ ਸਿੰਘ, ਬਾਬੂ ਸੰਤਾ ਸਿੰਘ, ਦਲੀਪਾ ਧਾਮੀਆਂ, ਸਾਧੂ ਸਿੰਘ ਪ੍ਰਾਗਪੁਰ ਅਤੇ ਬਤਨ ਸਿੰਘ, ਕਰਤਾਰ ਸਿੰਘ, ਮਿਲਖਾ ਸਿੰਘ, ਊਧਮ ਸਿੰਘ, ਸਾਹਦਾ ਸਿੰਘ, ਠਾਕਰ ਸਿੰਘ, ਹਰਨਾਮ ਸਿੰਘ ਤੇ ਬਖਸ਼ੀਸ਼ ਸਿੰਘ ਪੰਡੋਰੀ ਨਿਝਰਾਂ ਇਕੱਠੇ ਹੋਏ। ਕਰਮ ਸਿੰਘ ਦੌਲਤਪੁਰ ਨੇ ਬਾਬੂ ਸੰਤਾ ਸਿੰਘ ਨੂੰ ਪੁੱਛਿਆ, "ਇਹ ਤਿੰਨ ਚਾਰ ਮੁੰਡੇ (ਕਰਤਾਰ ਸਿੰਘ, ਮਿਲਖਾ ਸਿੰਘ, ਊਧਮ ਸਿੰਘ ਤੇ ਹਰਨਾਮ ਸਿੰਘ ਪੰਡੋਰੀ) ਕੌਣ ਲਿਆਇਆ ਏ ?"

ਸੰਤਾ ਸਿੰਘ ਨੇ ਦਸਿਆ ਕਿ ਇਹ ਬਤਨ ਸਿੰਘ ਪੰਡੋਰੀ ਵਾਲੇ ਦਾ ਕੰਮ ਹੈ। ਦੋਹਾਂ ਨੇ ਬਤਨ ਸਿੰਘ ਨੂੰ ਸੱਦ ਕੇ ਝਾੜ ਪਾਈ, "ਤੈਂ ਇਹ ਕੀ ਖੇਡ ਬਣਾਈ ਹੋਈ ਹੈ ? ਆਦਮੀ ਨੂੰ ਮਾਰਨਾ ਤੇ ਭੇਦ ਨੂੰ ਖਪਾ ਜਾਣਾ ਕੋਈ ਸਧਾਰਨ ਗੱਲ ਨਹੀਂ। ਪਰ ਤੂੰ ਇਹਨਾਂ ਅਲੂਏਂ ਅਲੂੜ ਮੁੰਡਿਆਂ ਨੂੰ ਘਸੀਟ ਲਿਆਇਆ ਏਂ। ਅਗੋਂ ਲਈ ਕਦੀ ਕਿਸੇ ਨਾ-ਤਜਰਬਾਕਾਰ ਆਦਮੀ ਨੂੰ ਇਹੋ ਜਿਹੇ ਕੰਮ ਵਿਚ ਨਾਲ ਨਹੀਂ ਖੜਨਾ।"

ਇਹੋ ਜਿਹੀ ਹਾਲਤ ਵਿਚ ਹਮਲੇ ਦਾ ਕੰਮ ਅਨੁਚਿਤ ਸਮਝ ਕੇ ਫੇਰ ਮੁਲਤਵੀ ਕਰ ਦਿੱਤਾ ਗਿਆ।

## ਸੀ. ਆਈ. ਡੀ. ਵਾਲਾ ਰਾੜ੍ਹਿਆ

"ਬੱਬਰ ਅਕਾਲੀ" ਦੇ ਇਕ ਪਰਚੇ ਦੇ ਸਫ਼ਾ ਪੰਜ ਪੁਰ ਇਹ ਐਲਾਨ ਛਾਪਿਆ ਸੀ :

ਨਾਂ–ਮਿਸਤਰੀ ਲਾਭ ਸਿੰਘ।
ਪਤਾ–ਗੜ੍ਹ ਸ਼ੰਕਰ।
ਪੇਸ਼ਾ–ਡਾਇਰੀ-ਬਾਜ਼ੀ ਤੇ ਖ਼ੁਫੀਆ ਪੁਲਸੀਆ।
ਨੰਬਰ ਕਾਲੀ ਫ਼ਹਿਰਿਸਤ–੯੪।
ਸੁਧਾਰ ਦੀ ਤਰੀਕ–੧੯ ਮਾਰਚ ੧੯੨੩।

੧੯ ਮਾਰਚ ਨੂੰ ਡਾਨਸੀਵਾਲ ਵਿਖੇ ਭਾਰੀ ਛਿੰਜ ਸੀ। ਬੱਬਰਾਂ ਖ਼ਿਆਲ ਕੀਤਾ ਕਿ ਉੱਥੇ ਜ਼ਰੂਰ ਕਈ ਝੋਲੀਚੁਕ ਆਉਣਗੇ। ਇਸ

ਲਈ ਧੰਨਾ ਸਿੰਘ, ਬਾਬੂ ਸੰਤਾ ਸਿੰਘ, ਦਲੀਪਾ ਧਾਮੀਆਂ ਅਤੇ ਬਤਨ ਸਿੰਘ ਪੰਡੋਰੀ ਮੇਲੇ ਵਿਚ ਫਿਰ ਕੇ ਆਪਣੇ ਸ਼ਿਕਾਰ ਦੀ ਭਾਲ ਕਰਨ ਲਗੇ। ਝੋਲੀਚੁਕ ਭੀ ਕਿਹੜੇ ਅੰਨ੍ਹੇ ਸਨ, ਉਹ ਉਹਨੀਂ ਦਿਨੀਂ ਪੁਲਸ ਤੋਂ ਬਿਨਾਂ ਕਿਤੇ ਨਿਕਲਦੇ ਹੀ ਨਹੀਂ ਸਨ। ਬੱਬਰ ਭਾਲਦੇ ਭਾਲਦੇ ਥਕ ਕੇ ਨਿਰਾਸ ਹੋ ਚੁਕੇ ਸਨ ਕਿ ਗੜ੍ਹ ਸ਼ੰਕਰ ਦਾ ਲਾਭ ਸਿੰਘ ਮਿਸਤਰੀ ਖ਼ੁਫ਼ੀਆ ਪੁਲਸ ਵਾਲਾ, ਧੰਨਾ ਸਿੰਘ ਦੀ ਨਜ਼ਰੀਂ ਪਿਆ। ਖ਼ੁਸ਼ੀ ਚੜ੍ਹ ਗਈ, ਸ਼ੁਕਰ ਹੈ ਖ਼ਾਲੀ ਨਹੀਂ ਮੁੜਨਾ ਪਿਆ ਤੇ ਸ਼ਿਕਾਰ ਭੀ ਸੁਆਦੀ ਹੱਥ ਆਇਆ। ਸ਼ਾਮ ਹੋਈ ਤਾਂ ਲਾਭ ਸਿੰਘ ਆਪਣੇ ਅਠ-ਸਾਲਾ ਮੁੰਡੇ ਚੂਹੜ ਸਿੰਘ ਨੂੰ ਉਂਗਲੀ ਲਾਈ ਦਇਆਲ ਵਲ ਨੂੰ ਤੁਰ ਪਿਆ। ਮਗਰ ਮਗਰ ਬੱਬਰ ਭੀ ਅੱਗੜ ਪਿੱਛੜ ਹੋ ਕੇ ਲਗ ਤੁਰੇ। ਪਰ ਲਾਭ ਸਿੰਘ ਆਪਣੇ ਖ਼ਿਆਲਾਂ ਵਿਚ ਮਸਤ ਸੋਚ ਰਿਹਾ ਸੀ, "ਮੇਰੀਆਂ ਡਾਇਰੀਆਂ ਨੂੰ ਬੜੇ ਬੜੇ ਅਫ਼ਸਰ ਭੀ ਮੰਨ ਗਏ ਹਨ। ਜੇ ਮੈਨੂੰ ਪਿੰਡਾਂ ਵਿਚ ਦਿਨ ਰਾਤ ਫਿਰਨਾ ਪਿਆ ਹੈ, ਤਾਂ ਕੀ ਹੋਇਆ, ਸੁਪ੍ਰੰਟੈਂਡੈਂਟ ਪੁਲਸ ਨੇ ਥਾਪੀ ਭੀ ਤਾਂ ਮੈਨੂੰ ਹੀ ਦਿੱਤੀ ਹੈ। ਇਕ ਸਧਾਰਨ ਜਿਹਾ ਸੂਹੀਆ ਸਾਂ, ਹੁਣ ਬਾਕਾਇਦਾ ਸੀ. ਆਈ. ਡੀ. ਦਾ ਮੋਹਤਬਰ ਸਿਪਾਹੀ ਹਾਂ। ਕਲ੍ਹ ਨੂੰ ਹੌਲਦਾਰੀ, ਫੇਰ ਥਾਣੇਦਾਰੀ, ਮੇਰੇ ਹੇਠਾਂ ਚਿੱਟਾ ਘੋੜਾ, ਸਰਕਾਰੇ ਦਰਬਾਰੇ ਮਾਣ, ਮਾਇਆ ਦੀ ਬੇਪਰਵਾਹੀ, ਉੱਚੀ ਅਟਾਰੀ, ਰਾਗ ਰੰਗ ਦੀ ਮਹਿਫ਼ਲ, ਰਜਵਾਂ ਮਾਸ ਤੇ ਮਨ ਭਾਉਂਦੀ ਸ਼ਰਾਬ, ਹੋਰ... .. ਹੋਰ ਜੋ ਮੇਰੀ ਮਰਜ਼ੀ। ਉਹ ਕੀ ਜਾਨਣ ਮੈਂ ਕੀ ਬਣਨ ਵਾਲਾ ਹਾਂ। ਕਮਲੇ, ਮੇਰੇ ਮਕਾਨ ਪਰ ਲਿਖ ਲਿਖ ਜਾਂਦੇ ਹਨ ਕਿ ਮੈਂ ਸੀ. ਆਈ. ਡੀ. ਦਾ ਕੰਮ ਛਡ ਦਿਆਂ, ਨਹੀਂ ਤਾਂ...!"

ਪਿੱਛੋਂ ਟੀਂ ਕਰਦੀ ਧੰਨਾ ਸਿੰਘ ਦੀ ਗੋਲੀ ਪਈ। ਲਾਭ ਸਿੰਘ ਮੂੰਹ ਪਰਨੇ ਡਿਗ ਪਿਆ। ਇਕ ਹੋਰ, ਦੋ ਹੋਰ। ਉਹ ਅਤੇ ਉਸ ਦਾ ਜੀਵਨ-ਸੁਪਨਾ ਇਕ ਮਿੰਟ ਵਿਚ ਖ਼ਤਮ ਹੋ ਗਿਆ।

ਚੂਹੜ ਸਿੰਘ ਇਹ ਸਭ ਕੁਝ ਦੇਖ ਕੇ ਠਠੰਬਰ ਗਿਆ। ਧੰਨਾ ਸਿੰਘ ਨੇ ਪਿਆਰ ਦੇ ਕੇ ਆਖਿਆ, "ਕਾਕਾ, ਤੇਰਾ ਬਾਪੂ ਦੇਸ਼-ਧ੍ਰੋਹੀ

ਸੀ, ਇਸ ਕਰਕੇ ਇਹ ਸਜ਼ਾ ਮਿਲੀ ਹੈ । ਤੂੰ ਇਸ ਤੋਂ ਸਬਕ ਲਵੀਂ, ਵੱਡਾ ਹੋ ਕੇ ਦੇਸ਼-ਭਗਤ ਬਣੀਂ ਅਤੇ ਆਪਣੇ ਬਾਪੂ ਦਾ ਲਾਇਆ ਕਲੰਕ ਧੋ ਸੁਟੀਂ ।''

## ਕੈਲੀ ਗਊ

ਪਿੰਡ ਬਹਿਬਲਪੁਰ ਨੂੰ ਮਾਣ ਹੈ ਕਿ ਉਸ ਨੇ ਧੰਨਾ ਸਿੰਘ ਨਿਡਰ, ਦਲੇਰ, ਹਠੀਆ ਤੇ ਕੁਰਬਾਨੀ ਵਾਲਾ ਬੱਬਰ ਸ਼ੇਰ ਪੈਦਾ ਕੀਤਾ, ਪਰ ਜਿੱਥੇ ਫੁਲ ਓਥੇ ਕੰਡੇ ਭੀ ਹੁੰਦੇ ਹਨ । ਇਸੇ ਪਿੰਡ ਦਾ ਇਕ ਸਰਬਰਾਹ ਨੰਬਰਦਾਰ ਹਜ਼ਾਰਾ ਸਿੰਘ ਪੁਲਸ ਦਾ ਬਦਨਾਮ ਚਾਟੜਾ ਸੀ । ਉਹ ਪੁਲਸ ਦਾ ਪੱਤੀਦਾਰ ਹੋਣ ਕਰਕੇ ਕਿਸੇ ਨਾ ਕਿਸੇ ਪਾਸੇ ਪੁਲਸ ਨੂੰ ਚੜ੍ਹਾਈ ਹੀ ਰਖਦਾ ਸੀ । ਉਸ ਨੂੰ ਕਿਸੇ ਨੇ ਆਪਣੇ ਨਾਲ ਕੰਮ ਲਿਜਾਣਾ ਹੁੰਦਾ ਤਾਂ ਉਹ ਰੱਜ ਕੇ ਵੱਢੀ ਲੈਂਦਾ ਅਤੇ ਮਾਸ ਸ਼ਰਾਬ ਮੰਗਦਾ । ਉਸ ਨੂੰ ਬੱਬਰ ਅਕਾਲੀਆਂ ਨਾਲ ਖ਼ਾਸ ਨਫ਼ਰਤ ਸੀ । ਜਦ ਕਦੀ ਬੋਲਦਾ, ਇਹੋ ਕਹਿੰਦਾ, "ਇਹ ਚੋਰ, ਯਾਰ, ਡਾਕੂ ਤੇ ਬਦਮਾਸ਼ ਹਨ । ਲੁਕੇ ਕਿਉਂ ਫਿਰਦੇ ਹਨ, ਸਿੱਧੇ ਮੱਥੇ ਸਰਕਾਰ ਨਾਲ ਟੱਕਰ ਲੈਣ ਖਾਂ ।'' ਪੁਲਸ ਦੀ ਚੁਕ ਅਤੇ ਲਾਲਚ ਦੇ ਵਸ ਹੋ ਕੇ ਉਸ ਦਾ ਸਾਰਾ ਜ਼ੋਰ ਧੰਨਾ ਸਿੰਘ ਬੱਬਰ ਨੂੰ ਫੜਾਉਣ ਲਈ ਲੱਗਾ ਹੋਇਆ ਸੀ, ਕਿਉਂਕਿ ਪੁਲਸ ਨੇ ਉਸ ਨੂੰ ਪੜ੍ਹਾਇਆ ਹੋਇਆ ਸੀ ਕਿ ਜੇ ਉਹ ਇਸ ਗੱਲ ਵਿਚ ਸਫ਼ਲ ਹੋ ਜਾਵੇ ਤਾਂ ਉਸ ਨੂੰ ਬਾਰ ਵਿਚ ਇਕ ਮੁਰੱਬਾ ਨਹਿਰੀ ਭੋਂ ਇਨਾਮ ਵਿਚ ਮਿਲੇਗੀ । ਉਹ ਧੰਨਾ ਸਿੰਘ ਦੇ ਘਰ ਦਾ ਇਕ ਤਰ੍ਹਾਂ ਨਾਲ ਪਹਿਰਾ ਹੀ ਰਖਦਾ ਸੀ ਅਤੇ ਗੱਜ ਵੱਜ ਕੇ ਕਹਿੰਦਾ ਸੀ ਕਿ ਉਹ ਜਦ ਤਕ ਧੰਨਾ ਸਿੰਘ ਨੂੰ ਫੜਾ ਨਹੀਂ ਲੈਂਦਾ, ਉਸ ਨੇ ਰੱਜ ਕੇ ਰੋਟੀ ਨਹੀਂ ਖਾਣੀ । ਉਸ ਵਿਚ ਆਪ ਤਾਂ ਧੰਨਾ ਸਿੰਘ ਨੂੰ ਪੈ ਕੇ ਫੜ ਲੈਣ ਦੀ ਹਿੰਮਤ ਨਹੀਂ ਸੀ, ਪਰ ਜਦ ਭੀ ਉਸ ਨੂੰ ਪਤਾ ਲਗਦਾ ਕਿ ਧੰਨਾ ਸਿੰਘ ਪਿੰਡ ਆਇਆ ਹੈ, ਉਹ ਕਿਸੇ ਨਾ ਕਿਸੇ ਨੂੰ ਮਾਹਲਪੁਰ ਥਾਣੇ ਭੇਜ ਕੇ ਖ਼ਬਰ ਕਰਦਾ । ਇਸ ਤਰ੍ਹਾਂ ਉਹ ਅੱਧੀ ਦਿਹਾੜੀ ਭੀ ਧੰਨਾ ਸਿੰਘ ਨੂੰ ਪਿੰਡ ਨਹੀਂ ਸੀ ਟਿਕਣ

ਦਿੰਦਾ । ਫੇਰ ਜਿਸ ਕਿਸੇ ਪਾਸ ਧੰਨਾ ਸਿੰਘ ਠਹਿਰਦਾ, ਉਸ ਦੀ ਪੁਲਸ ਪਾਸੋਂ ਬੇਇੱਜ਼ਤੀ ਕਰਵਾਉਂਦਾ । ਦੋ ਤਿੰਨ ਵੇਰੀ ਧੰਨਾ ਸਿੰਘ ਨੇ ਉਸ ਨੂੰ ਸਮਝਾਇਆ ਕਿ ਉਹ ਐਵੇਂ ਅੱਡੀਆਂ ਚੁਕ ਕੇ ਫਾਹਾ ਨਾ ਲਵੇ, ਪਰ ਉਸ ਨੇ ਇਕ ਨਾ ਮੰਨੀ । ਆਖ਼ਰ ਉਸ ਦਾ ਨਾ ਭੀ ਬੱਬਰ ਜੱਥੇ ਦੀ ਕਾਲੀ ਫ਼ਹਿਰਿਸਤ ਤੇ ਚੜ੍ਹ ਗਿਆ ।

੨੬ ਮਾਰਚ ੧੯੨੩ ਦੀ ਰਾਤ ਨੂੰ ਬਹਿਬਲਪੁਰ ਦੇ ਇਕ ਖੂਹ ਪੁਰ ਕਰਮ ਸਿੰਘ ਐਡੀਟਰ, ਉਦੈ ਸਿੰਘ, ਬਾਬੂ ਸੰਤਾ ਸਿੰਘ ਅਤੇ ਦਲੀਪਾ ਇਕੱਠੇ ਹੋਏ । ਫ਼ੈਸਲਾ ਕੀਤਾ ਕਿ ਸਵੇਰ-ਸਾਰ ਹਜ਼ਾਰਾ ਸਿੰਘ ਦਾ ਫ਼ਸਤਾ ਮੁਕਾ ਕੇ ਪਿੰਡ ਅਤੇ ਇਲਾਕੇ ਨੂੰ ਇਸ ਬਿੱਜ ਤੋਂ ਮੁਕਤ ਕੀਤਾ ਜਾਵੇ । ਧੰਨਾ ਸਿੰਘ ਨੇ ਤੜਕੇ ਹੀ ਬਾਬੂ ਸੰਤਾ ਸਿੰਘ ਤੇ ਦਲੀਪੇ ਨੂੰ ਜਗਾ ਕੇ ਆਖਿਆ, "ਤੁਸੀਂ ਚਲ ਕੇ ਉਸ ਚੋ ਪੁਰ ਬੈਠੋ ਅਤੇ ਅਸੀਂ ਤਿੰਨੇ ਪਿੰਡ ਜਾ ਕੇ ਹਜ਼ਾਰਾ ਸਿੰਘ ਵਾਲਾ ਕੰਮ ਕਰ ਆਉਂਦੇ ਹਾਂ, ਕਿਉਂਕਿ ਉਸ ਨੂੰ ਭਾਵੇਂ ਪਿੰਡ ਦੇ ਸਾਹਮਣੇ ਹੀ ਮਾਰ ਦਿੱਤਾ ਜਾਵੇ, ਕਿਸੇ ਨੇ ਉਸ ਦੀ ਮਦਦ ਪੁਰ ਨਹੀਂ ਆਉਣਾ ।"

ਕਰਮ ਸਿੰਘ, ਧੰਨਾ ਸਿੰਘ ਅਤੇ ਉਦੈ ਸਿੰਘ ਪਿੰਡ ਨੂੰ ਆ ਗਏ । ਅਜੇ ਘੁਸਮੁਸਾ ਹੀ ਸੀ । ਹਜ਼ਾਰਾ ਸਿੰਘ ਆਪਣੇ ਬਾੜੇ ਤੋਂ ਘਰ ਵਲ ਨੂੰ ਆ ਰਿਹਾ ਸੀ । ਉਸ ਨੇ ਉਪਰ ਚਾਦਰ ਲਈ ਹੋਈ ਸੀ, ਇਸ ਕਰ ਕੇ ਪੂਰੀ ਤਰ੍ਹਾਂ ਪਛਾਣਿਆ ਨਾ ਜਾਣ ਕਰ ਕੇ ਧੰਨਾ ਹਿੰਘ ਨੇ ਅਵਾਜ਼ ਦਿੱਤੀ, "ਕਿਹੜਾ ਏਂ ।"

ਹਜ਼ਾਰਾ ਸਿੰਘ ਬੋਲਿਆ : "ਮੈਂ ਨੰਬਰਦਾਰ ।"

ਧੰਨਾ ਸਿੰਘ ਨੇ ਕਰਮ ਸਿੰਘ ਨੂੰ ਦਸਿਆ ਕਿ ਇਹੋ ਹਜ਼ਾਰਾ ਸਿੰਘ ਝੋਲੀਚੁਕ ਹੈ। ਹਜ਼ਾਰਾ ਸਿੰਘ ਘੁਸਰ-ਮੁਸਰ ਹੁੰਦੀ ਦੇਖ ਕੇ ਪਿਛਲੀ ਪੈਰੀਂ ਨਸ ਉਠਿਆ । ਧੰਨਾ ਸਿੰਘ ਨੇ ਵੰਗਾਰਿਆ, "ਚਲ ਲੈ ਲੰਬੜਾ ਜਿਧਰ ਚਲਣਾ ਏਂ, ਅਜ ਮੈਂ ਤੈਨੂੰ ਭਜੇ ਨੂੰ ਨਹੀਂ ਜਾਣ ਦੇਂਦਾ ।"

ਹਜ਼ਾਰਾ ਸਿੰਘ ਦੇ ਆਪਣੇ ਬਾੜੇ ਵਿਚ ਵੜਦਿਆਂ ਵੜਦਿਆਂ ਧੰਨਾ ਸਿੰਘ ਨੇ ਉਸ ਨੂੰ ਆ ਲਿਆ । ਹਜ਼ਾਰਾ ਸਿੰਘ ਨਾਲ ਦੀ

ਨਰੈਣ ਸਿੰਘ ਦੀ ਹਵੇਲੀ ਵਿਚ ਨੂੰ ਟਪਿਆ ਤਾਂ ਧੰਨਾ ਸਿੰਘ ਨੇ ਮਗਰੇ ਟਪ ਕੇ ਉਸ ਨੂੰ ਜਾ ਢਾਹਿਆ । ਉਸ ਵੇਲੇ ਕਰਮ ਸਿੰਘ ਤੇ ਉਦੈ ਸਿੰਘ ਭੀ ਆ ਗਏ ।

ਧੰਨਾ ਸਿੰਘ ਨੇ ਲੰਬੜ ਨੂੰ ਆਖਿਆ : "ਸਦ ਲੈ, ਜੇ ਕੋਈ ਤੇਰਾ ਹੋਰ ਭੀ ਬੇਲੀ ਹੈ, ਇਕੱਠਾ ਹੀ ਹਿਸਾਬ-ਕਿਤਾਬ ਕਰ ਲਈਏ ।"

ਲੰਬੜ ਬੋਲਿਆ : "ਮੇਰਾ ਕੋਈ ਯਾਰ ਬੇਲੀ ਨਹੀਂ, ਧੰਨਾ ਸਿੰਘਾ, ਮੈਂ ਕਿਹਨੂੰ ਸਦਣਾ ਏ ।

'ਆਪਣੀ ਮਾਂ ਸਰਕਾਰ ਨੂੰ ਹੀ ਤਾਰ ਪਾ ਦੇ ਸ਼ਾਇਦ ਤੈਨੂੰ ਮੈਥੋਂ ਆ ਛੁਡਾਵੇ ।"

"ਮੈਂ ਭੁਲਿਆ ਰਿਹਾ ਭਰਾਵਾ, ਭਰਾਵਾਂ ਤੋਂ ਪਰੇ ਕੋਈ ਸਰਕਾਰ ਨਹੀਂ । ਤੂੰ ਮੇਰਾ ਪਿੰਡ ਦਾ ਸ਼ਰੀਕ ਭਰਾ ਏਂ, ਅਜ ਬਖ਼ਸ਼ ਦੇ, ਸਾਰੀ ਉਮਰ ਤੇਰਾ ਪਾਣੀ ਭਰੂੰਗਾ ।"

"ਅਗਲੀਆਂ ਗੱਲਾਂ ਤਾਂ ਫੇਰ ਕਰਾਂਗੇ, ਤੇਰੀਆਂ ਪਿਛਲੀਆਂ ਕੀਤੀਆਂ ਦੀ ਸਜ਼ਾ ਕਿਸ ਨੂੰ ਦੇਈਏ ? ਤੈਂ ਲੋਕਾਂ ਦੇ ਖੀਸੇ ਖ਼ਾਲੀ ਕਰਾਏ, ਪੁਲਸ ਤੋਂ ਹੱਡ ਕੁਟਵਾਏ, ਮੈਨੂੰ ਸਾਲ ਭਰ ਤੋਂ ਪਿੰਡ ਨਹੀਂ ਖੜੋਣ ਦਿੱਤਾ, ਤੈਨੂੰ ਛਡ ਕੇ ਇਨ੍ਹਾਂ ਗੱਲਾਂ ਦਾ ਲੇਖਾ ਕਿਹਦੇ ਨਾਲ ਕਰੀਏ ?"

"ਮੈਨੂੰ ਕਮਲਾ ਹੋ ਗਿਆ ਸਮਝ ਕੇ ਛਡ ਦਿਓ, ਮੈਨੂੰ ਪੈਸਿਆਂ ਦਾ ਡੰਨ ਲਾ ਦਿਓ, ਅਗੋਂ ਲਈ ਮੈਨੂੰ ਨਾਲ ਰਲਾ ਲਓ, ਪਰ ਮੇਰੀ ਜਾਨ-ਬਖ਼ਸ਼ੀ ਕਰ ਦਿਓ ।"

"ਤੂੰ ਨਹੀਂ ਕਮਲਾ, ਉਲਟਾ ਤੂੰ ਤਾਂ ਸਾਨੂੰ ਕਮਲਾ ਬਣਾਉਣਾ ਚਾਹੁੰਦਾ ਏਂ । ਅੜਿੱਕੇ ਆਏ ਦੁਸ਼ਮਨ ਦੀ ਰਈਂ ਰਈਂ ਦਾ ਕੀ ਮਤਲਬ ? ਜਦ ਮੈਂ ਤੈਨੂੰ ਅਗੇ ਸਮਝਾਂਦਾ ਸਾਂ, ਇਹ ਹੰਝੂ ਉਦੋਂ ਕੇਰਦਾ ਤਾਂ ਇਹਨਾਂ ਦਾ ਕੋਈ ਮੁੱਲ ਪੈਂਦਾ । ਪਰ ਅਜ ਦੀਆਂ ਤੇਰੀਆਂ ਸਭ ਗੱਲਾਂ ਮਕਰ ਹਨ । ਸਾਨੂੰ ਭੀ ਕਿਸੇ ਉਸਤਾਦ ਨੇ ਦਸਿਆ ਹੋਇਆ ਹੈ ਕਿ ਢਹਿ ਰਿਹਾ ਦੁਸ਼ਮਨ ਵਕਤ ਹਾਸਲ ਕਰਨ ਵਾਸਤੇ ਡਿੱਗ ਕੇ ਸੁਲਹ ਕਰਨ ਨੂੰ

ਤਿਆਰ ਹੋ ਜਾਂਦਾ ਹੈ। ਪਰ ਉਸ ਵੇਲੇ ਉਸ ਪੁਰ ਰਹਿਮ ਕਰਨਾ ਆਪਣੇ ਨਾਲ ਜ਼ੁਲਮ ਕਰਨਾ ਹੈ। ਸਾਨੂੰ ਤੇਰੇ ਪੈਸਿਆਂ ਦੀ ਤੇ ਤੈਨੂੰ ਨਾਲ ਲੈਣ ਦੀ ਕੋਈ ਲੋੜ ਨਹੀਂ। ਬੱਬਰਾਂ ਦੀ ਅਦਾਲਤੋਂ ਜੋ ਹੁਕਮ ਹੋਇਆ ਹੈ, ਤੈਨੂੰ ਉਹੋ ਸਜ਼ਾ ਮਿਲਣੀ ਹੈ।''

''ਮੈਂ ਨੱਕ ਨਾਲ ਲਕੀਰਾਂ ਕਢਦਾ ਹਾਂ, ਆਪਣੇ ਮੁੰਡਿਆਂ ਦੀ ਸਹੁੰ ਖਾਂਦਾ ਹਾਂ, ਅਗੋਂ ਲਈ ਕਦੇ ਝੋਲੀਚੁਕੀ ਨਹੀਂ ਕਰਾਂਗਾ।''

''ਮੈਂ ਭੀ ਤੈਨੂੰ ਅਗਲੀਆਂ ਦੀ ਨਹੀਂ, ਪਿਛਲੀਆਂ ਕਰਤੂਤਾਂ ਦੀ ਹੀ ਸਜ਼ਾ ਦੇ ਰਿਹਾ ਹਾਂ।''

''ਮੈਂ ਕੈਲੀ ਗਊ ਹਾਂ, ਧੰਨਾ ਸਿੰਘਾ !''

''ਪਰ ਮੈਂ ਨਾਰਾ ਸਾਨ੍ਹ ਹਾਂ, ਨੰਬਰਦਾਰਾ।''

ਇਹ ਆਖ ਕੇ ਧੰਨਾ ਸਿੰਘ ਨੇ ਹਜ਼ਾਰਾ ਸਿੰਘ ਨੂੰ ਘੀ ਦਿੱਤੀ ਅਤੇ ਝਟ ਪਟ ਅਲੱਗ ਹੋ ਖੜੋਤਾ। ਕਰਮ ਸਿੰਘ ਨੇ ਬੰਦੂਕ ਦੇ ਦੋ ਫ਼ੈਰ ਕੀਤੇ, ਨਾਲ ਹੀ ਇਕ ਉਦੈ ਸਿੰਘ ਨੇ ਛਡਿਆ। ਤਿੰਨ ਗੋਲੀਆਂ ਖਾ ਕੇ ਹਜ਼ਾਰਾ ਸਿੰਘ ਦੀ ਸਦਾ ਵਾਸਤੇ ਬੱਸ ਹੋ ਗਈ।

੧੪ ਅਪਰੈਲ ਦੇ ''ਬੱਬਰ ਅਕਾਲੀ ਦੁਆਬਾ'' ਅਖ਼ਬਾਰ ਦੇ ਸੋਲ੍ਹਵੇਂ ਸਫ਼ੇ ਪੁਰ ਹਜ਼ਾਰਾ ਸਿੰਘ ਦੇ ਸੁਧਾਰ ਦਾ ਜ਼ਿਕਰ ਇਸ ਪਰਕਾਰ ਸੀ, ''ਟੋਡੀ ਹਜ਼ਾਰਾ ਸਿੰਘ ਬਹਿਬਲਪੁਰ ਕਾਲੀ ਫ਼ਹਿਰਿਸਤ ਨੰਬਰ ੧੩੬ ਨੂੰ ੨੭ ਮਾਰਚ ਵਾਲੇ ਦਿਨ ਤਿੰਨ ਮੁਰੱਬੇ ਜ਼ਮੀਨ (ਤਿੰਨ ਗੋਲੀਆਂ) ਇਨਾਮ ਦਿੱਤਾ ਗਿਆ।''

## ਇਕ ਹੋਰ ਰਾਵਣ ਮਾਰਿਆ

ਪਿੰਡ ਘੁੜਿਆਲ ਦਾ ਇਕ ਸੂਬੇਦਾਰ ਗੇਂਦਾ ਸਿੰਘ ਸੀ। ਇਹ ਪਿੰਡ ਦੀ ''ਅਮਨ ਸਭਾ'' ਦਾ ਪਰਧਾਨ ਸੀ ਅਤੇ ਖੁਲ੍ਹਮ ਖੁੱਲ੍ਹਾ ਅਕਾਲੀਆਂ ਤੇ ਕਾਂਗਰਸ ਦੀ ਵਿਰੋਧਤਾ ਅਤੇ ਮੁਖ਼ਬਰੀ ਕਰਦਾ ਸੀ। ਉਹ ਜਿਸ ਤਰ੍ਹਾਂ ਫ਼ੌਜ ਵਿਚ ਆਮ ਸਿਪਾਹੀਆਂ ਨੂੰ ਅਬਾ-ਤਬਾ ਬਕਦਾ ਰਹਿੰਦਾ ਸੀ, ਪਿੰਡ ਆ ਕੇ ਭੀ ਉਸ ਦੀ ਉਹੋ ਟੋਹਰ ਸੀ। ਥੋੜੀ

ਜਿਹੀ ਗੱਲ ਉੱਤੇ ਗਾਲ੍ਹਾਂ ਪੁਰ ਉਤਰ ਆਉਂਦਾ ਸੀ। ਉਸ ਨੇ ਪਿੰਡ ਵਿਚ ਪੁਲਸ ਦੀ ਚੌਕੀ ਭੀ ਪੁਆਈ ਹੋਈ ਸੀ। ਜਿਸ ਨੂੰ ਜੀ ਕਰਦਾ, ਫੜ ਕੇ ਪੁਲਸ ਨਾਲ ਵਿਗਾਰੇ ਤੋਰ ਦੇਂਦਾ ਸੀ। ਜੇ ਕਿਸੇ ਨੇ ਮੋਹਰਿਓਂ ਉਜ਼ਰ ਕੀਤਾ ਤਾਂ ਉਸ ਨੂੰ ਅਕਾਲੀ ਤੇ ਬਾਗ਼ੀ ਦੱਸ ਕੇ ਰਪੋਰਟ ਕਰ ਦੇਂਦਾ ਸੀ। ਉਸ ਕੋਲ ਲਾਸੰਸੀ ਬੰਦੂਕ ਸੀ ਅਤੇ ਬੜੀ ਆਕੜ ਨਾਲ ਆਖਿਆ ਕਰਦਾ ਸੀ, "ਮੇਰਾ ਬੱਬਰਾਂ ਨੇ ਕੀ ਵਿਗਾੜ ਦੇਣਾ ਹੈ। ਮੈਂ ਭੀ ਫ਼ੌਜੀ ਹਾਂ, 'ਕਲ੍ਹਾ ਹੀ ਕਈਆਂ ਨੂੰ ਭੁਨ ਕੇ ਰਖ ਦਿਊਂਗਾ। ਬੱਬਰ ਤਾਂ ਐਵੇਂ ਨਿਹੱਥਿਆਂ ਨੂੰ ਹੀ ਪੈਣਾ ਜਾਣਦੇ ਹਨ।"

ਬੱਬਰ ਜੱਥੇ ਨੇ ਉਸ ਦੀ ਆਕੜ ਭੰਨਣ ਦਾ ਫ਼ੈਸਲਾ ਕਰ ਲਿਆ ਸੀ।

੧੬ ਅਪਰੈਲ ੧੯੨੩ ਦੀ ਸਵੇਰੇ ਨੰਦ ਸਿੰਘ ਘੁੜਿਆਲ ਦੀ ਡੀਊਟੀ ਲਾਈ ਗਈ ਕਿ ਉਹ ਸੰਤ ਠਾਕਰ ਸਿੰਘ ਦੀ ਕੁਟੀਆ ਵਿਚ ਆ ਕੇ ਖ਼ਬਰ ਦੇਵੇ ਕਿ ਸੂਬੇਦਾਰ ਕਿੱਥੇ ਹੈ। ਸ਼ਾਮ ਦੇ ਚਾਰ ਕੁ ਵਜੇ ਨੰਦ ਸਿੰਘ ਨੇ ਇਤਲਾਹ ਦਿੱਤੀ ਕਿ ਸੂਬੇਦਾਰ ਇਕੱਲਾ ਹੀ ਡਰੋਲੀ ਵਾਲੇ ਪਾਸੇ ਪਸ਼ੂ ਚਾਰ ਰਿਹਾ ਹੈ। ਬਾਬੂ ਸੰਤਾ ਸਿੰਘ ਅਤੇ ਬਤਨ ਸਿੰਘ ਪੰਡੋਰੀ ਉਧਰ ਨੂੰ ਗਏ, ਪਰ ਸੂਬੇਦਾਰ ਕਿਤੇ ਨਾ ਮਿਲਿਆ। ਉਹ ਉਹਨਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਪਸ਼ੂ ਪਿੰਡ ਨੂੰ ਲੈ ਆਇਆ ਸੀ।

ਰਾਤ ਨੂੰ ਮਾਣਕੋ ਦੇ ਭੱਠੇ ਲਾਗੇ ਬਾਬੂ ਸੰਤਾ ਸਿੰਘ, ਅਨੂਪ ਸਿੰਘ ਤੇ ਕਰਮ ਸਿੰਘ ਮਾਣਕੋ, ਨੰਦ ਸਿੰਘ ਘੁੜਿਆਲ ਅਤੇ ਵਤਨ ਸਿੰਘ ਪੰਡੋਰੀ ਇਕੱਠੇ ਹੋਏ। ਨੰਦ ਸਿੰਘ ਨੇ ਦਸਿਆ ਕਿ ਇਸ ਵੇਲੇ ਸੂਬੇਦਾਰ ਰੋਟੀ ਖਾ ਰਿਹਾ ਹੈ, ਉਸ ਦੀ ਸਿੰਘਣੀ ਪੱਖਾ ਝੱਲ ਰਹੀ ਹੈ ਤੇ ਦੋਵੇਂ ਗੱਲਾਂ ਵਿਚ ਮਗਨ ਹਨ। ਸਾਰੇ ਘੁੜਿਆਲ ਵਲ ਨੂੰ ਗਏ। ਨੰਦ ਸਿੰਘ ਮੂਹਰੇ ਮੂਹਰੇ ਸੀ, ਕਿਉਂਕਿ ਉਸ ਨੇ ਹੀ ਸੂਬੇਦਾਰ ਦਾ ਘਰ ਦਸਣਾ ਸੀ। ਜਦ ਉੱਥੇ ਪਹੁੰਚੇ ਤਾਂ ਬੂਹਾ ਬੰਦ ਸੀ ਅਤੇ ਸੂਬੇਦਾਰ ਘਰ ਵਿਚ ਨਹੀਂ ਸੀ, ਇਸ ਕਰਕੇ ਸਾਰੇ ਉਨ੍ਹੀਂ ਪੈਰੀਂ ਹੀ ਮੁੜ ਆਏ। ਨੰਦ ਸਿੰਘ ਦੀ ਡੀਊਟੀ ਲੱਗੀ ਕਿ ਉਹ ਦੂਜੇ ਦਿਨ ਸੂਬੇਦਾਰ ਦਾ ਪੱਕਾ ਪਤਾ ਲਿਆ ਕੇ

ਸੰਤ ਠਾਕਰ ਸਿੰਘ ਦੀ ਕੁਟੀਆ ਦਸੇ।

੧੭ ਅਪਰੈਲ ਨੂੰ ਨੰਦ ਸਿੰਘ ਦੁਪਹਿਰੇ ਆ ਕੇ ਪਤਾ ਦੇ ਗਿਆ ਕਿ ਸੂਬੇਦਾਰ ਪਿੰਡ ਹੀ ਹੈ। ਇਸ ਲਈ ਸਾਰੇ ਵੇਰ ਇਕੱਠੇ ਹੋ ਕੇ ਘੁੜਿਆਲ ਪਹੁੰਚੇ। ਸੂਬੇਦਾਰ ਆਪਣੇ ਘਰ ਮੂਹਰੇ ਬੈਠਾ ਸਤ-ਅਠ ਆਦਮੀਆਂ ਨਾਲ ਗੱਲਾਂ ਮੜ੍ਹਾਕ ਰਿਹਾ ਸੀ। ਨੰਦ ਸਿੰਘ ਦੀ ਡੀਊਟੀ ਸੀ ਕਿ ਉਹ ਪਹਿਲਾਂ ਫ਼ੈਰ ਕਰੇ ਤਾਂ ਜੁ ਬਾਕੀਆਂ ਨੂੰ ਪਤਾ ਲਗ ਜਾਏ ਕਿ ਸੂਬੇਦਾਰ ਕਿਹੜਾ ਹੈ। ਨੰਦ ਸਿੰਘ ਨੇ ਲਾਗੇ ਜਾ ਕੇ ਆਪਣੀ ਬੰਦੂਕ ਸੂਬੇਦਾਰ ਵਲ ਨੂੰ ਸਿੱਧੀ ਕੀਤੀ ਹੀ ਸੀ ਕਿ ਸੂਬੇਦਾਰ ਨੇ ਉਠ ਕੇ ਨਾਲੀ ਨੂੰ ਹੱਥ ਜਾ ਪਾਇਆ ਅਤੇ ਉਸ ਦਾ ਮੂੰਹ ਉਪਰ ਨੂੰ ਕਰ ਕੇ ਆਖਿਆ, "ਵੇਖਦਾ ਹਾਂ, ਤੂੰ ਕੀ ਕਰਨ ਆਇਆ ਏਂ।" ਸੂਬੇਦਾਰ ਨੇ ਨੰਦ ਸਿੰਘ ਤੋਂ ਬੰਦੂਕ ਖੋਹਣ ਦਾ ਬੜਾ ਜਤਨ ਕੀਤਾ ਪਰ ਨੰਦ ਸਿੰਘ ਨੇ ਭੀ ਹੱਥ ਨਾ ਛਡਿਆ। ਦੋਵੇਂ ਆਪੋ ਵਿਚ ਗੁੱਥਮ-ਗੁਥਾ ਹੋ ਗਏ। ਇਸ ਕਰ ਕੇ ਸੂਬੇਦਾਰ ਪੁਰ ਗੋਲੀ ਚਲਾਉਣਾ ਭੀ ਕਠਨ ਸੀ। ਆਲੇ-ਦੁਆਲੇ ਖੜੇ ਲੋਕ ਰੌਲਾ ਪਾਉਣ ਲਗੇ ਤਾਂ ਸੰਤਾ ਸਿੰਘ ਨੇ ਦੋ ਦੋ ਸੋਟੀਆਂ ਟਿਕਾਈਆਂ। ਸਾਰੇ ਨੱਸ ਗਏ। ਕਰਮ ਸਿੰਘ ਨੇ ਸੂਬੇਦਾਰ ਨੂੰ ਪੰਜ ਸਤ ਕਿਰਪਾਨਾਂ ਮਾਰੀਆਂ। ਅਨੂਪ ਸਿੰਘ ਬੰਦੂਕ ਚਲਾਉਣੀ ਨਹੀਂ ਸੀ ਜਾਣਦਾ, ਇਸ ਲਈ ਉਸ ਨੇ ਬੰਦੂਕ ਨੂੰ ਸੂਬੇਦਾਰ ਪੁਰ ਲਾਠੀ ਵਾਂਗ ਹੀ ਵਰਤਣਾ ਸ਼ੁਰੂ ਕਰ ਦਿੱਤਾ। ਐਨੀਆਂ ਖਾ ਕੇ ਭੀ ਸੂਬਦਾਰ ਡਿਗਿਆ ਨਹੀਂ। ਉਹ ਜੀ-ਭਿਆਣਾ ਹੋ ਕੇ ਬੈਠ ਗਿਆ। ਬਤਨ ਸਿੰਘ ਨੇ ਚਾਰ ਫ਼ੈਰ ਪਸਤੌਲ ਦੇ ਕੀਤੇ, ਪਰ ਐਡੇ ਦੈਂਹਜਿਰ ਨੂੰ ਅਜੇ ਹੋਰ ਚਾਹੀਦੀਆਂ ਸਨ। ਇਸ ਲਈ ਸੰਤਾ ਸਿੰਘ ਨੇ ਤਿੰਨ ਗੋਲੀਆਂ ਹੋਰ ਲੰਘਾ ਕੇ ਸੂਬੇਦਾਰ ਨੂੰ ਪਾਰ ਬੁਲਾ ਦਿੱਤਾ।

ਜਾਣ ਲੱਗਿਆਂ ਬੱਬਰਾਂ ਨੇ ਐਲਾਨ ਕੀਤਾ, "ਅਸੀਂ ਸੂਬੇਦਾਰ ਗੇਂਦਾ ਸਿੰਘ ਦਾ ਸੁਧਾਰ ਕੀਤਾ ਹੈ। ਸਾਡੇ ਨਾਉਂ ਕਰਮ ਸਿੰਘ ਦੌਲਤ-ਪੁਰ, ਉਦੈ ਸਿੰਘ ਰਾਮਗੜ੍ਹ ਅਤੇ ਧੰਨਾ ਸਿੰਘ ਬਹਿਬਲਪੁਰ ਹਨ। ਜੇ ਪੁਲਸ ਆਵੇ ਅਤੇ ਲੋਕਾਂ ਨੂੰ ਤੰਗ ਕਰੇ ਤਾਂ ਸਾਡੇ ਨਾਉਂ ਲੈ ਦੇਣੇ। ਜੇ

ਕਿਸੇ ਨੇ ਕਿਸੇ ਬੇਦੋਸ਼ੇ ਨੂੰ ਦੁਸ਼ਮਣੀ ਜਾਂ ਜ਼ਿਦ ਕਰ ਕੇ ਫਸਾਉਣ ਦੀ ਕੋਸ਼ਸ਼ ਕੀਤੀ ਤਾਂ ਉਸ ਦਾ ਭੀ ਸੁਧਾਰ ਕੀਤਾ ਜਾਵੇਗਾ । ਪਿੰਡ ਵਿਚ ਅਜੇ ਇਕ ਹੋਰ ਝੋਲੀਚੁਕ ਰਾਮ ਰਤਨ ਹੈ, ਅਸੀਂ ਕਿਸੇ ਦਿਨ ਉਸ ਦਾ ਭੀ ਫ਼ਸਤਾ ਮੁਕਾਉਣ ਆਵਾਂਗੇ । ਲੋਕਾਂ ਨੂੰ ਚਾਹੀਦਾ ਹੈ ਕਿ ਉਹ ਚੌਕੀ ਦਾ ਖ਼ਰਚ ਨਾ ਦੇਣ । ਜਿਹੜਾ ਇਸ ਦੀ ਵਸੂਲੀ ਕਰੇਗਾ, ਉਸ ਦਾ ਭੀ ਖ਼ਾਤਮਾ ਕੀਤਾ ਜਾਵੇਗਾ ।''

੨੪ ਮਈ ੧੯੨੩ ਦੇ ''ਬੱਬਰ ਅਕਾਲੀ'' ਅਖ਼ਬਾਰ ਵਿਚ ਉਪਰੋਕਤ ਕਤਲ ਦਾ ਇਸ ਪਰਕਾਰ ਵਰਨਣ ਕੀਤਾ ਗਿਆ : ''ਸੂਬੇਦਾਰ ਗੇਂਦਾ ਸਿੰਘ ਟੋਡੀ ਤੇ ਪੈਨਸ਼ਨਰ ਘੁੜਿਆਲ ਕਾਲੀ ਫ਼ਹਿਰਿਸਤ ਨੰਬਰ ੩੦ ਨੂੰ ੧੭ ਅਪਰੈਲ ੧੯੨੩ ਨੂੰ ਛੇ ਮੁਰੱਬੇ ਜ਼ਮੀਨ (ਛੇ ਗੋਲੀਆਂ) ਇਨਾਮ ਬਖਸ਼ਿਆ ਗਿਆ ।''

## ਨੰਬਰਦਾਰਾਂ ਤੇ ਚੌਕੀਦਾਰਾਂ ਦੇ ਸੁਧਾਰ ਦੀ ਕੋਸ਼ਸ਼

ਪਿੰਡ ਪੰਡੋਰੀ ਨਿਝਰਾਂ ਬੱਬਰਾਂ ਦਾ ਇਕ ਵੱਡਾ ਅੱਡਾ ਸੀ । ਇਹ ਪਿੰਡ ਲਗ-ਪਗ ਸਾਰਾ ਹੀ ਅਕਾਲੀ ਦਲ ਵਿਚ ਭਰਤੀ ਸੀ । ਇਸੇ ਪਿੰਡ ਦੇ ਕਈ ਸਜਣ ਬੱਬਰ ਜੱਥੇ ਦੇ ਮੈਂਬਰ ਸਨ । ਪਿੰਡ ਦਾ ਕਾਫ਼ੀ ਇਤਫ਼ਾਕ ਸੀ, ਇਸ ਲਈ ਏਥੇ ਬੱਬਰਾਂ ਦਾ ਆਣਾ ਜਾਣਾ ਬਹੁਤ ਸੀ । ਪੁਲਸ ਨੂੰ ਭੀ ਇਸ ਗੱਲ ਦਾ ਇਲਮ ਸੀ, ਪਰ ਜਦ ਤਕ ਪਿੰਡੋਂ ਕੋਈ ਮੁਖ਼ੱਬਰੀ ਨਾ ਕਰੇ, ਉਹ ਕੀ ਕਰ ਸਕਦੀ ਸੀ । ਕਾਫ਼ੀ ਲਾਲਚ ਤੇ ਡਰ ਦੇ ਕੇ ਪੁਲਸ ਪਿੰਡ ਦੇ ਦੋ ਨੰਬਰਦਾਰਾਂ ਹਰਨਾਮ ਸਿੰਘ ਤੇ ਭਗਵਾਨ ਸਿੰਘ ਅਤੇ ਦੋ ਚੌਕੀਦਾਰਾਂ ਮੂਲੋ ਅਤੇ ਜੀਵਨ ਨੂੰ ਆਪਣੇ ਹੱਥਾਂ ਹੇਠ ਕਰਨ ਵਿਚ ਸਫ਼ਲ ਹੋ ਗਈ ।

ਸਤੰਬਰ ੧੯੨੨ ਵਿਚ ਊਧਮ ਸਿੰਘ ਪੰਡੋਰੀ ਨੇ ਆਪਣੇ ਹੱਥੀਂ ਚਾਰ ਇਸ਼ਤਿਹਾਰ ਲਿਖੇ, ਜਿਹੜੇ ਦੋਹਾਂ ਨੰਬਰਦਾਰਾਂ ਅਤੇ ਚੌਕੀਦਾਰਾਂ ਦੇ ਘਰਾਂ ਮੁਹਰੇ ਲਾਏ ਗਏ । ਇਹਨਾਂ ਵਿਚ ਉਹਨਾਂ ਨੂੰ ਤਾੜਨਾ ਕੀਤੀ ਸੀ ਕਿ ਜੇ ਉਨ੍ਹਾਂ ਆਪਣੇ ਆਪ ਨੂੰ ਠੀਕ ਨਾ ਕੀਤਾ ਅਤੇ ਮੁਖ਼ੱਬਰੀ ਤੋਂ

ਬਾਜ਼ ਨਾ ਆਏ ਤਾਂ ਉਹਨਾਂ ਦੇ ਨੱਕ ਕੰਨ ਵਢ ਦਿੱਤੇ ਜਾਣਗੇ।

ਇਹ ਚਾਰੇ ਇਸ਼ਤਿਹਾਰ ਹਰਨਾਮ ਸਿੰਘ ਨੰਬਰਦਾਰ ਨੇ ਲਾਹ ਕੇ ਜਲੰਧਰ ਡਿਪਟੀ ਸੁਪਰਡੰਟ ਪੁਲਸ ਦੇ ਪੇਸ਼ ਕੀਤੇ। ਇਸ ਪੁਰ ਡੀ. ਐਸ. ਪੀ. ਨੇ ਉਹਨਾਂ ਨੂੰ ਆਪਣੇ ਬਚਾਉ ਲਈ ਪਸਤੌਲ ਦੇ ਲਾਇਸੈਂਸ ਦੇ ਦਿੱਤੇ। ਜਦ ਬੱਬਰਾਂ ਨੇ ਝੋਲੀਚੁਕਾਂ ਦਾ ਸੁਧਾਰ ਅਰੰਭਿਆ ਤਾਂ ਪਿੰਡ ਵਿਚ ਪੁਲਸ ਦੀ ਇਕ ਪੱਕੀ ਗਾਰਦ ਬਿਠਾ ਦਿੱਤੀ ਅਤੇ ਚਾਰ ਪੰਜ ਸਿਪਾਹੀ ਨੰਬਰਦਾਰਾਂ ਦੇ ਘਰੀਂ ਭੀ ਸੌਣ ਲਗੇ। ਪਰ ਆਖ਼ਰ ਜਦ ਉਹਨਾਂ ਨੇ ਲੋਕਾਂ ਪੁਰ ਡਰ ਪਾਉਣਾ ਸ਼ੁਰੂ ਕੀਤਾ ਤਾਂ ਬੱਬਰਾਂ ਨੇ ਉਹਨਾਂ ਦਾ ਸੁਧਾਰ ਕਰਨ ਦਾ ਫ਼ੈਸਲਾ ਕਰ ਲਿਆ।

੩ ਅਪਰੈਲ ੧੯੨੩ ਦੀ ਰਾਤ ਨੂੰ ਪਿੰਡ ਲਾਗੇ ਟਾਹਲੀਆਂ ਦੇ ਝੁੰਡ ਵਿਚ ਕਰਮ ਸਿੰਘ ਦੌਲਤਪੁਰ, ਧੰਨਾ ਸਿੰਘ ਬਹਿਬਲਪੁਰ, ਉਦੈ ਸਿੰਘ ਰਾਮਗੜ੍ਹ, ਬਾਬੂ ਸੰਤਾ ਸਿੰਘ, ਸਾਧਾ ਸਿੰਘ, ਬਖਸ਼ੀਸ਼ ਸਿੰਘ, ਕਰਤਾਰ ਸਿੰਘ ਤੇ ਊਧਮ ਸਿੰਘ ਪੰਡੋਰੀ ਨਿਝਰਾਂ ਇਕੱਠੇ ਹੋਏ। ਅਜੇ ਵਿਚਾਰ ਹੀ ਕਰ ਰਹੇ ਸਨ ਕਿ ਨੱਥੂ ਸ਼ਾਹ ਫ਼ਕੀਰ ਲਾਗੇ ਦੀ ਖੰਘਦਾ ਲੰਘਿਆ। ਇਹ ਸ਼ੱਕ ਹੋਣ ਕਰਕੇ ਕਿ ਸ਼ਾਇਦ ਉਸ ਨੇ ਗੱਲਾਂ ਸੁਣ ਲਈਆਂ ਹੋਣ, ਸਾਰੇ ਛਿੜ ਗਏ।

੨੦ ਅਪਰੈਲ ਦੀ ਰਾਤ ਨੂੰ ਫੇਰ ਪੰਡੋਰੀ ਤੋਂ ਬਾਹਰ ਉਹਨਾਂ ਹੀ ਟਾਹਲੀਆਂ ਹੇਠਾਂ ਕਰਮ ਸਿੰਘ ਦੌਲਤਪੁਰ, ਧੰਨਾ ਸਿੰਘ, ਉਦੈ ਸਿੰਘ ਬਾਬੂ ਸੰਤਾ ਸਿੰਘ, ਬਿਸ਼ਨ ਸਿੰਘ ਤੇ ਭਾਨ ਸਿੰਘ ਮਾਂਗਟ, ਅਮਰ ਸਿੰਘ ਤੇ ਅਨੂਪ ਸਿੰਘ ਮਾਣੋਕੇ, ਚੈਂਚਲ ਸਿੰਘ ਸੰਗਤਪੁਰ, ਧਰਮ ਸਿੰਘ ਤੇ ਮੂਲਾ ਸਿੰਘ ਪਲਾਹੀ, ਦਲੀਪ ਸਿੰਘ ਮਾਣਕ, ਸੁਰਜਨ ਸਿੰਘ ਤੇ ਚੰਦਾ ਸਿੰਘ ਡੁਮੇਲੀ ਅਤੇ ਕਰਤਾਰ ਸਿੰਘ, ਸਾਧਾ ਸਿੰਘ, ਊਧਮ ਸਿੰਘ, ਮਹਿੰਗਾ ਸਿੰਘ ਤੇ ਬਖਸ਼ੀਸ਼ ਸਿੰਘ ਪੰਡੋਰੀ ਨਿਝਰਾਂ ਇਕੱਠੇ ਹੋਏ। ਪਰ ਇਤਨੇ ਨੂੰ ਪਿੰਡ ਵਿਚ ਕਾਫ਼ੀ ਪੁਲਸ ਆ ਗਈ, ਜਿਸ ਕਰਕੇ ਫੇਰ ਉਸੇ ਤਰ੍ਹਾਂ ਅਸਫ਼ਲ ਹੀ ਵਾਪਸ ਹੋਣਾ ਪਿਆ।

ਪਰ ਨੰਬਰਦਾਰਾਂ ਤੇ ਚੌਕੀਦਾਰਾਂ ਨੂੰ ਭੀ ਸੂਹ ਮਿਲ ਗਈ ਕਿ

ਬੱਬਰ ਉਹਨਾਂ ਦਾ ਸੁਧਾਰ ਕਰਨ ਨੂੰ ਫਿਰਦੇ ਹਨ । ਇਸ ਲਈ ਉਹਨਾਂ ਡਰਦਿਆਂ ਹੀ ਪਿੰਡ ਦੀ ਅਕਾਲੀ-ਪੰਚਾਇਤ ਕੋਲੋਂ ਮਾਫ਼ੀ ਮੰਗ ਲਈ । ਪੰਚਾਇਤ ਨੇ ਚੌਕੀਦਾਰਾਂ ਨੂੰ ਸਜ਼ਾ ਦਿੱਤੀ ਕਿ ਉਹ ਰੋਜ਼ ਹੀ ਨੰਗੇ ਪੈਰੀਂ ਇਕ ਮੀਲ ਦੂਰ ਪਿੰਡ ਕੜਿਆਣੇ ਦੀ ਮਸੀਤੇ ਜਾ ਕੇ ਝਾੜੂ ਦਿਆ ਕਰਨ ਅਤੇ ਆਪਣੇ ਅੱਲਾ ਤੋਂ ਪਿਛਲੀਆਂ ਕੀਤੀਆਂ ਦੀ ਮਾਫ਼ੀ ਮੰਗਿਆ ਕਰਨ। ਨੰਬਰਦਾਰਾਂ ਨੂੰ ਆਪਣੇ ਪਿੰਡ ਦੇ ਗੁਰਦੁਆਰੇ ਜਾ ਕੇ ਇਹੋ ਕੰਮ ਕਰਨ ਦਾ ਹੁਕਮ ਹੋਇਆ।

## ਦੋ ਹੋਰ ਝੋਲੀਚੁਕਾਂ ਦਾ ਖ਼ਾਤਮਾ

ਪਿੰਡ ਕੋਲਗੜ੍ਹ ਵਿਚ ਬਾਵਾ ਸਿੰਘ ਤੇ ਊਧਮ ਸਿੰਘ ਪਾਸ ਬੱਬਰਾਂ ਦਾ ਆਣਾ ਜਾਣਾ ਸੀ। ਪਰ ਉਸੇ ਪਿੰਡ ਵਿਚ ਰਲਾ ਤੇ ਦਿੱਤੂ ਦੋ ਵੱਡੇ ਝੋਲੀਚੁਕ ਭੀ ਸਨ। ਰਲਾ ਨੰਬਰਦਾਰ ਭੀ ਸੀ ਤੇ ਸਫ਼ੈਦਪੋਸ਼ ਭੀ । ਉਹ ਅਕਾਲੀਆਂ ਵਿਰੁੱਧ ਮੁਖ਼ਬਰੀ ਕਰ ਕੇ ਹੋਰ ਪਤਾ ਨਹੀਂ ਕੀ ਬਣਨਾ ਚਾਹੁੰਦਾ ਸੀ ? ਉਸ ਦਾ ਭਰਾ ਦਿੱਤੂ ਭੀ ਹਰ ਗੱਲੋਂ ਉਸ ਨਾਲ ਸਹਿਮਤ ਸੀ । ਦੋਵੇਂ ਸਲਾਹ-ਮਸ਼ਵਰਾ ਕਰ ਕੇ ਹੀ ਸਾਰਾ ਕੰਮ ਕਰਦੇ ਸਨ। ਇਹਨਾਂ ਦੋਹਾਂ ਵਿਚੋਂ ਇਕ ਜਣਾ ਹਮੇਸ਼ਾ ਬਾਵਾ ਸਿੰਘ ਅਤੇ ਊਧਮ ਸਿੰਘ ਦੇ ਘਰ, ਹਵੇਲੀ ਜਾਂ ਖੂਹ ਦਾ ਧਿਆਨ ਰਖਦਾ ਸੀ, ਤਾਕਿ ਜਿਸ ਵੇਲੇ ਭੀ ਕੋਈ ਬੱਬਰ ਓਥੇ ਆਵੇ, ਉਹ ਫੌਰਨ ਪੁਲਸ ਨੂੰ ਇਤਲਾਹ ਦੇ ਕੇ ਉਸ ਨੂੰ ਫੜਾਉਣ ਦੀ ਕੋਸ਼ਸ਼ ਕਰਨ। ਉਹਨਾਂ ਦੀਆਂ ਰਪੋਰਟਾਂ ਕਰ ਕੇ ਪੁਲਸ ਵਾਲੇ ਬਾਵਾ ਸਿੰਘ ਤੇ ਊਧਮ ਸਿੰਘ ਨੂੰ ਥਾਣੇ ਸੱਦ ਕੇ ਗਾਲ੍ਹ-ਦੁਪੜ ਭੀ ਕਰ ਚੁੱਕੇ ਸਨ। ਇਸ ਪੁਰ ਬਾਵਾ ਸਿੰਘ ਨੇ ਕਰਮ ਸਿੰਘ ਐਡੀਟਰ ਨੂੰ ਕਿਹਾ : "ਤੁਹਾਡੇ ਏਥੇ ਨਾਨਕੇ ਹਨ, ਤੁਸੀਂ ਰਲੇ ਤੇ ਦਿੱਤੂ ਨੂੰ ਸਮਝਾਵੋ ਤਾਂ ਭਾਵੇਂ ਉਹ ਰਾਸ ਹੀ ਆ ਜਾਣ, ਸ਼ਾਇਦ ਪਿੰਡ ਦੇ ਸ਼ਰੀਕੇ ਕਰ ਕੇ ਉਹ ਸਾਡੀ ਵਿਰੋਧਤਾ ਕਰਦੇ ਹੋਣ।"

ਐਡੀਟਰ ਜੀ ਕੋਲਗੜ੍ਹ ਆਏ ਅਤੇ ਰਲੇ ਤੇ ਦਿੱਤੂ ਨੂੰ ਸੱਦ ਕੇ ਸਮਝਾਇਆ—"ਮਾਮਾ ਜੀ, ਮੈਂ ਤੁਹਾਡਾ ਭਾਣਜਾ ਹਾਂ, ਇਸ ਲਈ

ਤੁਸੀਂ ਮੇਰੀ ਬੇਨਤੀ ਪਰਵਾਨ ਕਰ ਕੇ ਅਕਾਲੀਆਂ ਵਿਰੁੱਧ ਮੁਖ਼ਬਰੀ ਕਰਨੀ ਛੱਡ ਦਿਓ। ਮੈਨੂੰ ਤੁਹਾਡੇ ਪੁਰ ਮਾਣ ਹੈ, ਇਸ ਲਈ ਮੈਂ ਤੁਹਾਡੇ ਪਾਸ ਆਇਆ ਹਾਂ, ਨਹੀਂ ਤਾਂ ਤੁਸੀਂ ਜਾਣਦੇ ਹੀ ਹੋ ਕਿ ਬੱਬਰ ਜੱਥਾ ਝੋਲੀਚੁਕਾਂ ਦਾ ਦੂਆ ਦਾਉ ਕਰਨ ਲਗਾ ਹੋਇਆ ਹੈ। ਪਰ ਮੇਰਾ ਫ਼ਰਜ਼ ਹੈ ਕਿ ਮੈਂ ਆਪਣੇ ਮਾਮਿਆਂ ਨੂੰ ਉਲਟੇ ਰਾਹੋਂ ਮੋੜਾਂ ਤੇ ਬੱਬਰਾਂ ਦੇ ਗੁੱਸੇ ਦਾ ਸ਼ਿਕਾਰ ਨਾ ਹੋਣ ਦਿਆਂ।''

ਰਲੇ ਤੇ ਦਿੱਤੂ ਨੇ ਕਿਹਾ–''ਕਰਮ ਸਿੰਹਾਂ, ਅਸੀਂ ਤੇਰਾ ਆਖਾ ਮੋੜ ਸਕਦੇ ਹਾਂ ? ਅਸੀਂ ਤਾਂ ਅਗੇ ਭੀ ਕੋਈ ਚੁਗਲੀ ਅਕਾਲੀਆਂ ਵਿਰੁੱਧ ਨਹੀਂ ਕੀਤੀ, ਐਵੇਂ ਤੁਹਾਨੂੰ ਖੰਭਾਂ ਦੀਆਂ ਡਾਰਾਂ ਬਣਾ ਬਣਾ ਕੇ ਦਸਿਆ ਜਾਂਦਾ ਹੈ। ਚਲੋ, ਜੇ ਥੋੜਾ ਬਹੁਤ ਅਸੀਂ ਅਗੇ ਕੁਝ ਕੀਤਾ ਵੀ ਹੈ ਤਾਂ ਹੁਣ ਉਹ ਭੀ ਨਹੀਂ ਹੋਊ।''

ਕਰਮ ਸਿੰਘ ਮੁੜ ਆਇਆ ਤਾਂ ਉਹਨਾਂ ਫਟ ਥਾਣੇ ਜਾ ਕੇ ਦਸਿਆ ਕਿ ਕਰਮ ਸਿੰਘ ਉਹਨਾਂ ਨੂੰ ਧਮਕਾਂਦਾ ਫਿਰਦਾ ਹੈ ਅਤੇ ਸਾਰੀ ਸ਼ਰਾਰਤ ਪਿੰਡ ਦੇ ਬਾਵਾ ਸਿੰਘ ਤੇ ਊਧਮ ਸਿੰਘ ਦੀ ਹੈ। ਇਸ ਪੁਰ ਪੁਲਸ ਨੇ ਫੇਰ ਇਨ੍ਹਾਂ ਦੋਹਾਂ ਕੌਲਗੜ੍ਹੀਆਂ ਬੱਬਰਾਂ ਨੇ ਵਧੇਰੇ ਤੰਗ ਕਰਨਾ ਸ਼ੁਰੂ ਕਰ ਦਿੱਤਾ ਕਿ ਕਰਮ ਸਿੰਘ ਉਹਨਾਂ ਪਾਸ ਆਂਦਾ ਹੈ। ਆਖ਼ਰ ਰਲੇ ਤੇ ਦਿੱਤੂ ਦਾ ਨਾਉਂ ਬੱਬਰਾਂ ਦੀ ਕਾਲੀ ਫ਼ਹਿਰਿਸਤ ਵਿਚ ਇਕ ਸੌ ਅਠਵੇਂ ਨੰਬਰ ਪੁਰ ਚੜ੍ਹ ਗਿਆ।

ਉਹਨਾਂ ਦੇ ਸੁਧਾਰ ਵਾਸਤੇ ੨੦ ਮਈ ੧੯੨੨ ਦੀ ਸ਼ਾਮ ਨੂੰ ਕਰਮ ਸਿੰਘ ਐਡੀਟਰ, ਧੰਨਾ ਸਿੰਘ ਬਹਿਬਲਪੁਰ, ਉਦੈ ਸਿੰਘ ਰਾਮਗੜ੍ਹ, ਬੰਤਾ ਸਿੰਘ ਤੇ ਦਲੀਪਾ ਧਾਮੀਆਂ, ਬਾਬੂ ਸੰਤਾ ਸਿੰਘ, ਅਨੂਪ ਸਿੰਘ ਮਾਣਕੋ ਅਤੇ ਧੰਨਾ ਸਿੰਘ ਕੋਟਲੀ ਇਕੱਠੇ ਹੋਏ। ਫ਼ੈਸਲਾ ਹੋਇਆ ਕਿ ਰਲੇ ਤੇ ਦਿੱਤੂ ਨੂੰ ਕਤਲ ਤੋਂ ਬਿਨਾਂ ਚਾਰ ਸੌ ਰੁਪਿਆ ਜੁਰਮਾਨੇ ਦੀ ਸਜ਼ਾ ਭੀ ਦਿੱਤੀ ਜਾਵੇ।

ਜਦ ਬੱਬਰ ਰਲੇ ਦੇ ਵਾੜੇ ਮੂਹਰੇ ਪਹੁੰਚੇ ਤਾਂ ਉੱਥੇ ਦੋਵੇਂ ਭਰਾ ਅਤੇ ਪੰਜ ਸਤ ਹੋਰ ਆਦਮੀ ਬੈਠੇ ਹੁੱਕਾ ਪੀਂਦੇ ਗੱਲਾਂ-ਬਾਤਾਂ ਕਰ ਰਹੇ

ਮਨ। ਕਰਮ ਸਿੰਘ ਨੂੰ ਦੇਖ ਕੇ ਰਲੇ ਨੇ ਨਾਲ ਦਿਆਂ ਨੂੰ ਆਖਿਆ : "ਲਿਆਓ ਓ ਮੂੰਡਿਓ, ਛੇਤੀ ਮੰਜੇ ਡਾਹੋ।" ਪਰ ਕਰਮ ਸਿੰਘ ਨੇ ਮੱਥੇ ਵੱਟ ਪਾ ਕੇ ਆਖਿਆ, "ਸਾਡਾ ਬਹਿਣ ਦਾ ਕੰਮ ਨਹੀਂ, ਘਰ ਨੂੰ ਚਲੋ, ਤੁਹਾਥੋਂ ਜੁਰਮਾਨਾ ਵਸੂਲਣਾ ਹੈ।"

ਰਲੇ ਨੇ ਹੱਬਕੇ ਕਿਹਾ, "ਛਡ ਪਰੇ ਕਰਮ ਸਿੰਘਾ, ਤੇਰੀਆਂ ਇਹੋ ਜਿਹੀਆਂ ਗੱਲਾਂ ਹੀ ਰਹੀਆਂ। ਜੁਰਮਾਨਾ ! ਜੁਰਮਾਨੇ ਤੋਂ ਤੈਥੋਂ ਭਜੇ ਹੋਏ ਹਾਂ, ਤੇਰਾ ਹੀ ਤਾਂ ਘਰ ਹੈ।"

ਕਰਮ ਸਿੰਘ ਗੁੱਸੇ ਵਿਚ ਆ ਕੇ ਬੋਲਿਆ, "ਬਹੁਤੀਆਂ ਗੱਲਾਂ ਭਾ ਕਰ ਓਏ ਬੁਢਿਆ, ਘਰ ਨੂੰ ਤੁਰ ਸਿੱਧਾ ਹੋ ਕੇ।" ਜਿਹੜੇ ਲਾਗ ਬੈਠੇ ਸਨ, ਓਹਨਾਂ ਨੂੰ ਇਕ ਕਮਰੇ ਅੰਦਰ ਬੰਦ ਕਰ ਕੇ ਬਾਹਰੋਂ ਕੁੰਡਾ ਮਾਰ ਦਿੱਤਾ ਅਤੇ ਇਕ ਬੱਬਰ ਨੂੰ ਮਹਰੇ ਖੜਾ ਕਰ ਦਿੱਤਾ। ਘਰ ਭੀ ਨਾਲ ਹੀ ਸੀ, ਦੋਹਾਂ ਬੁੱਢਿਆਂ ਨੂੰ ਘਰ ਲਿਆਂਦਾ। ਬੱਬਰਾਂ ਕੋਲ ਹਥਿਆਰ ਦੇਖ ਕੇ ਤੀਵੀਆਂ ਏਧਰ-ਓਧਰ ਲੁਕਣ ਲਗੀਆਂ ਤਾਂ ਕਰਮ ਸਿੰਘ ਨੇ ਕਿਹਾ, "ਬੀਬੀਓ, ਤੁਸੀਂ ਸਾਡੀਆਂ ਧੀਆਂ ਭੈਣਾਂ ਤੇ ਨੂੰਹਾਂ ਹੋ, ਤੁਸੀਂ ਕੋਈ ਚਿੰਤਾ ਨਾ ਕਰੋ। ਅਸੀਂ ਇਨ੍ਹਾਂ ਬੁਢਿਆਂ ਨੂੰ ਦੋ ਦੋ ਸੌ ਰੁਪਿਆ ਜੁਰਮਾਨਾ ਕੀਤਾ ਹੈ, ਬਸ ਉਹੋ ਵਸੂਲਣਾ ਹੈ। ਜੇ ਨਕਦ ਹੈ ਤਾਂ ਨਕਦ, ਨਹੀਂ ਤਾਂ ਇਤਨੇ ਕੁ ਦੀਆਂ ਟੂੰਬਾਂ ਦੇ ਦਿਓ।"

ਇਹ ਸੁਣ ਕੇ ਤੀਵੀਆਂ ਆਪਣੇ ਆਪਣੇ ਥਾਂ ਬਹਿ ਗਈਆਂ ਅਤੇ ਬੱਬਰਾਂ ਅਗੇ ਸਾਰੀਆਂ ਟੂੰਬਾਂ ਲਿਆ ਕੇ ਰੱਖ ਦਿੱਤੀਆਂ। ਕਰਮ ਸਿੰਘ ਨੇ ਚਾਰ ਕੁ ਸੌ ਦੇ ਅੰਦਾਜ਼ੇ ਦਾ ਗਹਿਣਾ ਚੁੱਕ ਲਿਆ ਅਤੇ ਬਾਕੀ ਮੋੜ ਦਿਤਾ। ਰਲੇ ਤੇ ਦਿੱਤੂ ਨੂੰ ਬਾਹਰ ਵਿਹੜੇ ਵਿਚ ਲਿਆਦਾਂ ਤੇ ਆਖਿਆ, "ਬੁੱਢਿਓ, ਉਸ ਕੰਧ ਲਾਗੇ ਖੜੋ ਜਾਓ।"

ਰਲੇ ਨੇ ਹੱਥ, "ਤੂੰ ਸਾਡਾ ਭਾਣਜਾ ਏਂ ਆਪਣੇ ਹੱਥੀਂ ਸਾਨੂੰ ਨਾ ਮਾਰ" ਕਰਮ ਸਿੰਘ ਬੋਲਿਆ, "ਤੁਸੀਂ ਉਸ ਦਿਨ ਮੇਰੇ ਮਾਮੇ ਸੀ ਅਤੇ ਮੈਂ ਤੁਹਾਡਾ ਭਾਣਜਾ ਸਾਂ, ਜਿਸ ਦਿਨ ਤੁਹਾਡੇ ਵਾਂਗ ਮੈਂ ਆ ਕੇ ਹੱਥ ਜੋੜੇ ਸਨ। ਤੁਸੀਂ ਮਾਮੇ ਹੁੰਦੇ, ਮੇਰੀ ਗੱਲ ਮੰਨ ਲੈਂਦੇ। ਅਜ ਤੁਸੀਂ ਮਾਮੇ

ਨਹੀਂ, ਮੈਂ ਭਾਣਜਾ ਨਹੀਂ । ਮੈਂ ਅੱਜ ਜੱਲਾਦ ਹਾਂ।"

ਬੁੱਢੇ : "ਸਾਥੋਂ ਭੁਲ ਹੋ ਗਈ, ਸਾਨੂੰ ਇਕ ਵੇਰੀ ਹੋਰ ਅਜ਼ਮਾ ਵੇਖ । ਮਜਾਲ ਨਹੀਂ, ਹੁਣ ਕੋਈ ਗ਼ਲਤੀ ਕਰੀਏ।"

ਕਰਮ ਸਿੰਘ : "ਮਾਥੋਂ ਮੁੜ ਮੁੜ ਅਜ਼ਮਾਇਸ਼ਾਂ ਨਹੀਂ ਹੁੰਦੀਆਂ । ਜਿਹੋ ਜਿਹੀ ਕਰਦੇ ਹੋ, ਓਹੋ ਜਿਹੀ ਭਰੋ, ਹੁਣ ਕਿਉਂ ਕੰਬਦੇ ਹੋ। ਬੰਦਾ ਉਹ ਜਿਹੜਾ ਸਮਝਾਇਆਂ ਸਮਝ ਜਾਵੇ, ਤੁਸੀਂ ਤਾਂ ਪਸ਼ੂ ਹੋ ਪਸ਼ੂ ! ਅਜ ਅਸੀਂ ਤੁਹਾਡੀ ਇਹ ਜੂਨ ਕੱਟ ਹੀ ਦੇਣੀ ਹੈ ।"

ਬੱਬਰਾਂ ਨੇ ਫ਼ੈਰ ਕੀਤਾ । ਦੋਵੇਂ ਕਿਲਬਿਲੀਆਂ ਖਾਂਦੇ ਡਿਗ ਪਏ । ਇਕ ਇਕ ਹੋਰ ਪੁੜਪੁੜੀਆਂ ਵਿਚ ਛੱਡੀ । ਬੁੱਢਿਆਂ ਦਾ ਕਿੱਸਾ ਖਤਮ ਹੋ ਗਿਆ।

## ਸੂਬੇਦਾਰ ਸੁੰਦਰ ਸਿੰਘ ਪੁਰ ਹਮਲੇ ਦੀ ਕੋਸ਼ਸ਼

ਪਿੰਡ ਰੰਧਾਵਾ ਜ਼ਿਲਾ ਹੁਸ਼ਿਆਰਪੁਰ ਦਾ ਇਕ ਸੂਬੇਦਾਰ ਸੁੰਦਰ ਸਿੰਘ ੩੬ ਨੰਬਰ ਸਿਖ ਪਲਟਨ ਦਾ ਪੈਨਸ਼ਨੀਆ ਸੂਬੇਦਾਰ ਸੀ । ਉਹ ਬੱਬਰ ਅਕਾਲੀਆਂ ਦਾ ਦੁਸ਼ਮਨ ਸੀ ਅਤੇ ਉਸ ਨੇ ਬੱਬਰਾਂ ਵਿਰੁੱਧ ਭਰਤੀ ਕੀਤੀ ਗਈ ਸਪੈਸ਼ਲ ਪੁਲਸ ਵਿਚ ਆਪਣਾ ਇਕ ਪੁੱਤਰ ਅਤੇ ਚਾਰ ਹੋਰ ਆਦਮੀਆਂ ਨੂੰ ਭਰਤੀ ਕਰਾਇਆ ਸੀ। ਬੱਬਰਾਂ ਨੇ ਉਸ ਦੇ ਘਰ ਮੂਹਰੇ ਲਿਖ ਕੇ ਲਾ ਦਿਤਾ ਸੀ ਕਿ ਉਹ ਤਕੜਾ ਹੋ ਜਾਏ, ਉਸ ਦਾ ਸੁਧਾਰ ਕੀਤਾ ਜਾਵੇਗਾ। ਇਸ ਪਰ ਉਸ ਨੂੰ ਦੋ ਬੰਦੂਕਾਂ ਅਤੇ ਇਕ ਛਵ੍ਹੀ ਦਾ ਲਾਇਸੈਂਸ ਮਿਲਿਆ ਹੋਇਆ ਸੀ।

ਪਹਿਲਾਂ ਇਕ ਵੇਰੀ ਇਸ ਦੇ ਸੁਧਾਰ ਵਾਸਤੇ ਕੁਝ ਬੱਬਰ ਇਕੱਠੇ ਹੋਏ, ਪਰ ਕੁਝ ਵੇਲੇ-ਸਿਰ ਨਾ ਪਹੁੰਚ ਸਕੇ। ਦੂਜੀ ਵੇਰੀ ਮਈ ਦੇ ਅਖ਼ੀਰ ਵਿਚ ਬਾਬੂ ਸੰਤਾ ਸਿੰਘ, ਬੰਤਾ ਸਿੰਘ ਤੇ ਦਲੀਪਾ ਧਾਮੀਆਂ, ਵੱਡਾ ਕਰਤਾਰ ਸਿੰਘ ਤੇ ਛੋਟਾ ਕਰਤਾਰ ਸਿੰਘ ਡੁਮੇਲੀ, ਧੰਨਾ ਸ਼ਿੰਘ ਕੋਟਲੀ, ਵੱਡਾ ਹਜ਼ਾਰਾ ਸਿੰਘ ਮੰਡੇਰ, ਚੰਦਾ ਸਿੰਘ ਅਤੇ ਡੁਮੇਲੀ ਅਤੇ ਅਨੂਪ ਸਿੰਘ ਮਾਣੋਕੇ ਰੰਧਾਵੇ ਪਹੁੰਚੇ । ਪਤਾ ਲੱਗਾ ਕਿ ਸੂਬੇਦਾਰ ਚੁਬਾਰੇ ਪੁਰ ਇਕ

ਹਰ ਆਦਮੀ ਨੂੰ ਨਾਲ ਲੈ ਕੇ ਸੌਂਦਾ ਹੈ ਅਤੇ ਉਸ ਕੋਲ ਦੋ ਬੰਦੂਕਾਂ ਹਨ। ਬੱਬਰਾਂ ਕੋਲ ਉਸ ਵੇਲੇ ਇਕ ਬੰਦੂਕ, ਇਕ ਰੀਵਾਲਵਰ ਅਤੇ ਬਾਕੀ ਛਵ੍ਹੀਆਂ ਹੀ ਸਨ। ਇਸ ਲਈ ਇਹ ਸੋਚ ਕੇ ਕਿ ਉਸ ਪੁਰ ਹਮਲਾ ਕਰਨਾ ਅਸੰਭਵ ਹੈ, ਸਗੋਂ ਉਲਟਾ ਆਪਣਾ ਨੁਕਸਾਨ ਕਰਾਉਣਾ ਹੈ, ਵਾਪਸ ਮੁੜਨਾ ਪਿਆ। ਫ਼ੈਸਲਾ ਕੀਤਾ ਗਿਆ ਕਿ ਫੇਰ ਕਿਸੇ ਵੇਲੇ ਅਚਨਚੇਤ ਦਿਨ ਨੂੰ ਪਿਆ ਜਾਵੇ।

## ਮੁਖ਼ੱਬਰ ਪਟਵਾਰੀ ਦਾ ਖ਼ਾਤਮਾ

ਨੰਦਾ ਚੌਰ ਦਾ ਪਟਵਾਰੀ ਅਤੱਾ ਮੁਹੰਮਦ ਮੁਖ਼ੱਬਰ ਭੀ ਸੀ ਅਤੇ ਪੁਲਸ ਦੇ ਕਹੇ ਅਕਾਲੀਆਂ ਵਿਰੁੱਧ ਝੂਠੀਆਂ ਗਵਾਹੀਆਂ ਭੀ ਦਿਆ ਕਰਦਾ ਸੀ। ੬ ਜੂਨ ਨੂੰ ਬੰਤਾ ਸਿੰਘ, ਦਲੀਪਾ ਧਾਮੀਆਂ ਅਤੇ ਧੰਨਾ ਸਿੰਘ ਕੋਟਲੀ, ਧਾਮੀਆਂ ਨੂੰ ਜਾ ਰਹੇ ਸਨ ਕਿ ਉਹਨਾਂ ਨੂੰ ਫੰਬੀਆਂ ਤੇ ਨੰਦਾ ਚੌਰ ਦੇ ਵਿਚਾਲੇ ਇਕ ਚੋ ਦੀ ਬਰੇਤੀ ਵਿਚ ਅਤੱਾ ਮੁਹੰਮਦ ਮਿਲ ਪਿਆ। ਬੰਤਾ ਸਿੰਘ ਉਸ ਦਾ ਵਾਕਫ਼ ਸੀ। ਉਸ ਨੇ ਨਾਲ-ਦਿਆਂ ਨੂੰ ਦਸਿਆ ਕਿ ਅਜ ਇਹ ਸ਼ਿਕਾਰ ਕੁਦਰਤੀ ਮਿਲ ਗਿਆ ਹੈ, ਜਾਂਦੇ ਜਾਂਦੇ ਇਹਦੇ ਵਾਲਾ ਭੀ ਕੰਡਾ ਕਢ ਚਲੋ। ਬੰਤਾ ਸਿੰਘ ਨੇ ਪੁੱਛਿਆ: "ਚੌਧਰੀ ਜ਼ੀ, ਕਿਧਰ ਨੂੰ ?" ਪਟਵਾਰੀ ਸ਼ੈਤਾਨ ਸੀ, ਉਸ ਨੇ ਸੋਚਿਆ, ਭਜਿਆਂ ਤਾਂ ਇਹਨਾਂ ਹੁਣ ਜਾਣ ਨਹੀਂ ਦੇਣ, ਇਉਂ ਬੇਗੁਨਾਹਾਂ ਵਾਂਗ ਨਿਝੱਕ ਹੋ ਕੇ ਮਿਲੋ, ਜਿਵੇਂ ਕਿ ਉਸ ਨੂੰ ਬੱਬਰਾਂ ਤੋਂ ਕੋਈ ਪਾਲਾ ਹੀ ਨਾ ਹੋਵੇ। ਉਹ ਬੰਤਾ ਹਿੰਘ ਵਲ ਨੂੰ ਆ ਗਿਆ ਤੇ ਆਖਿਆ, "ਆਈਏ ਸਰਦਾਰ ਜੀ, ਕਈ ਵਾਰ ਮਿਲਣ ਨੂੰ ਜੀ ਕੀਤਾ ਸੀ, ਪਰ ਡਰਦਾ ਕਿਸੇ ਤੋਂ ਪੁਛੀਦਾ ਨਹੀਂ ਸੀ, ਮਤਾਂ ਐਵੇਂ ਮੇਰੇ ਉੱਤੇ ਸ਼ੱਕ ਹੋ ਜਾਵੇ। ਚਲੋ, ਅਜ ਮੇਰੇ ਨਾਲ ਨੰਦਾ ਚੌਰ ਨੂੰ ਚਲੋ। ਅੰਨ-ਪਾਣੀ ਛਕ ਕੇ ਅਰਾਮ ਕਰਿਓ। ਨਾਲੇ ਗੱਲਾਂ ਬਾਤਾਂ ਕਰਾਂਗੇ।"

ਬੰਤਾ ਸਿੰਘ: "ਬੱਲੇ ਓਏ ਪਟਵਾਰੀਆ, ਤੂੰ ਸਾਨੂੰ ਇਤਨਾ ਹੀ ਨਿਆਣਾ ਸਮਝਦਾ ਏਂ ਕਿ ਤੇਰੇ ਨਾਲ ਜਾ ਕੇ ਤੇਰੇ ਘਰ ਅਰਾਮ ਕਰਨ

ਲੱਗ ਪਈਏ।''

ਪਟਵਾਰੀ : ''ਬੱਸ ਇਹੋ ਤਾਂ ਮੈਂ ਤੁਹਾਡੇ ਨਾਲ ਮਿਲ ਕੇ ਗੱਲ ਕਰਨਾ ਚਾਹੰਦਾ ਸਾਂ ਕਿ ਤੁਹਾਨੂੰ ਕਿਸੇ ਨੇ ਮੇਰੇ ਬਾਰੇ ਵਾਧੂ ਸ਼ੱਕ ਪਾ ਦਿੱਤਾ ਹੈ।''

ਦਲੀਪਾ : ''ਮਾਰੋ ਇਹਦੇ ਦੋ ਚਾਰ ਜੁੱਤੀਆਂ, ਇਹ ਸਾਡੇ ਮੂਹਰੇ ਝੂਠ ਬੋਲਦਾ ਏ।''

ਬੰਤਾ ਸਿੰਘ : ''ਨਾ ਭਈ, ਇਹਨੂੰ ਕੁਝ ਨਹੀਂ ਆਖਣਾ, ਐਵੇਂ ਸਾਥੋਂ ਡਰ ਕੇ ਝੂਠ ਬੋਲ ਬੈਠਾ ਏ, ਉਂਜ ਤਾਂ ਇਹ ਪਟਵਾਰੀ ਬੜਾ ਸੱਚਾ ਆਦਮੀ ਏ। ਹਾਂ ਫੇਰ ਪਟਵਾਰੀ ਜੀ, ਸੱਚ ਸੱਚ ਗੱਲ ਕਰੋ। ਝੂਠੇ ਨੂੰ ਤਾਂ ਅਸੀਂ ਇਕ ਮਿੰਟ ਵਾਸਤੇ ਜੀਊਂਦਾ ਨਹੀਂ ਰਹਿਣ ਦੇਂਦੇ। ਸੱਚ ਬੋਲੋ ਤੇ ਅਗੋਂ ਲਈ ਤੌਬਾ ਕਰੋ, ਅਸੀਂ ਤੁਹਾਨੂੰ ਮਾਫ਼ ਕਰ ਦੇਂਦੇ ਹਾਂ।''

ਪਟਵਾਰੀ ਨੇ ਮੰਨਿਆ, ''ਮੈਂ ਥੋੜੀਆਂ ਜਿਹੀਆਂ ਰਪੋਟਾਂ ਹੀ ਕੀਤੀਆਂ ਹਨ। ਪਰ ਹੁਣ ਮੈਂ ਤੌਬਾ ਕਰਦਾ ਹਾਂ, ਅਗੋਂ ਲਈ ਕੋਈ ਭੈੜੀ ਹਰਕਤ ਨਾ ਹੋਊ।''

ਬੰਤਾ ਸਿੰਘ : ''ਚੰਗਾ, ਉਸ ਪਾਸੇ ਮੱਕੇ ਵਲ ਮੂੰਹ ਕਰ ਕੇ ਤੌਬਾ ਕਰ।''

ਪਟਵਾਰੀ ਨੇ ਦੂਜੇ ਪਾਸੇ ਮੂੰਹ ਕੀਤਾ ਤਾਂ ਬੰਤਾ ਸਿੰਘ ਨੇ ਛਵ੍ਹੀ ਦਾ ਇਕ ਕਰਾਰਾ ਵਾਰ ਕੀਤਾ। ਪਟਵਾਰੀ ਦੀ ਧੌਣ ਅੱਧੀਓਂ ਵਧੇਰੇ ਵਢੀ ਗਈ। ਉਹ ਪਿਛਾਂਹ ਨੂੰ ਡਿੱਗ ਪਿਆ। ਇਕ ਦੋ ਦਲੀਪੇ ਛਡੀਆਂ ਅਤੇ ਉਸ ਨੂੰ ਘਸੀਟ ਕੇ ਰਸਤੇ ਤੋਂ ਖੇਤ ਕੁ ਪਰੇ ਸੁਟ ਦਿੱਤਾ।

## ਸਪੈਸ਼ਲ ਪੁਲਸੀਏ ਦੀ ਭੁਗਤ ਸਵਾਰੀ

ਬਿਸ਼ਨ ਸਿੰਘ ਪਿੰਡ ਸਾਂਧੜੇ ਦਾ ਇਕ ਬਦਨਾਮ ਝੋਲੀਚੁਕ ਸੀ। ਪੁਲਸ ਨੂੰ ਡਾਇਰੀਆਂ ਦੇਣਾ, ਬੱਬਰ ਜੱਥੇ ਦੇ ਆਦਮੀਆਂ ਨੂੰ ਤੰਗ ਕਰਵਾਣਾ ਅਤੇ ਉਹਨਾਂ ਦੀ ਗ੍ਰਿਫ਼ਤਾਰੀ ਲਈ ਪੁਲਸ ਨਾਲ ਪਿੰਡਾਂ ਵਿਚ ਗਸ਼ਤ ਕਰਨਾ ਉਸ ਦਾ ਕੰਮ ਸੀ। ਜਦ ਬੱਬਰ ਲਹਿਰ ਨੂੰ ਦਬਾਣ ਲਈ

ਸਪੈਸ਼ਲ ਪੁਲਸ ਬਣਾਈ ਗਈ ਤਾਂ ਉਹ ਉਸ ਵਿਚ ਭੀ ਭਰਤੀ ਹੋ ਗਿਆ ਸੀ। ਬਹੁਤੇ ਲੋਕ ਤਾਂ ਇਸ ਪੁਲਸ ਵਿਚ ਐਵੇਂ ਚਾਰ ਦਿਨ ਰੋਟੀ ਪਾਣੀ ਛਕਣ ਲਈ ਭਰਤੀ ਹੁੰਦੇ ਸਨ, ਪਰ ਇਹ ਸੱਚੀਂ ਦਾ ਸਪੈਸ਼ਲ ਪੁਲਸੀਆ ਸੀ। ਇਸ ਲਈ ਉਸ ਦਾ ਸੁਧਾਰ ਕਰਨ ਵਾਸਤੇ ੧੦ ਜੁਲਾਈ ੧੯੨੩ ਦੀ ਰਾਤ ਨੂੰ ਬੰਤਾ ਸਿੰਘ ਤੇ ਦਲੀਪਾ ਧਾਮੀਆਂ, ਵਰਿਆਮ ਸਿੰਘ ਅਤੇ ਧੰਨਾ ਸਿੰਘ ਕੋਟਲੀ ਸਾਂਧੜੇ ਪਹੁੰਚੇ।

ਬਿਸ਼ਨ ਸਿੰਘ ਆਪਣੇ ਵਿਹੜੇ ਵਿਚ ਸੁੱਤਾ ਪਿਆ ਸੀ। ਧੰਨਾ ਸਿੰਘ ਬਾਹਰ ਪਹਿਰੇ ਪੁਰ ਰਿਹਾ ਅਤੇ ਬਾਕੀ ਤਿੰਨੇ ਕੰਧ ਟੱਪ ਕੇ ਅੰਦਰ ਗਏ। ਵਰਿਆਮ ਸਿੰਘ ਤੇ ਦਲੀਪੇ ਨੇ ਛਵ੍ਹੀ ਦੇ ਦੋ ਵਾਰ ਕੀਤੇ ਤਾਂ ਉਹ ਜਾਗ ਕੇ ਬਾਹਰ ਨੂੰ ਭੱਜਾ। ਦਰਵਾਜ਼ੇ ਮੂਹਰੇ ਧੰਨਾ ਸਿੰਘ ਨੂੰ ਦੇਖ ਕੇ ਉਸ ਨੇ ਆਪਣੇ ਭਰਾ ਇੰਦਰ ਸਿੰਘ ਦੇ ਵਿਹੜੇ ਵਿਚ ਉਤਰਨ ਲਈ ਕੰਧ ਟਪਣ ਦੀ ਕੋਸ਼ਸ਼ ਕੀਤੀ। ਵਰਿਆਮ ਸਿੰਘ ਨੇ ਜੋੜ ਕੇ ਟਕੂਆ ਮਾਰਿਆ ਤਾਂ ਬਿਸ਼ਨ ਸਿੰਘ ਅਤੇ ਵਰਿਆਮ ਸਿੰਘ ਦੋਵੇਂ ਹੀ ਡਿੱਗ ਪਏ। ਇਸ ਕਰ ਕੇ ਬਿਸ਼ਨ ਸਿੰਘ ਫੇਰ ਉਠ ਭਜਿਆ ਅਤੇ ਦਰਵਾਜ਼ੇ ਰਾਹੀਂ ਧੰਨਾ ਸਿੰਘ ਦੇ ਕੋਲ ਦੀ ਨਿਕਲ ਕੇ ਇੰਦਰ ਸਿੰਘ ਦੀ ਹਵੇਲੀ ਵਿਚ ਜਾ ਵੜਿਆ। ਬੱਬਰ ਵੀ ਮਗਰੇ ਆ ਪਏ। ਬਿਸ਼ਨ ਸਿੰਘ ਔਕੜ ਕੇ ਖੁਰਲੀ ਵਿਚ ਮੂੰਹ ਪਰਨੇ ਡਿੱਗ ਪਿਆ। ਦਲੀਪੇ ਅਤੇ ਵਰਿਆਮ ਸਿੰਘ ਨੇ ਪੰਜ ਸਤ ਛਵ੍ਹੀਆਂ ਅਤੇ ਟਕੂਏ ਹੋਰ ਟਿਕਾਏ। ਬੰਤਾ ਸਿੰਘ ਨੇ ਆਖਿਆ: "ਇਕ ਗੋਲੀ ਭੀ ਲੰਘਾ ਦੇ, ਅਜਿਹੇ ਟਪਕਿਆਂ ਦੀ ਜਾਨ ਕਿਤੇ ਨਾ ਕਿਤੇ ਅੜੀ ਰਹਿ ਜਾਂਦੀ ਹੈ।" ਵਰਿਆਮ ਸਿੰਘ ਨੇ ਉੱਤਰ ਦਿੱਤਾ: "ਹੁਣ ਗੋਲੀ ਖ਼ਰਾਬ ਕਰਨ ਦੀ ਕੋਈ ਲੋੜ ਨਹੀਂ ਉਸ ਦੀ ਤਾਂ ਬਸ ਹੋ ਚੁੱਕੀ ਹੈ।"

ਪਰ ਬੰਤਾ ਸਿੰਘ ਦੀ ਗੱਲ ਸੱਚੀ ਹੋ ਗਈ। ਬਿਸ਼ਨ ਸਿੰਘ ਬਚ ਰਿਹਾ ਅਤੇ ਦੋ ਢਾਈ ਮਹੀਨੇ ਹਸਪਤਾਲ ਰਹਿ ਕੇ ਰਾਜ਼ੀ ਹੋ ਗਿਆ।

# ਬੱਬਰ ਲਹਿਰ ਦੇ ਮਹਾਨ ਸ਼ਹੀਦੀ ਸਾਕੇ

## ਅਨੂਪ ਸਿੰਘ ਦੀ ਗਦਾਰੀ

## ਤੇ

# ਬੂਬੇਲੀ ਵਿਚ ਬੱਬਰ ਆਗੂਆਂ ਦੀ ਸ਼ਹੀਦੀ

ਅਨੂਪ ਸਿੰਘ ਬੱਬਰ ਦਾ ਇਕ ਚਾਚਾ ਬੋਘ ਸਿੰਘ ਸੀ। ਜਦ ਹਕੂਮਤ ਨੂੰ ਕਈ ਗ੍ਰਿਫਤਾਰ ਹੋਏ ਬੱਬਰਾਂ ਅਤੇ ਖ਼ਾਸ ਕਰ ਬਾਬੂ ਸੰਤਾ ਸਿੰਘ ਦੇ ਬਿਆਨ ਤੋਂ ਬੱਬਰ-ਲਹਿਰ ਦਾ ਸਾਰਾ ਆਂਦਰ-ਪੇਟਾ ਪਤਾ ਲੱਗ ਗਿਆ ਤਾਂ ਡਿਪਟੀ ਕਮਿਸ਼ਨਰ ਜਲੰਧਰ ਨੇ ਬੋਘ ਸਿੰਘ ਨੂੰ ਸੱਦ ਕੇ ਆਖਿਆ : "ਤੇਰਾ ਭਤੀਜਾ ਅਨੂਪ ਸਿੰਘ ਬੱਬਰਾਂ ਦੇ ਨਾਲ ਰਲਿਆ ਹੋਇਆ ਹੈ। ਉਸ ਨੇ ਦੋ ਤਿੰਨ ਕਤਲ ਭੀ ਕੀਤੇ ਹਨ। ਉਹ ਕਦੀ ਵਾਰੀ ਤੇਰੇ ਪਾਸ ਆਉਂਦਾ ਹੈ। ਉਸ ਨੂੰ ਛੇਤੀ ਪੁਲਸ ਹਵਾਲੇ ਕਰੋ, ਨਹੀਂ ਤਾਂ ਤੈਨੂੰ ਭੀ ਕਾਲ-ਕੋਠੜੀ ਦਾ ਮੂੰਹ ਦੇਖਣਾ ਪਵੇਗਾ। ਸਾਨੂੰ ਇਹ ਭੀ ਪਤਾ ਹੈ ਕਿ ਤੇਰੇ ਪਾਸ ਹੋਰ ਬੱਬਰਾਂ ਦਾ ਆਣਾ ਜਾਣਾ ਭੀ ਹੈ। ਇਸ ਲਈ ਤੇਰੀ ਖ਼ੈਰ ਤਦ ਹੀ ਹੈ, ਜੇ ਅਨੂਪ ਸਿੰਘ ਨੂੰ ਪਕੜਾ ਦੇਵੇਂ।"

ਬੋਘ ਸਿੰਘ ਨੇ ਸੋਚਿਆ ਕਿ ਬਹੁਤ ਸਾਰੇ ਬੱਬਰ ਫੜੇ ਭੀ ਜਾ ਚੁੱਕੇ ਹਨ ਅਤੇ ਪੁਲਸ ਨੂੰ ਭੇਦ ਭੀ ਕਾਫ਼ੀ ਲਗ ਚੁੱਕਾ ਹੈ, ਅਤੇ ਅਨੂਪ ਸਿੰਘ ਨੇ ਭੀ ਕਿਤੇ ਨਾ ਕਿਤੇ ਅੜਿੱਕੇ ਆ ਕੇ ਫਾਂਸੀ ਲਗ ਜਾਣਾ ਹੈ। ਇਸ ਲਈ ਇਕ ਤਾਂ ਆਪਣੀ ਜਾਨ ਬਚਾਈ ਜਾਏ ਅਤੇ ਦੂਜੇ ਕਿਵੇਂ ਨਾ ਕਿਵੇਂ ਅਨੂਪ ਸਿੰਘ ਨੂੰ ਭੀ ਬਚਾਇਆ ਜਾਵੇ। ਉਸ ਨੇ ਡਿਪਟੀ ਕਮਿਸ਼ਨਰ ਨੂੰ ਆਖਿਆ : "ਜਨਾਬ, ਤੁਹਾਡੀਆਂ ਗੱਲਾਂ ਸਾਰੀਆਂ ਹੀ ਠੀਕ ਹਨ। ਪਰ ਕੋਈ ਉਪਾਉ ਅਜਿਹਾ ਨਹੀਂ ਹੋ ਸਕਦਾ ਜਿਸ ਨਾਲ ਅਨੂਪ ਸਿੰਘ ਦੀ ਜਾਨ ਬਖਸ਼ੀ ਹੋ ਸਕੇ ?"

ਡਿਪਟੀ : "ਉਸ ਦੇ ਬਚਣ ਦੀ ਹੁਣ ਕੋਈ ਸੂਰਤ ਨਹੀਂ, ਤੂੰ ਆਪਣੇ ਬਚਾ ਦੀ ਹੀ ਸੋਚ ।"

ਬੋਘ ਸਿੰਘ : "ਪਰ ਜੇ ਉਹ ਆਪ ਹੀ ਪੇਸ਼ ਹੋ ਕੇ ਮਾਫ਼ੀ ਮੰਗ ਲਵੇ ਤਾਂ ਉਸ ਨੂੰ ਵਾਅਦਾ-ਮਾਫ਼ੀ ਭੀ ਨਹੀਂ ਮਿਲ ਸਕਦੀ ?"

ਡਿਪਟੀ : "ਉਸ ਨੇ ਦੋ ਖ਼ੂਨ ਕੀਤੇ ਹਨ, ਸਾਡੇ ਕੋਲ ਉਨ੍ਹਾਂ ਕੇਸਾਂ ਦੇ ਵਾਅਦਾ-ਮਾਫ਼ ਬਣ ਚੁੱਕੇ ਹਨ । ਹੁਣ ਅਸੀਂ ਉਸ ਨੂੰ ਵਾਅਦਾ-ਮਾਫ਼ੀ ਨਹੀਂ ਦੇ ਸਕਾਂਗੇ । ਪਰ ... ਪਰ .. " ਡਿਪਟੀ ਨੂੰ ਲਾਲੀ ਚੜ੍ਹ ਗਈ, ਉਸ ਦਾ ਚਿਹਰਾ ਖ਼ੁਸ਼ੀ ਨਾਲ ਚਮਕ ਉੱਠਿਆ । ਉਸ ਨੇ ਬੋਘ ਸਿੰਘ ਦੇ ਮੋਢੇ ਪੁਰ ਹੱਥ ਰਖ ਕੇ ਪੁਛਿਆ–"ਕੀ ਉਹ ਤੇਰੇ ਆਖੇ ਭੀ ਲੱਗ ਜਾਵੇਗਾ ?"

ਬੋਘ ਸਿੰਘ : "ਕਿਉਂ ਨਹੀਂ ਹਜ਼ੂਰ, ਜਦ ਉਸ ਦੀ ਜਾਨ ਬਚਾਉਣੀ ਹੈ ਤਾਂ ਉਸ ਨੇ ਅਪਣੀ ਗੌਂ ਨੂੰ ਮੇਰੇ ਆਖੇ ਲਗਣਾ ਹੈ । ਉਂਜ ਭੀ ਉਹ ਮੇਰੀ ਮੰਨ ਲੈਂਦਾ ਹੈ ।"

ਡਿਪਟੀ : "ਤਾਂ ਫਿਰ ਇਕ ਸੂਰਤ ਹੈ–ਅਤੇ ਕੇਵਲ ਇਕ । ਜੇ ਇਹ ਬਣ ਜਾਏ ਤਾਂ ਤੂੰ, ਮੈਂ, ਅਨੂਪ ਸਿੰਘ ਸਭ ਹੀ ਤਰ ਜਾਂਦੇ ਹਾਂ । ਤੈਨੂੰ ਭਾਰੀ ਇਨਾਮ ਮਿਲ ਸਕਦਾ ਹੈ, ਅਨੂਪ ਸਿੰਘ ਦੀ ਜਾਨ ਬਚ ਸਕਦੀ ਹੈ ਅਤੇ ਮੈਨੂੰ ਹੋਰ ਤਰੱਕੀ ਮਿਲ ਸਕਦੀ ਹੈ ।"

ਬੋਘ ਸਿੰਘ, : "ਹਜ਼ੂਰ ! ਉਹ ਸੂਰਤ ਛੇਤੀ ਦਸੋ, ਹੋਰ ਇਸ ਤੋਂ ਕਿਹੜੀ ਚੰਗੀ ਗੱਲ ਹੈ ?"

ਡਿਪਟੀ : "ਅਨੂਪ ਸਿੰਘ ਬੱਬਰ ਜੱਥੇ ਦੇ ਲੀਡਰਾਂ ਨੂੰ ਫੜਾ ਦੇਵੇ, ਬਸ ਇਤਨੀ ਕੁ ਹੀ ਗੱਲ ਹੈ ।"

ਬੋਘ ਸਿੰਘ ਡੂੰਘੀ ਸੋਚੀਂ ਪੈ ਗਿਆ ।

ਡਿਪਟੀ ਨੇ ਜ਼ਰਾ ਗੰਭੀਰ ਹੋ ਕੇ ਆਖਿਆ : "ਬਸ ਹੋਰ ਕੋਈ ਰਸਤਾ ਨਹੀਂ । ਇਹ ਕੰਮ ਹੋ ਜਾਵੇ ਤਾਂ ਤੂੰ ਸਰਦਾਰ ਬਣ ਸਕਦਾ ਏਂ ਅਤੇ ਅਨੂਪ ਸਿੰਘ ਦੀ ਜਾਨ ਬਚ ਸਕਦੀ ਹੈ, ਨਹੀਂ ਤਾਂ ਤੈਨੂੰ ਰਗੜਾ ਅਤੇ ਉਸ ਨੂੰ ਫਾਂਸੀ ।"

ਬੋਘ ਸਿੰਘ : "ਭਲਾ ਸਾਹਿਬ, ਜੇ ਇਹ ਕੰਮ ਅਨੂਪ ਸਿੰਘ ਕਰ ਦੇਵੇ, ਮਗਰੋਂ ਤੁਸੀਂ ਭੀ ਅੱਖਾਂ ਫੇਰ ਜਾਵੋ, ਫੇਰ ਅਸੀਂ ਕਿੱਧਰ ਨੂੰ ਜਾਵਾਂਗੇ ।"

ਡਿਪਟੀ : "ਇਹ ਕਦੀ ਨਹੀਂ ਹੋ ਸਕਦਾ । ਜੇ ਅਸੀਂ ਸਰਕਾਰ ਦੇ ਖ਼ੈਰਖ਼ਾਹਾਂ ਤੇ ਮੁਖ਼ਬਰਾਂ ਨਾਲ ਕੀਤੇ ਵਾਅਦੇ ਪੂਰੇ ਨਾ ਕਰੀਏ ਤਾਂ ਸਾਡਾ ਸਾਥ ਕੌਣ ਦੇ ਸਕਦਾ ਹੈ । ਤੂੰ ਰੱਤੀ ਫ਼ਿਕਰ ਨਾ ਕਰ । ਮੇਰੀ ਕੀਤੀ ਗੱਲ ਪੱਥਰ ਪੁਰ ਲਕੀਰ ਹੈ ।"

ਬੋਘ ਸਿੰਘ : "ਪਰ ਇਸ ਕੰਮ ਲਈ ਵਕਤ ਲਗੇਗਾ ।"

ਡਿਪਟੀ : "ਮਹੀਨਾ, ਡੇਢ ਮਹੀਨਾ, ਦੋ ਮਹੀਨੇ, ਤਿੰਨ ਮਹੀਨੇ– ਪਰ ਇਸ ਤੋਂ ਵਧੇਰੇ ਚਿਰ ਨਹੀਂ ਲਗਣਾ ਚਾਹੀਦਾ ।"

ਬੋਘ ਸਿੰਘ : "ਚੰਗਾ ਹਜ਼ੂਰ, ਮੈਂ ਅਨੂਪ ਸਿੰਘ ਨਾਲ ਗੱਲ-ਬਾਤ ਕਰ ਕੇ ਦੱਸਾਂਗਾ ।"

ਡਿਪਟੀ ਨੇ ਬੋਘ ਸਿੰਘ ਨਾਲ ਘੁਟ ਕੇ ਹੱਥ ਮਿਲਾਇਆ । ਬੋਘ ਸਿੰਘ ਉਪਰਲੀਆਂ ਹਵਾਵਾਂ ਵਿਚ ਉਡ ਰਿਹਾ ਸੀ ।

ਜੁਲਾਈ ਦੇ ਅਖ਼ੀਰ ਬੋਘ ਸਿੰਘ ਅਨੂਪ ਸਿੰਘ ਨੂੰ ਮਿਲਿਆ । ਬੋਘ ਸਿੰਘ ਨੇ ਸਾਰੀ ਗੱਲ ਕੀਤੀ । ਲੰਮਾ ਚਿਰ ਆਪੋ ਵਿਚ ਝਗੜਾ ਹੁੰਦਾ ਰਿਹਾ । ਅਨੂਪ ਸਿੰਘ ਦਾ ਮਨ ਭੀ ਕਈ ਵੇਰ ਡੋਲਿਆ, ਪਰ ਅਖ਼ੀਰ ਉਸ ਨੇ ਨਾਂਹ ਕਰ ਦਿੱਤੀ– "ਚਲੋ ਦੇਖੀ ਜਾਊ ਜਿਹੜੀ ਹੋਊ । ਮੈਨੂੰ ਫਾਂਸੀ ਲਗਣਾ ਮਨਜ਼ੂਰ, ਪਰ ਮੈਥੋਂ ਇਹ ਕੰਮ ਨਹੀਂ ਹੋਣ ਲੱਗਾ ।"

ਬੋਘ ਸਿੰਘ ਨੇ ਖਿਝ ਕੇ ਆਖਿਆ, "ਤੇਰੀ ਅਕਲ ਪੁਰ ਤਾਂ ਪਰਦਾ ਪੈ ਗਿਆ ਹੈ । ਜੇ ਤੈਂ ਫਾਹੇ ਹੀ ਲਗਣਾ ਹੈ ਤਾਂ ਜਾ ਉਸ ਵਿਚਾਰੀ ਦੀ ਖ਼ਬਰ ਲੈ ਆ, ਜਿਹੜੀ ਅਭਾਗਣ ਤੇਰੇ ਲੜ ਲਗ ਚੁੱਕੀ ਹੈ ।"

ਅਨੂਪ ਸਿੰਘ ਆਪਣੇ ਸਹੁਰੀਂ ਕੰਧਾਲੇ ਗਿਆ । ਸ਼ਾਮ ਨੂੰ ਉਸ ਦੇ ਸਹੁਰਿਆਂ ਨੇ ਉਸ ਦੀ ਸਿੰਘਣੀ ਦਾ ਮੰਜਾ ਭੀ ਉਸ ਦੇ ਕੋਲ ਹੀ ਡਾਹ ਦਿੱਤਾ । ਉਸ ਦੀ ਸਿੰਘਣੀ ਨੂੰ ਬੋਘ ਸਿੰਘ ਅਤੇ ਉਸ ਦੇ ਮਾਪਿਆਂ ਨੇ ਖ਼ੂਬ ਪੜ੍ਹਾਇਆ ਹੋਇਆ ਸੀ । ਰਾਤ ਨੂੰ ਪਿਆਰ ਦੀਆਂ ਗੱਲਾਂ ਸ਼ੁਰੂ ਹੋ

ਗਈਆਂ। ਜਦ ਪ੍ਰੇਮ ਦੀਆਂ ਲਹਿਰਾਂ ਠਾਠਾਂ ਮਾਰਦੀਆਂ ਆਪਣੇ ਜੋਬਨ ਪਰ ਪੁਜੀਆਂ ਤਾਂ ਸਿੰਘਣੀ ਨੇ ਪੁਛਿਆ, "ਤੁਸੀਂ ਮੈਨੂੰ ਕੀ ਸਮਝਦੇ ਹੋ ?"

ਅਨੂਪ ਸਿੰਘ ਨੇ ਹੈਰਾਨੀ ਨਾਲ ਸਵਾਲ ਕੀਤਾ–ਕਿਉਂ ਕੀ ਗੱਲ ਏ ? ਤੈਨੂੰ ਇਹ ਪੁੱਛਣ ਦੀ ਲੋੜ ਕਿਉਂ ਪਈ ?

ਸੁਰਜੀਤ ਕੌਰ–ਕਿਉਂਕਿ ਮੈਂ ਅੱਜ ਸਚਿਆਈ ਲਭਣਾ ਚਾਹੁੰਦੀ ਹਾਂ।

ਅਨੂਪ ਸਿੰਘ–ਤੈਨੂੰ ਐਵੇਂ ਕੋਈ ਭਰਮ ਪੈ ਗਿਆ ਹੈ, ਮੈਂ ਤਾਂ ਤੈਨੂੰ ਆਪਣਾ ਪਿਆਰਾ ਜੀਵਨ-ਸਾਥੀ ਸਮਝਦਾ ਹਾਂ।

ਸੁਰਜੀਤ ਕੌਰ–ਐਵੇਂ ਝੂਠ ਨਾ ਬੋਲੋ। ਜੋ ਕੁਝ ਸਹੀ ਗੱਲ ਹੈ, ਉਹ ਆਖੋ। ਮੈਨੂੰ ਹਨੇਰੇ ਵਿਚ ਰਖਣ ਦਾ ਜਤਨ ਨਾ ਕਰੋ।

ਅਨੂਪ ਸਿੰਘ–ਸੁਰਜੀਤ, ਵਿਸ਼ਵਾਸ ਭੀ ਕਰ, ਮੈਂ ਬਿਲਕੁਲ ਸਹੀ ਆਖਿਆ ਹੈ।

ਸੁਰਜੀਤ ਕੌਰ–ਵਿਸ਼ਵਾਸ ਕਿਵੇਂ ਕਰਾਂ, ਤੁਸੀਂ ਤਾਂ ਮੈਨੂੰ ਬਜ਼ਾਰੀ ਔਰਤ ਸਮਝਦੇ ਹੋ।

ਅਨੂਪ ਸਿੰਘ ਦੇ ਦਿਲ ਪੁਰ ਇਕ ਭਾਰਾ ਪੱਥਰ ਜਿਹਾ ਵੱਜਾ "ਹੈਂ ? ਇਹ ਕੀ ਆਖਿਆ ਈ ? ਤੈਨੂੰ ਇਹ ਸ਼ੱਕ ਕਿਵੇਂ ਪੈ ਗਿਆ ?"

ਸੁਰਜੀਤ ਕੌਰ–ਸ਼ੱਕ ਕੋਈ ਨਹੀਂ, ਮੈਂ ਅਸਲੀਅਤ ਕਹਿ ਦਿੱਤੀ ਹੈ। ਤੁਸੀਂ ਮੇਰੇ ਨਾਲ ਕੇਵਲ ਭੋਗ-ਬਿਲਾਸ ਦਾ ਸੰਬੰਧ ਰਖਿਆ ਏ। ਜੀਵਨ-ਸਾਥੀ ਨਾਲ ਤਾਂ ਜੀਵਨ ਦੀਆਂ ਸਾਰੀਆਂ ਗੱਲਾਂ ਕਰੀਦੀਆਂ ਹਨ। ਉਸ ਨਾਲ ਮਿਲ ਕੇ ਜੀਵਨ-ਰਾਹ ਨੀਯਤ ਕਰੀਦਾ ਏ। ਉਸ ਦੀ ਸਲਾਹ ਭੀ ਸੁਣੀਦੀ ਮੰਨੀਦੀ ਏ। ਜੀਵਨ-ਸੰਗਰਾਮ ਵਿਚ ਉਸ ਨੂੰ ਨਾਲ ਰਖੀਦਾ ਜਾਂ ਉਸ ਨਾਲ ਰਹੀਦਾ ਏ। ਪਰ ਤੁਸੀਂ ਇਹ ਸਭ ਕੁਝ ਹੀ ਭੁਲਾ ਛਡਿਆ ਹੈ। ਤੁਹਾਡਾ ਤਾਂ ਕੰਮ ਮੇਰੇ ਤਾਈਂ ਹੈ–ਕਦੀ ਕਦੀ ਮਿਲਣਾ, ਨਾ ਕੁਝ ਦਸਣਾ ਨਾ ਕੁਝ ਪੁਛਣਾ, ਆਪਣੇ ਰਾਹੇ ਲਗਣਾ। ਮਗਰੋਂ ਮੈਂ ਮੱਛੀ ਵਾਂਗ ਤੜਫਦੀ ਰਹਿੰਦੀ ਹਾਂ। ਮੈਂ ਤੁਹਾਨੂੰ ਆਪਣਾ ਜੀਵਨ-ਸਾਥੀ ਸਮਝਿਆ ਸੀ ਤੇ ਸਮਝਦੀ ਹਾਂ। ਪਰ ਤੁਸੀਂ ਮੈਨੂੰ...।

ਇਹ ਆਖਦਿਆਂ ਸੁਰਜੀਤ ਕੌਰ ਦੇ ਹੰਝੂ ਨਿਕਲ ਪਏ । ਉਹ ਫੁਟ ਫੁਟ ਕੇ ਰੋਣ ਲਗ ਪਈ। ਅਨੂਪ ਸਿੰਘ ਨੇ ਉਸ ਨੂੰ ਛਾਤੀ ਨਾਲ ਲਾ ਲਿਆ ਤੇ ਆਖਿਆ : "ਪਿਆਰੀ ! ਮੈਂ ਮੰਨਦਾ ਹਾਂ ਕਿ ਮੈਂ ਤੇਰੇ ਪਾਸ ਬਹੁਤ ਚਿਰਾਕੇ ਆਉਂਦਾ ਹਾਂ, ਪਰ ਮੈਂ ਤੈਨੂੰ ਅਤੀ ਪਿਆਰ ਕਰਦਾ ਹਾਂ। ਤੂੰ ਹਰ ਵੇਲੇ ਮੇਰੇ ਹਿਰਦੇ ਵਿਚ ਹੀ ਰਹਿੰਦੀ ਏਂ। ਮੈਂ ਤੈਨੂੰ ਇਕ ਪਲ ਲਈ ਭੀ ਭੁਲਿਆ ਨਹੀਂ । ਪਰ ਕੀ ਕਰਾਂ, ਮੈਂ ਸਰਕਾਰ ਦਾ ਭਗੌੜਾ ਹਾਂ। ਏਥੇ ਵਧੇਰੇ ਠਹਿਰਾਂ ਤਾਂ ਫੜਿਆ ਜਾਵਾਂਗਾ ਤੇ ਫਾਹੇ ਲਗ ਜਾਵਾਂਗਾ। ਤੈਨੂੰ ਆਪਣੇ ਨਾਲ ਭੀ ਨਹੀਂ ਰਖ ਸਕਦਾ, ਕਿਉਂਕਿ ਮੈਂ ਰਾਤ ਕਿਤੇ, ਦਿਨ ਕਿਤੇ ਰਹਿਣਾ ਹੁੰਦਾ ਹੈ। ਬਿਖੜੇ ਥਾਵੀਂ ਫਿਰਨਾ ਹੈ। ਇਸ ਲਈ ਬਹੁਤ ਕੁਝ ਚਾਹੁੰਦਾ ਹੋਇਆ ਭੀ ਬੇਬਸ ਹਾਂ। ਪਰ ਮੈਂ ਦਿਲੋਂ ਤੇਰਾ ਹੀ ਹਾਂ ।"

ਸੁਰਜੀਤ ਕੌਰ–ਜੇ ਤੁਸੀਂ ਦਿਲੋਂ ਮੇਰੇ ਹੋਵੋ ਤਾਂ ਮੈਨੂੰ ਦੁਖ ਹੀ ਕਾਹਦਾ ਹੈ । ਪਰ ਤੁਸੀਂ ਦਿਲੋਂ ਤਾਂ ਬੱਬਰਾਂ ਦਾ ਕੰਮ ਕਰਨਾ ਚਾਹੁੰਦੇ ਹੋ ਅਤੇ ਉਹ ਕਰੀ ਜਾ ਰਹੇ ਹੋ। ਐਵੇਂ ਮੈਨੂੰ ਤਾਂ ਵਾਧੂ ਹੀ ਸਮਝਿਆ ਹੋਇਆ ਹੈ। ਜਦੋਂ ਕਿਤੇ ਵਿਹਲ ਮਿਲੀ ਆ ਗਏ, ਮਨ ਆਈ ਕੀਤੀ ਤੇ ਚਲਦੇ ਬਣੇ।

ਅਨੂਪ ਸਿੰਘ–ਪਰ ਮੈਂ ਹੁਣ ਕਿੱਧਰ ਨੂੰ ਜਾਵਾਂ ? ਇਸ ਰਾਹੇ ਲਗ ਜੁ ਚੁੱਕਾ ਹਾਂ। ਦੂਰ ਨਿਕਲ ਗਿਆ ਹਾਂ, ਹੁਣ ਮੁੜਿਆ ਨਹੀਂ ਜਾਂਦਾ। ਜੇ ਕੋਈ ਚੁਪ ਕਰ ਕੇ ਬਹਿ ਜਾਂਦੇ ਨੂੰ ਛਡ ਦੇਵੇ ਤਾਂ ਬਹਿ ਹੀ ਜਾਵਾਂ। ਪਰ ਪੁਲਸ ਨੇ ਮੈਨੂੰ ਛਡਣਾ ਨਹੀਂ, ਫੜ ਕੇ ਫਾਹੇ ਲਾ ਦੇਣਾ ਹੈ ।

ਸੁਰਜੀਤ ਕੌਰ–ਪਰ ਤੁਸੀਂ ਨਾ ਕੀ ਬੈਠੇ ਤਾਂ ਕਿਹੜਾ ਬਚ ਸਕਦੇ ਹੋ। ਇਤਨੇ ਹੋਰ ਫੜੇ ਗਏ ਹਨ, ਤੁਸੀਂ ਭੀ ਕਿਸੇ ਦਿਨ ਫੜੇ ਹੀ ਜਾਣਾ ਹੈ। ਜੇ ਬਹਿ ਜਾਵੋ ਤਾਂ ਭੀ, ਜੇ ਨਾ ਬੈਠੋ ਤਾਂ ਭੀ, ਫਾਹੇ ਹੀ ਲਗਣਾ ਹੈ। ਮੈਨੂੰ ਕਿਉਂ ਆਪਣੇ ਮਗਰ ਲਾਇਆ ਸੀ ? ਮੇਰੀ ਅੱਜ ਕੀ ਜ਼ਿੰਦਗੀ ਹੈ ਤੇ ਤੁਹਾਡੇ ਮਗਰੋਂ ਕੀ ਹੋਵੇਗੀ ? ਸਾਰੀ ਉਮਰ ਰੋਵਾਂ ਧੋਵਾਂਗੀ, ਥਾਂ ਥਾਂ ਦੀਆਂ ਠੋਕਰਾਂ ਖਾਵਾਂਗੀ, ਕੀ ਇਹੋ ਮੇਰੇ ਨਾਲ ਪਿਆਰ ਹੈ ? ਗੱਲ ਸਾਫ਼

ਹੈ, ਜਾਂ ਤੁਸੀਂ ਬੱਬਰਾਂ ਨਾਲੋਂ ਹਟ ਆਪਣੀ ਜ਼ਿੰਦਗੀ ਦੇ ਬਚਾਅ ਦੀ ਬਿਧ ਕਢੋ ਜਾਂ ਮੈਨੂੰ ਆਪਣੇ ਹੱਥੀਂ ਹੀ ਗੋਲੀ ਨਾਲ ਮਾਰ ਕੇ, ਜਿਧਰ ਮਰਜ਼ੀ ਫਿਰੋ।

ਸੁਰਜੀਤ ਕੌਰ ਦੀਆਂ ਅੱਖਾਂ ਰੋ ਰੋ ਕੇ ਲਾਲ ਹੋ ਚੁਕੀਆਂ ਸਨ। ਹੰਝੂਆਂ ਦੇ ਸਮੁੰਦਰ ਵਿਚ ਅਨੂਪ ਸਿੰਘ ਦਾ ਦਿਲ ਵੀ ਵਹਿ ਤੁਰਦਾ ਸੀ, ਪਰ ਉਹ ਫੇਰ ਉਸ ਨੂੰ ਸਾਂਭਦਾ ਸੀ। ਸੁਰਜੀਤ ਕੌਰ ਨੇ ਉਸ ਦੇ ਗਲ ਵਿਚ ਬਾਹਾਂ ਪਾ ਕੇ ਆਖਿਆ, "ਐਵੇਂ ਮੇਰੀ ਤੇ ਆਪਣੀ ਜ਼ਿੰਦਗੀ ਨਾ ਰੋਲੋ। ਮੇਰੀ ਬੇਨਤੀ ਨੂੰ ਨਾ ਠੁਕਰਾਓ। ਇਹ ਮਨੁੱਖਾ ਜੀਵਨ ਰੱਬ ਨੇ ਇਸ ਲਈ ਨਹੀਂ ਸੀ ਦਿੱਤਾ ਕਿ ਅਜਾਈਂ ਗਵਾ ਦੇਈਏ।"

ਅਨੂਪ ਸਿੰਘ ਨੇ ਬਾਹਾਂ ਘੁਟ ਲਈਆਂ। ਉਸ ਦਾ ਮਨ ਤੇਜ਼ੀ ਨਾਲ ਡੋਲਣ ਲੱਗਾ। ਉਸ ਨੂੰ ਤੇਰੇ ਦੀ ਆ ਗਈ ਗਈ। ਸੁਰਜੀਤ ਨੇ ਫੇਰ ਆਖਿਆ, "ਮੇਰੀ ਨਹੀਂ ਮੰਨਣੀ ਤਾਂ ਵਾਹਿਗੁਰੂ ਤੋਂ ਡਰੋ। ਤੁਸੀਂ ਹੀ ਸੱਚੇ ਰਹੋ। ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਗੇ ਮੇਰੇ ਨਾਲ ਲਾਵਾਂ ਲਈਆਂ ਸਨ। ਮੈਂ ਆਪਣੀ ਬਾਂਹ ਤੁਹਾਨੂੰ ਦਿੱਤੀ ਤੇ ਗ੍ਰੰਥੀ ਜੀ ਦੇ ਮੂੰਹ ਰਾਹੀਂ ਆਖਿਆ ਸੀ : 'ਮੇਰੀ ਬਾਂਹਿ ਨ ਛੋਡੇ ਸਜਣਾ ਤਾਂ ਮੈਂ ਲੜ ਲਗੀਆਂ ਤੇਰੇ।' ਤੁਸਾਂ ਪਰਵਾਨ ਕੀਤਾ ਸੀ। ਆਪਣੇ ਬਚਨ ਦੀ ਪੂਰੀ ਰਹੀ ਹਾਂ, ਪਰ ਤੁਸੀਂ ਮੈਨੂੰ ਛਡ ਰਹੇ ਹੋ। ਇਹ ਜੀਵਨ ਤਾਂ ਰੋਲਣਾ ਹੀ ਸੀ, ਪਰ ਪਰਲੋਕ ਭੀ ਗਵਾ ਰਹੇ ਹੋ।"

ਅਨੂਪ ਸਿੰਘ ਕੰਬ ਉਠਿਆ। ਬਦਲ ਗਿਆ ਗਿਆ। ਉਸ ਨੇ ਸੁਰਜੀਤ ਨੂੰ ਛਾਤੀ ਨਾਲ ਲਾ ਕੇ ਆਖਿਆ: "ਪਿਆਰੀ, ਮੈਂ ਤੇਰਾ ਹਾਂ, ਤੇਰਾ ਹੀ ਰਹਾਂਗਾ, ਤੇਰੀ ਬਾਂਹ ਨਹੀਂ ਛਡ ਸਕਦਾ, ਹਾਂ, ਹੋਰ ਜੋ ਕੁਝ ਹੋਊ ਸੋ ਦੇਖੀ ਜਾਊ।"

ਅਨੂਪ ਸਿੰਘ ਆਪਣੇ ਚਾਲੇ ਤੋਂ ਵਾਪਸ ਮੁੜ ਆ ਗਿਆ ਤੇ ਆਖਿਆ : ਮੈਂ ਬੱਬਰਾਂ ਦਾ ਸਾਥ ਛਡਣ ਨੂੰ ਤਿਆਰ ਹਾਂ। ਜੇ ਬਾਬੂ ਸੰਤਾ ਸਿੰਘ ਵਰਗਾ ਲੀਡਰ ਪੁਲਸ ਨੂੰ ਸਾਰੀਆਂ ਗੱਲਾਂ ਦੱਸ ਸਕਦਾ ਹੈ ਤਾਂ ਮੈਨੂੰ ਕੀ ਹੋ ਚਲਿਆ ਹੈ। ਮੈਂ ਪੇਸ਼ ਹੋ ਕੇ ਤੇ ਵਾਅਦਾ-ਮੁਆਫ਼ ਬਣਨ ਨੂੰ

ਤਿਆਰ ਹਾਂ, ਪਰ ਮੈਥੋਂ ਬੱਬਰ ਆਗੂਆਂ ਨੂੰ ਫੜਾਉਣ ਦਾ ਕੰਮ ਨਾ ਕਰਵਾ।''

ਬੋਘ ਸਿੰਘ ਨੇ ਮਤ ਦਿੱਤੀ : "ਕਾਕਾ, ਤੂੰ ਤਾਂ ਮੂਰਖ ਏਂ। ਜੇ ਬੱਬਰ ਜੱਥੇ ਨੂੰ ਫੜਾਏ ਬਿਨਾਂ ਡਿਪਟੀ ਤੈਨੂੰ ਵਾਅਦਾ-ਮਾਫ਼ੀ ਦੇ ਭੀ ਦੇਵੇ, ਤਾਂ ਭੀ ਤੈਨੂੰ ਜੱਥੇ ਨੂੰ ਫੜਾਉਣਾ ਚਾਹੀਦਾ ਹੈ। ਇਹ ਤਾਂ ਤੇਰੇ ਭਲੇ ਵਿਚ ਹੀ ਹੈ। ਸੱਚ ਜੇ ਤੂੰ ਵਾਅਦਾ-ਮਾਫ਼ ਹੋ ਗਿਆ, ਕੁਝ ਬੱਬਰ ਆਗੂ ਬਚ ਕੇ ਫਿਰਦੇ ਰਹੇ ਤਾਂ ਤੈਨੂੰ ਵਾਅਦਾ-ਮਾਫ਼ੀ ਲੈ ਕੇ ਆਏ ਨੂੰ ਕਿਸ ਛਡਣਾ ਹੈ ? ਜੇ ਸਾਰੇ ਬੱਬਰ ਆਗੂ ਫੜੇ ਤੇ ਮਾਰੇ ਜਾਣ, ਤਾਂ ਹੀ ਵਾਅਦਾ-ਮਾਫ਼ਾਂ ਦਾ ਭੀ ਬਚਾਂ ਹੈ। ਜਿਹੜੀ ਜਾਨ ਨੂੰ ਬਚਾਉਣ ਵਾਸਤੇ ਤੂੰ ਵਾਅਦਾ-ਮਾਫ਼ ਬਣਨ ਨੂੰ ਤਿਆਰ ਹੈਂ, ਉਹ ਬਚ ਹੀ ਤਦ ਸਕਦੀ ਹੈ ਜੇ ਬੱਬਰ-ਜੱਥਾ ਫੜਿਆ ਜਾਵੇ।''

ਅਨੂਪ ਸਿੰਘ ਪਹਿਲਾਂ ਸਿੰਘਣੀ ਦੇ ਮੋਹ ਤੇ ਪਿਆਰ ਦੀਆਂ ਗੱਲਾਂ ਨਾਲ ਢਲ ਚੁੱਕਾ ਸੀ, ਹੁਣ ਬੋਘ ਸਿੰਘ ਦੀਆਂ ਪੇਚਦਾਰ ਗੱਲਾਂ ਨੇ ਉਸ ਨੂੰ ਪੂਰੀ ਤਰ੍ਹਾਂ ਹਰਾ ਲਿਆ।

ਉਹ ਆਪਣੇ ਸਾਥੀਆਂ ਨਾਲ, ਬੱਬਰ ਜੱਥੇ ਨਾਲ, ਆਪਣੇ ਦੇਸ਼ ਨਾਲ ਧ੍ਰੋਹ ਕਰਨ ਲਈ ਤਿਆਰ ਹੋ ਗਿਆ। ਨਿਸ਼ਾਨਾ ਕੇਵਲ ਆਪਣੀ ਜਾਨ ਬਚਾਉਣਾ ਬਣ ਗਿਆ। ਉਹ ਆਪਣੀ ਜਾਨ ਨੂੰ ਸਭ ਤੋਂ ਵਧੇਰੇ ਕੀਮਤੀ ਸਮਝਣ ਲੱਗਾ। ਉਸ ਨੂੰ ਇਹ ਕੂੜਾ ਖ਼ਿਆਲ ਹੋ ਗਿਆ ਕਿ ਭਾਵੇਂ ਹੋਰ ਸਭ ਮਰ ਜਾਣ, ਪਰ ਜੇ ਉਹ ਏਥੋਂ ਬਚ ਗਿਆ ਤਾਂ ਫੇਰ ਸ਼ਾਇਦ ਉਸ ਨੂੰ ਕਦੀ ਭੀ ਮੌਤ ਨਾ ਆਵੇ। ਅਜਿਹੀ ਗਿਰਾਵਟ ਮਨੁੱਖ ਨੂੰ ਕਿਸੇ ਥਾਂ ਜੋਗਾ ਨਹੀਂ ਛਡਦੀ।

ਅਨੂਪ ਸਿੰਘ ਆਪਣੇ ਵਲੋਂ ਤਾਂ ਬੜੀ ਕੋਸ਼ਸ਼ ਕਰਦਾ ਸੀ ਕਿ ਉਹ ਅਗੇ ਵਾਂਗ ਹੀ ਬੱਬਰ ਜੱਥੇ ਨਾਲ ਘਿਉ-ਖਿਚੜੀ ਹੋਇਆ ਰਹੇ, ਪਰ ਉਸ ਦੀ ਗੱਲ-ਬਾਤ, ਚਾਲ-ਢਾਲ, ਸੋਚਣੀ, ਲਹਿਜੇ, ਚਿਹਰੇ ਅਤੇ ਅੱਖਾਂ ਤੋਂ ਉਸ ਦੀ ਮਨੋ-ਅਵਸਥਾ ਕਿਤੇ ਨਾ ਕਿਤੇ ਪਰਗਟ ਹੋ ਹੀ ਜਾਂਦੀ ਸੀ। ਭਾਵੇਂ ਇਸ ਪੁਰ ਇਹ ਸ਼ੱਕ ਨਹੀਂ ਸੀ ਕਿ ਇਹ ਕੋਈ ਵੱਡਾ ਧ੍ਰੋਹ

ਕਰੇਗਾ, ਪਰ ਕਈ-ਇਕ ਬੱਬਰਾਂ (ਧੰਨਾ ਸਿੰਘ ਬਹਿਬਲਪੁਰ ਆਦਿ) ਨੂੰ ਇਹ ਜ਼ਰੂਰ ਭਾਸ ਰਿਹਾ ਸੀ ਕਿ ਉਸ ਦਾ ਦਿਲ ਕਮਜ਼ੋਰ ਹੋ ਚੁੱਕਾ ਤੇ ਡੋਲ ਚੁੱਕਾ ਹੈ। ਇਸੇ ਲਈ ਉਹਨਾਂ ਨੇ ਕਰਮ ਸਿੰਘ ਐਡੀਟਰ ਨੂੰ ਆਖਿਆ ਭੀ ਕਿ ਇਸ ਨੂੰ ਹੌਲੀ ਹੌਲੀ ਪਰੇ ਕਰ ਦੇਣਾ ਚਾਹੀਦਾ ਹੈ। ਆਮ ਲੋਕਾਂ ਵਿਚੋਂ ਭੀ ਕਈਆਂ ਨੇ ਦਸਿਆ ਸੀ ਕਿ ਉਹ ਕੁਝ ਘਰ ਦਾ ਵਧੇਰੇ ਫ਼ਿਕਰ ਕਰਨ ਲਗ ਪਿਆ ਹੈ ਅਤੇ ਉਸ ਦੀਆਂ ਗੱਲਾਂ ਪਹਿਲੇ ਵਰਗੀਆਂ ਨਹੀਂ ਰਹੀਆਂ। ਪਰ ਅਨੂਪ ਸਿੰਘ ਨੇ ਰੋ ਕੇ ਐਡੀਟਰ ਨੂੰ ਆਖਿਆ : "ਮੈਂ ਸਭ ਕੁਝ ਛੱਡ ਕੇ ਤੁਹਾਡੇ ਨਾਲ ਰਲਿਆ ਹਾਂ, ਸਾਰੇ ਹੁਕਮ ਮੰਨੇ ਹਨ, ਹੁਣ ਮੈਨੂੰ ਤੁਸੀਂ ਭੀ ਛਡ ਦਿੱਤਾ ਤਾਂ ਮੈਂ ਕਿਧਰ ਜਾਵਾਂਗਾ?"

ਐਡੀਟਰ ਨੇ ਨਾਲ ਦਿਆਂ ਨੂੰ ਆਖਿਆ : "ਅਨੂਪ ਸਿੰਘ ਤੋਂ ਕੋਈ ਅਜਿਹਾ ਖ਼ਤਰਾ ਤਾਂ ਨਹੀਂ ਜਾਪਦਾ, ਵੈਸੇ ਉਸ ਦਾ ਧਿਆਨ ਰਖੀ ਚਲੋ। ਕਿਤੇ ਵਧੇਰੇ ਨੁਕਸ ਦਿਸੇਗਾ ਤਾਂ ਪਰੇ ਕਰ ਦਿਆਂਗੇ, ਐਵੇਂ ਕਿਸੇ ਨੂੰ ਦੁਰਕਾਰ ਦੇਣਾ ਉਚਿਤ ਨਹੀਂ।'

ਅਨੂਪ ਸਿੰਘ ਦੀ ਇਹ ਕੋਸ਼ਸ਼ ਰਹੀ ਕਿ ਸਾਰੇ ਬੱਬਰ ਆਗੂ ਇਕ ਥਾਂ ਹੋਣ ਤਾਂ ਉਹ ਆਪਣਾ ਕੰਮ ਕਰੇ। ਪਰ ਬੱਬਰਾਂ ਦੇ ਕੁਝ ਸੁਚੇਤ ਹੋ ਜਾਣ ਕਰਕੇ ਉਸ ਦੀ ਖ਼ਾਹਸ਼ ਪੂਰੀ ਨਹੀਂ ਸੀ ਹੁੰਦੀ। ਉਸ ਦਾ ਇਤਬਾਰ ਭੀ ਹੌਲੀ ਹੌਲੀ ਉਡਦਾ ਹੀ ਜਾ ਰਿਹਾ ਸੀ, ਅਤੇ ਵਕਤ ਭੀ ਵਧੇਰੇ ਬੀਤਦਾ ਜਾਂਦਾ ਸੀ। ਇਸ ਲਈ ਉਸ ਨੇ ਫ਼ੈਸਲਾ ਕਰ ਲਿਆ ਕਿ ਕਰਮ ਸਿੰਘ ਐਡੀਟਰ ਅਤੇ ਉਸ ਦੇ ਨਾਲ ਰਹਿਣ ਵਾਲੇ ਬੱਬਰ ਹੀ ਗ੍ਰਿਫ਼ਤਾਰ ਕਰਵਾ ਦਿੱਤੇ ਜਾਣ, ਕਿਉਂਕਿ ਐਡੀਟਰ ਉਸ ਤੋਂ ਵਧੇਰੇ ਖ਼ਤਰਾ ਨਾ ਮਹਿਸੂਸ ਕਰਦਾ ਹੋਇਆ ਉਸ ਨੂੰ ਆਪਣੇ ਨਾਲ ਰਖ ਲਿਆ ਕਰਦਾ ਸੀ।

## ਬੂਬੇਲੀ ਵਿਚ ਇਤਿਹਾਸਕ ਸ਼ਹੀਦੀ ਸਾਕਾ

੩੧ ਅਗਸਤ ਦੀ ਅੱਧੀ ਕੁ ਰਾਤ ਨੂੰ ਕਰਮ ਸਿੰਘ ਐਡੀਟਰ,

ਉਦੇ ਸਿੰਘ, ਬਿਸ਼ਨ ਸਿੰਘ ਮਾਂਗਟ, ਮਹਿੰਦਰ ਸਿੰਘ ਪੰਡੋਰੀ, ਗੰਗਾ ਸਿੰਘ ਅਤੇ ਅਨੂਪ ਸਿੰਘ ਡੁਮੇਲੀ ਤੋਂ ਬੁਬੇਲੀ ਵਲ ਨੂੰ ਚਲੇ ਤਾਂ ਸੋ ਦੋ ਸੌ ਕਰਮਾਂ ਜਾ ਕੇ ਅਨੂਪ ਸਿੰਘ ਨੇ ਆਖਿਆ : "ਮੇਰੀ ਡੁਮੇਲੀ ਵਾਲੀ ਮਾਸੀ ਬੀਮਾਰ ਸੁਣੀਦੀ ਹੈ, ਇਸ ਲਈ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਘੰਟੇ ਅੱਧੇ ਘੰਟੇ ਵਾਸਤੇ ਮਿਲ ਹੀ ਆਵਾਂ।" ਐਡੀਟਰ ਨੇ ਕਿਹਾ, "ਦੌੜ ਕੇ ਹੋ ਆ, ਅਸੀਂ ਰਾਹ ਵਿਚ ਹੀ ਤੈਨੂੰ ਉਡੀਕਾਂਗੇ, ਛੇਤੀ ਮੁੜ ਆਵੀਂ।"

ਅਨੂਪ ਸਿੰਘ ਨੇ ਜਾ ਕੇ ਆਪਣੀ ਮਾਸੀ ਦੇ ਪੁੱਤਰ ਨਿਰੰਜਨ ਸਿੰਘ ਨੂੰ ਜਗਾਇਆ ਅਤੇ ਕਿਹਾ, "ਹੁਣੇ ਮਾਣਕੋ ਨੂੰ ਭੱਜ ਜਾ ਅਤੇ ਚਾਚੇ ਨੂੰ ਆਖੀਂ ਕਿ ਉਹ ਰਾਤੋ-ਰਾਤ ਆਪਣਾ ਕੰਮ ਕਰ ਦੇਵੇ, ਅਸੀਂ ਕਲ੍ਹ ਦੁਪਹਿਰ ਤਕ ਬੁਬੇਲੀ ਹਾਂ। ਜੇ ਉਸ ਨੇ ਸਾਰਾ ਕੰਮ ਸੂਰਜ ਚੜ੍ਹਨ ਤਕ ਠੀਕ ਨਾ ਕੀਤਾ ਤਾਂ ਫੇਰ ਮੁਸ਼ਕਲ ਹੋ ਜਾਵੇਗੀ।"

ਉਹ ਨਿਰੰਜਨ ਸਿੰਘ ਨੂੰ ਭਜਾ ਕੇ, ਚੋ ਤੋਂ ਪਰੇ ਟਪਾ ਕੇ ਮੁੜ ਆਇਆ। ਤੜਕਾ ਹੋ ਚੁੱਕਾ ਸੀ, ਉਹ ਸਿੱਧਾ ਬੁਬੇਲੀ ਮਿਹਰ ਸਿੰਘ ਦੇ ਘਰ ਪੁਜਾ ਤੇ ਪੁੱਛਿਆ ਕਿ ਅਜੇ ਐਡੀਟਰ ਜੀ ਨਹੀਂ ਆਏ। ਮਿਹਰ ਸਿੰਘ ਨੇ ਦਸਿਆ ਕਿ ਅਜੇ ਤਕ ਕੋਈ ਭੀ ਨਹੀਂ ਆਇਆ। ਅਨੂਪ ਸਿੰਘ ਨੇ ਡੁਮੇਲੀ ਦੇ ਰਾਹ ਵਲ ਪਤਾ ਲੈਣ ਲਈ ਭੇਜਿਆ। ਮਿਹਰ ਸਿੰਘ ਡੁਮੇਲੀ ਵਲ ਨੂੰ ਨਿਕਲਿਆ ਹੀ ਸੀ ਕਿ ਮੂਹਰੇ ਚਾਰੇ ਬੱਬਰ ਉਸ ਦੇ ਪਿੰਡ ਦੇ ਸ਼ਿਵ ਸਿੰਘ ਨਾਲ ਆਉਂਦੇ ਟੱਕਰ ਪਏ। ਮਿਹਰ ਸਿੰਘ ਨੇ ਦਸਿਆ, "ਅਨੂਪ ਸਿੰਘ ਮੇਰੇ ਘਰ ਹੈ ਅਤੇ ਉਸ ਨੇ ਹੀ ਮੈਨੂੰ ਤੁਹਾਨੂੰ ਲੈਣ ਵਾਸਤੇ ਭੇਜਿਆ ਹੈ।"

ਐਡੀਟਰ ਨੇ ਆਖਿਆ : "ਚੰਗਾ ਹੋਇਆ, ਉਹ ਆ ਗਿਆ। ਅਸੀਂ ਤਾਂ ਉਸ ਨੂੰ ਰਾਹ ਵਿਚ ਉਡੀਕ ਉਡੀਕ ਕੇ ਤੁਰ ਆਏ ਸਾਂ। ਹੁਣ ਅਸੀਂ ਸ਼ਿਵ ਸਿੰਘ ਵਲ ਹੀ ਚਲਦੇ ਹਾਂ, ਤੂੰ ਅਨੂਪ ਸਿੰਘ ਨੂੰ ਓਧਰ ਹੀ ਭੇਜ ਦੇਵੀਂ।"

ਮਿਹਰ ਸਿੰਘ ਨੇ ਅਨੂਪ ਸਿੰਘ ਨੂੰ ਐਡੀਟਰ ਦਾ ਸੁਨੇਹਾ ਜਾ ਦਿੱਤਾ, ਪਰ ਉਹ ਢਿਡ ਪੀੜ ਦੱਸ ਕੇ ਉੱਥੇ ਹੀ ਪਿਆ ਰਿਹਾ।

ਸਵੇਰਾ ਹੋ ਗਿਆ। ਅਨੂਪ ਸਿੰਘ ਤੜਕੇ ਦਾ ਹੀ ਜਾਗਦਾ ਪਿਆ ਸੀ। ਪਰ ਹੁਣ ਤਾਂ ਉਸ ਦੀ ਆਸ ਟੁੱਟ ਚੁੱਕੀ ਸੀ। ਜਿਉਂ ਜਿਉਂ ਸੂਰਜ ਉਤਾਂਹ ਨੂੰ ਆਉਂਦਾ ਸੀ, ਉਸ ਦੀ ਹਾਲਤ ਨਿਘਰਦੀ ਜਾਂਦੀ ਸੀ। ਉਸ ਨੂੰ ਅੰਦਰੋ-ਅੰਦਰੀ ਕੁਝ ਖਾਈ ਜਾ ਰਿਹਾ ਸੀ। ਉਹ ਸੋਚ ਰਿਹਾ ਸੀ, "ਮੈਂ ਸਾਰੇ ਹਥਿਆਰ ਵਿਗਾੜ ਤੇ ਖ਼ਰਾਬ ਕਰ ਚੁੱਕਾ ਹਾਂ। ਕਿਸੇ ਨੇ ਕੋਈ ਹਥਿਆਰ ਦੇਖ ਲਿਆ ਤਾਂ ਮੇਰਾ ਸਾਰਾ ਭੇਦ ਖੁਲ੍ਹ ਜਾਏਗਾ ਅਤੇ ਬੱਬਰ ਮੈਨੂੰ ਮਾਰ ਕੇ ਸੁਟ ਦੇਣਗੇ। ਜਿਸ ਜਾਨ ਨੂੰ ਬਚਾਉਣ ਲਈ ਮੈਂ ਇਤਨਾ ਕੁਝ ਕੀਤਾ, ਉਹ ਤਾਂ ਸਗੋਂ ਅਗੇ ਨਾਲੋਂ ਭੀ ਪਹਿਲਾਂ ਖ਼ਤਮ ਹੁੰਦੀ ਦਿਸਦੀ ਹੈ।" ਇਹਨਾਂ ਸੋਚਾਂ ਵਿਚ ਹੀ ਉਸ ਨੂੰ ਤਰਲੋ-ਮੱਛੀ ਲੱਗੀ ਹੋਈ ਸੀ। ਕਦੇ ਉਠਦਾ, ਵਿਹੜੇ ਵਿਚ ਨਿਕਲ ਆਉਂਦਾ, ਫੇਰ ਅੰਦਰ ਵੜ ਜਾਂਦਾ, ਕਦੀ ਲੰਮਾ ਪੈ ਜਾਂਦਾ, ਉਹ ਘੜੀ ਮੁੜੀ ਹੋਕੇ ਲੈਂਦਾ ਅਤੇ ਉਸ ਦਾ ਸਰੀਰ ਝੁਣਝੁਣੀਆਂ ਖਾਂਦਾ ਸੀ।

ਓਧਰ ਬੋਘ ਸਿੰਘ ਅਨੂਪ ਸਿੰਘ ਦਾ ਸੁਨੇਹਾ ਸੁਣ ਕੇ ਫੌਰਨ ਘੋੜੇ ਪੁਰ ਚੜ੍ਹ ਬੈਠਾ ਅਤੇ ੧੮ ਮੀਲ ਦਾ ਪੰਧ ਕਰ ਕੇ ਚਾਰ ਵਜੇ ਸਵੇਰ ਦੇ ਕਰੀਬ ਸੁਪ੍ਰੰਟੈਂਡੰਟ ਪੁਲਸ ਸਮਿੱਥ ਪਾਸ ਪਹੁੰਚਿਆ। ਉਸ ਨੇ ਇਕ-ਦਮ ਡਿਪਟੀ ਕਮਿਸ਼ਨਰ ਮਿਸਟਰ ਜੈਕਬ ਨੂੰ ਇਤਲਾਹ ਦਿੱਤੀ, ਪਲੋ-ਪਲੀ ਵਿਚ ਤਾਰਾਂ ਖੜਕ ਗਈਆਂ ਅਤੇ ਮਿਸਟਰ ਸਮਿੱਥ ਦੋ ਹਜ਼ਾਰ ਫ਼ੌਜ, ਪੁਲਸ ਤੇ ਰਿਸਾਲਾ ਲੈ ਕੇ ਬੁਬੇਲੀ ਵਲ ਨੂੰ ਰਵਾਨਾ ਹੋਇਆ।

ਅੱਠ ਵਜ ਚੁਕੇ ਸਨ। ਅਨੂਪ ਸਿੰਘ ਉਸੇ ਤਰ੍ਹਾਂ ਉਸੱਲਵਟੇ ਲੈਂਦਾ ਸੋਚੀਂ ਪਿਆ ਹੋਇਆ ਸੀ ਕਿ ਮਿਹਰ ਸਿੰਘ ਦੀ ਸਿੰਘਣੀ ਪਾਲ ਕੌਰ ਨੇ ਕੋਠੇ ਉੱਤੋਂ ਪੌੜੀ ਉਤਰਦਿਆਂ ਦੁਹਾਈ ਦਿੱਤੀ, "ਹੈ ਹਾ ਵੇ, ਪਤਾ ਨਹੀਂ ਕਿਸ ਦੇ ਪੁੱਤ ਮਰ ਗਏ ਹਨ, ਪਿੰਡ ਵਲ ਤਾਂ ਪੁਲਸ ਆ ਰਹੀ ਹੈ।" ਅਨੂਪ ਸਿੰਘ ਫ਼ੱਟ ਉਠ ਬੈਠਾ, ਉਸ ਦੇ ਮੂੰਹੋਂ ਇਕ-ਦਮ ਫੁਟ ਨਿਕਲਿਆ–"ਅੱਛਾ, ਆ ਗਈ ?"

ਪਾਲ ਕੌਰ–"ਵੇ ਵੀਰਾ, ਹੁਣ ਕਿਵੇਂ ਹੋਊ ?"

ਅਨੂਪ ਸਿੰਘ–ਹੋਣਾ ਕੀ ਏ, ਸ਼ਾਇਦ ਕਿਸੇ ਹੋਰ ਕੰਮ ਹੀ

ਆਈ ਹੋਵੇ। ਜੇ ਸਾਡੇ ਪਿੱਛੇ ਭੀ ਆਈ ਹੋਊ ਤਾਂ ਅਸੀਂ ਦੂਜੇ ਪਾਸੇ ਨੂੰ ਨਿਕਲ ਜਾਂਦੇ ਹਾਂ।

ਪਾਲ ਕੌਰ—ਚੰਗਾ ਮੈਂ ਦੇਖਦੀ ਹਾਂ ਕਿ ਪੁਲਸ ਕੀ ਕਰਦੀ ਹੈ, ਕਿਧਰ ਖੜੋਂਦੀ ਹੈ ਅਤੇ ਕਿਧਰ ਦਾ ਪਾਸਾ ਖ਼ਾਲੀ ਹੈ।

ਪਾਲ ਕੌਰ ਉਪਰ ਚੜ੍ਹੀ। ਉਸ ਨੇ ਆਖਿਆ : "ਇਹ ਤਾਂ ਪੂਰੀ ਇਤਲਾਹ ਪੁਰ ਆਈ ਹੈ। ਬਚ ਕੇ ਨਿਕਲ ਜਾਣ ਦਾ ਕੋਈ ਰਾਹ ਨਹੀਂ। ਆ ਤੂੰ ਇੱਥੇ ਕੰਧ ਨਾਲ ਬੈਠਾ ਜਾ, ਮੈਂ ਤੇਰੇ ਆਲੇ-ਦੁਆਲੇ ਕਪਾਹ ਛਿੱਟੀਆਂ ਚਿਣ ਦਿੰਦੀ ਹਾਂ।"

ਅਨੂਪ ਸਿੰਘ—ਲੁਕਿਆ ਫੜਿਆ ਗਿਆ ਤਾਂ ਪੁਲਸ ਨੂੰ ਮਲੋ-ਮਲੀ ਸ਼ੱਕ ਪੈ ਜਾਣਾ ਹੈ, ਇਸ ਲਈ ਮੈਂ ਤਾਂ ਬਾਹਰ ਨਿਕਲਦਾ ਹਾਂ। ਮੈਨੂੰ ਇੱਥੇ ਕਿਹੜਾ ਜਾਣਦਾ ਹੈ। ਆਖ ਦਿਆਂਗਾ, ਮੈਂ ਤਾਂ ਪਰਾਹੁਣਾ ਹਾਂ।

ਉਹ ਪਾਲ ਕੌਰ ਦੇ ਰੋਕਦੇ ਰੋਕਦੇ ਨਿਕਲ ਗਿਆ ਅਤੇ ਹੱਥ ਉਤਾਂਹ ਚੁੱਕ ਕੇ ਪੁਲਸ ਨੂੰ ਗ੍ਰਿਫ਼ਤਾਰੀ ਦੇ ਦਿੱਤੀ।

ਓਧਰ ਸ਼ਿਵ ਸਿੰਘ ਨੇ ਐਡੀਟਰ ਨੂੰ ਖ਼ਬਰ ਕੀਤੀ ਕਿ ਪਿੰਡ ਫ਼ੌਜ ਤੇ ਪੁਲਸ ਨੇ ਘੇਰ ਲਿਆ ਹੈ। ਐਡੀਟਰ ਨੇ ਗੰਭੀਰਤਾ ਨਾਲ ਆਖਿਆ, "ਪਹਿਲਾਂ ਆਪਣੇ ਆਪਣੇ ਹਥਿਆਰ ਸੰਭਾਲੋ, ਫੇਰ ਕੁਝ ਸਕੀਮ ਸੋਚਦੇ ਹਾਂ।"

ਪਰ ਹਥਿਆਰ ਸਭ ਨਕਾਰੇ ਹੋ ਚੁੱਕੇ ਸਨ। ਬੰਬਾਂ ਵਿਚ ਤੇਲ ਪਾ ਦਿੱਤਾ ਗਿਆ ਸੀ। ਇਕ ਬੰਦੂਕ ਦੇ ਕੁੰਡੇ ਕਬਜ਼ੇ ਆਦਿ ਸਭ ਖ਼ਰਾਬ ਕਰ ਦਿੱਤੇ ਗਏ ਸਨ। ਇਕ ਬੰਦੂਕ, ਜਿਹੜੀ ਰਾਤ ਭੀ ਕਰਮ ਸਿੰਘ ਹੋਰਾਂ ਦੇ ਪਾਸ ਹੀ ਰਹੀ ਸੀ, ਠੀਕ ਕੰਮ ਕਰਦੀ ਸੀ, ਪਰ ਝੋਲਾ ਦੇਖਿਆ ਤਾਂ ਕਾਰਤੂਸ ਕੋਈ ਨਹੀਂ ਸੀ। ਬੱਬਰਾਂ ਨੇ ਸਮਝ ਲਿਆ ਕਿ ਇਹ ਸਭ ਧ੍ਰੋਹ ਅਨੂਪ ਸਿੰਘ ਨੇ ਕੀਤਾ ਹੈ। ਕਰਮ ਸਿੰਘ ਐਡੀਟਰ ਨੇ ਆਖਿਆ, "ਦੁਸ਼ਮਨ ਪੂਰੀ ਇਤਲਾਹ ਪੁਰ ਆਇਆ ਹੈ। ਅਸੀਂ

ਕਿਸੇ ਸੂਰਤ ਬਚ ਕੇ ਨਹੀਂ ਨਿਕਲ ਸਕਦੇ । ਕੋਲ ਕੋਈ ਚੀਜ਼ ਨਹੀਂ, ਜਿਸ ਨਾਲ ਮੁਕਾਬਲਾ ਕਰ ਸਕੀਏ । ਅਸੀਂ ਅੰਦਰ ਰਹੇ ਤਾਂ ਪਿੰਡ ਦੀ ਤਬਾਹੀ ਹੋ ਜਾਵੇਗੀ, ਕਿਉਂਕਿ ਦੁਸ਼ਮਨ ਜਾਂ ਗੋਲਾ ਬਾਰੀ ਕਰੇਗਾ ਜਾਂ ਅੱਗ ਲਾਵੇਗਾ, ਇਸ ਲਈ ਮੁਫ਼ਤ ਵਿਚ ਪਿੰਡ ਵਾਲਿਆਂ ਦਾ ਘਾਣ ਹੋ ਜਾਏਗਾ । ਸਾਨੂੰ ਪੱਧਰੇ ਮੈਦਾਨ ਵਿਚ ਨਿਕਲ ਕੇ ਸ਼ਹੀਦੀ ਦੇਣੀ ਚਾਹੀਦੀ ਹੈ ।''

ਚੌਹਾਂ ਬੱਬਰਾਂ ਨੇ ਇਹੋ ਸਲਾਹ ਪੱਕੀ ਕਰ ਲਈ ਤਾਂ ਉਦੈ ਸਿੰਘ ਨੇ ਆਖਿਆ, ''ਆਪਾਂ ਤਾਂ ਸ਼ਹੀਦ ਹੋਣਾ ਹੀ ਹੈ, ਪਰ ਗ਼ੱਦਾਰ ਅਨੂਪ ਸਿੰਘ ਨੂੰ ਕਿਉਂ ਜੀਉਂਦਾ ਛੱਡ ਚਲੇ ਹਾਂ । ਉਹ ਮਿਹਰ ਸਿੰਘ ਦੇ ਘਰ ਹੈ ਅਤੇ ਆਪਣੇ ਪਾਪਾਂ ਤੋਂ ਡਰਦਾ ਹੀ ਸਾਡੇ ਪਾਸ ਨਹੀਂ ਆਇਆ । ਇਸ ਲਈ ਪਿੰਡੋਂ ਬਾਹਰ ਨਿਕਲਣ ਤੋਂ ਪਹਿਲਾਂ ਸਾਨੂੰ ਮਿਹਰ ਸਿੰਘ ਦੇ ਘਰ ਚਲ ਕੇ ਉਸ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ ।''

ਚਾਰੇ ਬੱਬਰ ਮਿਹਰ ਸਿੰਘ ਦੇ ਘਰ ਪੁੱਜੇ ਤਾਂ ਕਰਮ ਸਿੰਘ ਨੇ ਪੁਛਿਆ, ''ਅਨੂਪ ਸਿੰਘ ਕਿੱਥੇ ਹੈ ?''

ਪਾਲ ਕੌਰ–ਉਹ ਤਾਂ ਘੇਰਾ ਪੈਂਦੇ ਸਾਰ ਹੀ ਮੇਰੇ ਰੋਕਦੇ ਰੋਕਦੇ ਚਲਾ ਗਿਆ ਸੀ । ਪਤਾ ਨਹੀਂ, ਬਚ ਕੇ ਨਿਕਲ ਗਿਆ ਜਾਂ ਫੜਿਆ ਗਿਆ ।

ਕਰਮ ਸਿੰਘ–ਬੀਬੀ, ਬੜਾ ਮਾੜਾ ਕੰਮ ਹੋਇਆ । ਇਹ ਅੱਜ ਦਾ ਸਾਰਾ ਕਾਰਾ ਉਸ ਦੀ ਬੇਈਮਾਨੀ ਨਾਲ ਹੋਇਆ ਹੈ । ਉਹ ਸਾਥੋਂ ਡਰਦਾ ਹੀ ਨਿਕਲ ਗਿਆ ਹੈ । ਅਸੀਂ ਤਾਂ ਸ਼ਹੀਦ ਹੋਣਾ ਹੀ ਸੀ, ਪਰ ਨਾਲ ਹੀ ਉਸ ਦਾ ਫਾਹਾ ਭੀ ਵਢਿਆ ਜਾਂਦਾ ਤਾਂ ਠੀਕ ਸੀ ।

ਪਾਲ ਕੌਰ–ਜੀ, ਤੁਸੀਂ ਮੈਨੂੰ ਪਹਿਲਾਂ ਸੁਨੇਹਾ ਭੇਜ ਦਿੰਦੇ ਤਾਂ ਮੈਂ ਬਾਹਰ ਦਾ ਕੁੰਡਾ ਮਾਰ ਕੇ ਉਸ ਨੂੰ ਕਦੇ ਨਾ ਨਿਕਲਣ ਦਿੰਦੀ ।

ਕਰਮ ਸਿੰਘ–ਚੰਗਾ ਬੀਬੀ, ਅਸੀਂ ਤਾਂ ਚਲਦੇ ਹਾਂ । ਤੁਸੀਂ ਬੱਬਰ ਜੱਥੇ ਦੀ ਸੇਵਾ ਕਰਦੇ ਰਹੇ ਹੋ, ਇਸ ਵਾਸਤੇ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ । ਤੁਹਾਨੂੰ ਕੋਈ ਤੰਗ ਕਰੇ ਤਾਂ ਆਖ ਦੇਣਾ ਕਿ

ਬੱਬਰ ਹਥਿਆਰ ਦਿਖਾ ਕੇ ਹੇਟੀ ਛੱਕ ਜਾਂਦੇ ਸਨ।

ਐਡੀਟਰ ਨੇ ਅਰਦਾਸਾ ਸੋਧਿਆ ਅਤੇ ਜੈਕਾਰਾ ਛਡ ਕੇ ਪਿੰਡੋਂ ਚੜ੍ਹਦੇ ਵਲ ਦੇ ਪਾਸੇ ਨਿਕਲਦਿਆਂ ਗੋਲੀ ਛੱਡੀ। ਸਮਿੱਥ ਉਸ ਵੇਲੇ ਖੂਹੀ ਤੋਂ ਪਾਣੀ ਪੀ ਰਿਹਾ ਸੀ। ਗੋਲੀ ਦਾ ਖੜਕਾ ਸੁਣ ਕੇ ਉਸ ਦੇ ਮੂੰਹ ਵਿਚ ਦਾ ਘੁਟ ਅੰਦਰ ਨਹੀਂ ਲੰਘਿਆ। "ਯਿਹ ਤੋ ਹਮਾਰੀ ਗੋਲੀ ਨਹੀਂ ਹੈ", ਇਹ ਆਖਦਿਆਂ ਹੀ ਉਹ ਉਧਰ ਨੂੰ ਭੱਜਾ, ਜਿੱਥੇ ਅਨੂਪ ਸਿੰਘ ਫੜ ਕੇ ਬਿਠਾਇਆ ਹੋਇਆ ਸੀ। ਉਸ ਨੇ ਅਨੂਪ ਸਿੰਘ ਦੇ ਠੁਡ ਮਾਰ ਕੇ ਪੁਛਿਆ, "ਸੂਰ ਕੇ ਬੱਚੇ ਤੁਮ ਤੋ ਕਹਿਤੇ ਥੇ, ਬੱਬਰੋਂ ਕੇ ਪਾਸ ਕੋਈ ਗੋਲੀ-ਸਿੱਕਾ ਨਹੀਂ, ਯਿਹ ਗੋਲੀ ਕਹਾਂ ਸੇ ਚਲੀ ਹੈ ?"

ਅਨੂਪ ਸਿੰਘ ਨੇ ਦਸਿਆ, "ਹਜ਼ੂਰ ਇਕ ਅੱਧੀ ਗੋਲੀ ਭਾਵੇਂ ਹੋਰ ਹੋਵੇਗੀ। ਇਕ ਜਾਂ ਦੋ ਗੋਲੀਆਂ ਐਡੀਟਰ ਆਪਣੀ ਜੇਬ ਵਿਚ ਰਖਿਆ ਕਰਦਾ ਸੀ। ਬਸ ਉਹੋ ਹੀ ਉਸ ਪਾਸ ਹਨ, ਹੋਰ ਕੋਈ ਨਹੀਂ।"

ਬੱਬਰ ਬਾਹਰ ਨਿਕਲੇ ਤਾਂ ਮੋਹਰੇ ਇਕ ਸਿਖ ਹੌਲਦਾਰ ਖੜਾ ਸੀ। ਉਸ ਨੇ ਆਲੇ-ਦੁਆਲੇ ਦੇਖ ਕੇ ਆਪਣੇ ਜੁਆਨਾਂ ਨੂੰ ਹੁਕਮ ਦਿਤਾ, "ਇਕ ਪਾਸੇ ਹੋ ਜਾਓ, ਇਨ੍ਹਾਂ ਨੂੰ ਨਿਕਲ ਜਾਣ ਦਿਓ, ਅਸੀਂ ਗੋਰਿਆਂ ਦੇ ਆਖੇ ਕਿਉਂ ਆਪਣੇ ਭਰਾਵਾਂ ਨੂੰ ਮਾਰੀਏ ?"

ਫ਼ੌਜੀ ਇਕ ਪਾਸੇ ਹਟ ਗਏ। ਬੱਬਰ ਵਿਚਦੀ ਹੋ ਕੇ ਅਗੇ ਖੂਹ ਵਲ ਨੂੰ ਹੋਏ। ਓਥੇ ਇਕ ਤੂਤ ਦੀ ਛਾਵੇਂ ਇਕ ਹੋਰ ਗੋਰਾ ਅਫ਼ਸਰ ਬੈਠਾ ਸੀ। ਬੱਬਰਾਂ ਨੂੰ ਸਾਹਮਣੇ ਆਉਂਦੇ ਦੇਖ ਕੇ ਉਸ ਦੀ ਸੁਰਤ ਗੁੰਮ ਹੋ ਗਈ। 'ਹਾਏ ਮਾਰ ਦੀਆ, ਮਾਰ ਦੀਆ' ਦਾ ਰੌਲਾ ਪਾਂਦਾ ਉਹ ਪਰੇ ਨੂੰ ਭੱਜ ਉਠਿਆ। ਉਸ ਨੂੰ ਦੇਖ ਕੇ ਉਸ ਦੇ ਸਿਪਾਹੀ ਭੀ ਉਸ ਦੇ ਨਾਲ ਹੀ ਭੱਜ ਤੁਰੇ। ਭਗਦੜ ਪੈਂਦੀ ਦੇਖ ਕੇ ਸਮਿੱਥ ਬੋਲਿਆ, "ਅਰੇ ਤੁਮ ਕਿਧਰ ਭਾਗ ਚਲੇ ਹੋ ? ਠਹਿਰ ਜਾਓ। ਚਾਰ ਬਹਥਿਆਰੋਂ ਕੇ ਆਗੇ ਭਾਗਤੇ ਤੁਮੇਂ ਸ਼ਰਮ ਨਹੀਂ ਆਤੀ।"

ਸਮਿੱਥ ਬੱਬਰਾਂ ਵਲ ਨੂੰ ਹੋਇਆ ਤਾਂ ਮਹਿੰਦਰ ਸਿੰਘ ਨੇ ਇਕ ਬੰਬ ਜਿਹੜਾ ਕਿ ਉਹ ਕੁਝ ਕੰਮ ਦੇਣ ਵਾਲਾ ਸਮਝ ਕੇ ਨਾਲ ਚੁੱਕ

ਲਿਆਇਆ ਸੀ, ਉਸ ਦੇ ਸਿਪਾਹੀਆਂ ਪੁਰ ਸੁਟਿਆ । ਪਰ ਉਹ ਠੀਕਰ ਬਣ ਕੇ ਰਹਿ ਗਿਆ । ਸਮਿੱਥ ਹੱਸਿਆ : "ਹਮੇਂ ਬੇਕਾਰ ਹੂਏ ਬੰਬੋਂ ਸੇ ਡਰਾਨੇ ਕੀ ਕੋਸ਼ਸ਼ ਨਾ ਕਰੇਂ । ਹਮੇਂ ਮਾਲੂਮ ਹੈ ਕਿ ਤੁਮਾਰੇ ਪਾਸ ਕੋਈ ਚੀਜ਼ ਨਹੀਂ ।"

ਐਡੀਟਰ ਨੇ ਸ਼ਰਮ ਦਿੱਤੀ : ਤਦੇ ਤੈਨੂੰ ਸਾਡੇ ਮੋਹਰੇ ਟੱਪਣ ਦਾ ਹੀਆ ਪੈ ਗਿਆ, ਨਹੀਂ ਤਾਂ ਤੂੰ ਸਾਰੇ ਸਿਪਾਹੀਆਂ ਦੇ ਪਿਛੇ ਲੁਕਿਆ ਨਾ ਹੁੰਦਾ ।

ਸਮਿੱਥ : ਕਰਮ ਸਿੰਘ ਹਮ ਮਾਨਤਾ ਹੈ ਕਿ ਤੁਮ ਲੋਕ ਬੜੇ ਬਹਾਦਰ ਹੋ, ਲੇਕਿਨ ਅਬ ਤੋ ਅਕਲ ਸੇ ਕਾਮ ਲੇਨਾ ਚਾਹੀਏ । ਅਗਰ ਤੁਮ ਅਪਨੇ ਆਪ ਕੋ ਹਮਾਰੇ ਹਵਾਲੇ ਕਰ ਦੋ, ਤੋ ਹਮ ਤੁਮਾਰੀ ਜਾਨ-ਬਖ਼ਸ਼ੀ ਕਰਵਾ ਦੇਗਾ ।

ਐਡੀਟਰ : ਤਾਂ ਤੈਨੂੰ ਅਜੇ ਪਤਾ ਨਹੀਂ ਅਸੀਂ ਕੌਣ ਹਾਂ, ਨਹੀਂ ਤਾਂ ਤੂੰ ਇਹੋ ਜਿਹੀਆਂ ਗੱਲਾਂ ਨਾ ਕਰਦਾ ।

ਸਮਿੱਥ : ਹਮੇਂ ਪਤਾ ਹੈ, ਤੁਮ ਬੱਬਰ ਹੋ । ਮਗਰ ਅਬ ਤੁਮ ਕਿਆ ਕਰ ਸਕਤੇ ਹੋ ?

ਐਡੀਟਰ : ਅਸੀਂ ਉਹੋ ਕੁਝ ਕਰਾਂਗੇ ਜੋ ਅਸੀਂ ਅੱਜ ਤਕ ਕਹਿੰਦੇ ਰਹੇ ਹਾਂ । ਮੈਂ ਉਸ ਪਰਚੇ ਦਾ ਐਡੀਟਰ ਹਾਂ ਜਿਸ ਦਾ ਮੁਖ ਨਾਹਰਾ ਸੀ–'ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤੁ । ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ।" ਅੱਜ ਮੈਂ ਦੁਨੀਆ ਨੂੰ ਇਨ੍ਹਾਂ ਸ਼ਬਦਾਂ ਦਾ ਅਮਲੀ ਅਰਥ ਦੱਸਾਂਗਾ ।

ਸਮਿੱਥ : ਤੁਮ ਨੇ ਬਹੁਤ ਕੁਛ ਲਿਖਾ, ਔਰ ਬਹੁਤ ਕੁਛ ਕੀਆ । ਮਗਰ ਅਬ ਜਬ ਤੁਮਾਰੇ ਪਾਸ ਕੋਈ ਹਥਿਆਰ ਨਹੀਂ, ਤੋ ਲੜੋਗੇ ਕਿਸ ਚੀਜ਼ ਸੇ ?

ਐਡੀਟਰ : ਜ਼ਰਾ ਕੁ ਸਾਡੇ ਲਾਗੇ ਆ, ਫਿਰ ਦੱਸ ਦੇਂਦੇ ਹਾਂ, ਖ਼ਾਲੀ ਹੱਥੀਂ ਭੀ ਕਿਵੇਂ ਲੜੀਦਾ ਹੈ ।

ਸਮਿੱਥ : ਜ਼ਿਦ ਮਤ ਕਰੋ, ਯਿਹ ਜਾਨ ਬੜੀ ਕੀਮਤੀ ਹੈ, ਇਸੇ

ਮੁਫ਼ਤ ਮੇਂ ਨ ਗੰਵਾਓ।

ਐਡੀਟਰ : ਸਾਨੂੰ ਨਸੀਅਤਾਂ ਕਰਦਾ ਏਂ, ਤੂੰ ਹੀ ਜ਼ਿਦ ਛਡ ਦੇ ਤੇ ਪਿਛਾਂਹ ਮੁੜ ਜਾ।

ਸਮਿੱਥ : ਮੈਂ ਕੈਸੇ ਵਾਪਸ ਜਾਊਂ ? ਮੁਝੇ ਤੋ ਸਰਕਾਰ ਨੇ ਤੁਮਾਰੀ ਗ੍ਰਿਫ਼ਤਾਰੀ ਕਾ ਹੁਕਮ ਦੇ ਕਰ ਭੇਜਾ ਹੈ। ਮੈਂ ਤੋ ਹੁਕਮ ਕਾ ਬੰਧਾ ਹੂੰ। ਅਗਰ ਮੈਂ ਅਪਨੀ ਮਰਜ਼ੀ ਸੇ ਆਤਾ ਤੋ ਵਾਪਸ ਚਲਾ ਜਾਤਾ।

ਐਡੀਟਰ : ਅਸੀਂ ਭੀ ਕਿਸੇ ਦੇ ਹੁਕਮ ਦੇ ਬੰਨ੍ਹੇ ਹੋਏ ਹਾਂ। ਸਾਨੂੰ ਇਹ ਬੱਬਰ ਜੱਥੇ ਅਤੇ ਗੁਰਬਾਣੀ ਦਾ ਹੁਕਮ ਹੈ ਕਿ ਜੀਊਂਦੇ-ਜੀਅ ਕਦੇ ਦੁਸ਼ਮਨ ਮੂਹਰੇ ਹਥਿਆਰ ਨਹੀਂ ਰਖਣੇ।

ਸਮਿੱਥ : ਦੇਖੋ, ਬੇਵਕੂਫ਼ੀ ਨਾ ਕਰੋ। ਮੈਂ ਤੁਮ ਕੋ ਜ਼ਿੰਦਾ ਗ੍ਰਿਫ਼ਤਾਰ ਕਰ ਕੇ ਹੀ ਰਹੂੰਗਾ।

ਐਡੀਟਰ : ਅੱਛਾ, ਬਕਵਾਸ ਨਾ ਕਰ, ਜਿਹੜਾ ਤੇਰੇ ਵਿਚ ਜ਼ੋਰ ਹੈ, ਲਾ ਦੇਖ।

ਚੌਹਾਂ ਬੱਬਰਾਂ ਨੇ ਕਿਰਪਾਨਾਂ ਸੂਤ ਕੇ ਜੈਕਾਰਾ ਛੱਡ ਕੇ ਸਮਿੱਥ ਦੀ ਟੁਕੜੀ ਪੁਰ ਹਮਲਾ ਕੀਤਾ। ਸਮਿੱਥ ਨੇ ਟੁਕੜੀ ਪਿਛਾਂਹ ਹਟਾ ਲਈ। ਬੱਬਰ ਦੱਖਣ ਵਲ ਦੀ ਉੱਚੀ ਵੱਟ ਦੇ ਪਿੱਛੇ ਪਿੱਛੇ ਹੋ ਕੇ ਲਹਿੰਦੇ ਵਲ ਨੂੰ ਹੋ ਤੁਰੇ। ਸਮਿੱਥ ਦੇ ਹੁਕਮ ਅਨੁਸਾਰ ਸਿਪਾਹੀਆਂ ਨੇ ਬੱਬਰਾਂ ਉਦਾਲੇ ਪੰਦਰ੍ਹਾਂ ਵੀਹ ਕਰਮ ਹਟਵਾਂ ਘੇਰਾ ਪਾ ਲਿਆ। ਬੱਬਰ ਜਿਧਰ ਨੂੰ ਪੈਂਦੇ, ਉਧਰਲੇ ਸਿਪਾਹੀ ਪਿਛਾਂਹ ਹਟ ਜਾਂਦੇ ਅਤੇ ਦੂਜੇ ਪਾਸੇ ਦੇ ਪਿਛੇ ਚੜ੍ਹ ਆਂਦੇ। ਇਸ ਤਰ੍ਹਾਂ ਘੰਟਾ ਡੇਢ ਘੰਟਾ ਨਿਕਲ ਗਿਆ।

ਸਮਿੱਥ ਨੇ ਬੱਬਰਾਂ ਨੂੰ ਅਲਟੀਮੇਟਮ ਦਿੱਤਾ : ਮੈਂ ਅੱਜ ਬਾਰ੍ਹਾਂ ਵਜੇ ਤੋਂ ਪਹਿਲਾਂ ਪਹਿਲਾਂ ਤੁਹਾਨੂੰ ਗ੍ਰਿਫ਼ਤਾਰ ਕਰਨਾ ਹੈ। ਜੇ ਅਜਿਹਾ ਨਾ ਹੋਇਆ ਤਾਂ ਗੋਲੀ ਦਾ ਹੁਕਮ ਦਿੱਤਾ ਜਾਵੇਗਾ। ਤੁਸੀਂ ਅਜੇ ਭੀ ਮੇਰਾ ਕਹਿਣਾ ਮੰਨ ਕੇ ਆਪਣੀ ਜਾਨ ਬਚਾ ਲਓ।

ਕਰਮ ਸਿੰਘ ਐਡੀਟਰ ਨੇ ਉੱਤਰ ਦਿੱਤਾ : ਜਿਹੜਾ ਗੀਦੀ ਚਾਰ ਆਦਮੀਆਂ ਨੂੰ ਫੜਨ ਲਈ ਦੋ ਹਜ਼ਾਰ ਹਥਿਆਰਬੰਦ ਫ਼ੌਜ ਚਾੜ੍ਹ

ਕੇ ਲਿਆਉਂਦਾ ਹੈ, ਮੈਂ ਉਸ ਨਾਲ ਵਧੇਰੇ ਗੱਲ ਕਰਨਾ ਭੀ ਬੱਬਰੀ ਸ਼ਾਨ ਦੇ ਵਿਰੁੱਧ ਸਮਝਦਾ ਹਾਂ, ਤੇਰਾ ਜੋ ਜੀ ਕਰਦਾ ਹੈ, ਕਰ ਲੈ। ਪਰ ਜਿਸ ਵਕਤ ਤਕ ਜਾਨ ਵਿਚ ਜਾਨ ਹੈ, ਤੇਰਾ ਅਪਵਿੱਤਰ ਹੱਥ ਸਾਡੇ ਸਰੀਰ ਨੂੰ ਨਹੀਂ ਛੋਹ ਸਕਦਾ। "ਲੜਨਾ, ਮਰਨਾ, ਜੀਤਨਾ, ਯਿਹ ਸੁਭਟਨ ਕੀ ਕਾਰ। ਸੂਰਾ ਮਰੇ ਏਕ ਬਾਰ ਕੈਚੰਮ ਮਰੇ ਬਾਰ ਬਾਰ।"

ਬੱਬਰਾਂ ਨੇ ਸੋਚਿਆ ਕਿ ਆਖ਼ਰ ਗੋਲੀ ਦਾ ਹੁਕਮ ਤਾਂ ਹੋ ਜਾਣਾ ਹੈ, ਇਸ ਲਈ ਹੋ ਸਕੇ ਤਾਂ ਸਤਵੀਂ ਪਾਤਸ਼ਾਹੀ ਦੇ ਚਰਨਾਂ ਵਿਚ ਜਾ ਕੇ ਸ਼ਹੀਦ ਹੋਈਏ। ਇਸ ਮਕਸਦ ਨੂੰ ਮੁਖ ਰਖ ਕੇ ਬੱਬਰਾਂ ਨੇ ਗੁਰਦੁਆਰੇ ਵਲ ਨੂੰ ਧਾਈ ਕੀਤੀ।

ਫ਼ਤਹ ਖ਼ਾਂ ਰਸਾਲਦਾਰ, ਜੋ ਐਡੀਸ਼ਨਲ ਪੁਲਸ ਦਾ ਥਾਣੇਦਾਰ ਸੀ, ਪਿੰਡ ਦੁੱਗ ਦੇ ਲਾਗੇ ਖੜੋਤਾ ਸੀ। ਬੱਬਰਾਂ ਨੂੰ ਤੇਜ਼ੀ ਨਾਲ ਜਾਂਦੇ ਦੇਖ ਉਸ ਨੇ ਗੁਰਦੁਆਰੇ ਦੇ ਸਾਹਮਣੇ ਚੋਅ ਦਾ ਕੰਢਾ ਜਾ ਮਲਿਆ। ਚੋਅ ਪਾਣੀ ਨਾਲ ਭਰਿਆ ਵਗ ਰਿਹਾ ਸੀ। ਬੱਬਰਾਂ ਨੇ ਦੂਜੇ ਕੰਢੇ ਲਗਣ ਵਾਸਤੇ ਚੋਅ ਵਿਚ ਛਾਲਾਂ ਮਾਰ ਦਿਤੀਆਂ।

ਸਮਿੱਥ ਨੇ ਸੋਚਿਆ ਕਿ ਜੇ ਬੱਬਰ ਪਰਲੇ ਕੰਢੇ ਲਗ ਗਏ ਤਾਂ ਉਹਨਾਂ ਨੇ ਘਾਹ-ਬੂਟ ਵਿਚ ਦੀ ਹੋ ਕੇ ਗੁਰਦੁਆਰ ਵਿਚ ਜਾ ਵੜਨਾ ਹੈ। ਓਥੇ ਉਹਨਾਂ ਪੁਰ ਗੋਲੀ ਚਲਾਣੀ ਮੁਸ਼ਕਲ ਹੋ ਜਾਵੇਗੀ। ਉਸ ਨੇ ਟੋਪੀ ਉਤਾਰ ਕੇ ਹਵਾ ਵਿਚ ਹਿਲਾਈ। ਤਰਦਿਆਂ ਬੱਬਰਾਂ ਪੁਰ ਮੀਂਹ ਵਾਂਗ ਗੋਲੀ ਵਰ੍ਹਨ ਲੱਗੀ। ਉਦੈ ਸਿੰਘ ਤੇ ਮਹਿੰਦਰ ਸਿੰਘ ਪਰਲੇ ਕੰਢੇ ਜਾਣ ਤੋਂ ਪਹਿਲਾਂ ਪਹਿਲਾਂ ਹੀ ਛਾਨਣੀ ਹੋ ਗਏ। ਕਰਮ ਸਿੰਘ ਐਡੀਟਰ ਭੀ ਸਖ਼ਤ ਜ਼ਖ਼ਮੀ ਹੋ ਚੁੱਕਾ ਸੀ। ਪਰਲੇ ਕੰਢੇ ਲਗਦਿਆਂ ਹੀ ਉਸ ਨੇ ਆਖ਼ਰੀ ਗੋਲੀ ਫ਼ਤਹ ਖ਼ਾਂ ਪੁਰ ਛੱਡੀ, ਪਰ ਉਹ ਨੀਵਾਂ ਹੋ ਕੇ ਬਚ ਗਿਆ। ਸਾਰੇ ਰਸਾਲੇ ਨੇ ਐਡੀਟਰ ਪੁਰ ਗੋਲੀਆਂ ਦੀ ਵਰਖਾ ਕਰ ਦਿੱਤੀ ਅਤੇ ਉਹ ਕੰਢੇ ਪੁਰ ਸ਼ਹੀਦ ਹੋ ਗਏ।

ਬਿਸ਼ਨ ਸਿੰਘ ਮਾਂਗਟ ਜ਼ਖ਼ਮੀ ਹੋ ਕੇ ਰਿੜ੍ਹਦਾ ਰਿੜ੍ਹਦਾ ਗੁਰ-

ਦੁਆਰੇ ਦੇ ਚੜ੍ਹਦੇ ਪਾਸੇ ਜਾ ਨਿਕਲਿਆ। ਚੌਥੇ ਬੱਬਰ ਦੀ ਲਾਸ਼ ਨਾ ਦੇਖ ਕੇ ਉਸ ਦੀ ਭਾਲ ਹੋਣ ਲੱਗੀ। ਫ਼ਤਹ ਖ਼ਾਂ ਨੇ ਕਾਹੀ ਅਤੇ ਨੜਿਆਂ ਵਿਚ ਕੁਝ ਹਿਲਜੁਲ ਹੁੰਦੀ ਦੇਖ ਕੇ ਦੋ ਘੋੜ-ਸਵਾਰ ਉਧਰ ਨੂੰ ਭੇਜੇ। ਬਿਸ਼ਨ ਸਿੰਘ ਸਖ਼ਤ ਨਿਢਾਲ ਹੋ ਚੁੱਕਾ ਸੀ, ਪਰ ਸਵਾਰਾਂ ਨੂੰ ਦੇਖ ਕੇ ਉਸ ਨੂੰ ਰੋਹ ਚੜ੍ਹ ਗਿਆ। 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਛਡ ਕੇ ਬਿਸ਼ਨ ਸਿੰਘ ਜ਼ੋਰ ਨਾਲ ਉਠਿਆ ਅਤੇ ਇਕ ਸਵਾਰ ਪੁਰ ਕਿਰਪਾਨ ਚਲਾਈ। ਘੋੜ-ਸਵਾਰ ਦੇ ਪੱਟ ਪੁਰ ਕਿਰਪਾਨ ਵੱਜੀ ਅਤੇ ਉਹ 'ਹਾਇ ਰੱਬਾ' ਕਹਿ ਕੇ, ਬੇਹੋਸ਼ ਹੋ ਘੋੜੇ ਪੁਰੋਂ ਥਲੇ ਜਾ ਪਿਆ। ਪਰ ਬਿਸ਼ਨ ਸਿੰਘ ਭੀ ਜ਼ਖ਼ਮੀ ਹੋਣ ਕਰਕੇ ਡਿਗ ਪਿਆ। ਦੂਜੇ ਸਵਾਰ ਨੇ ਉਪਰੋਂ ਤਿੰਨ ਚਾਰ ਫ਼ੈਰ ਕਰ ਦਿੱਤੇ। ਬਿਸ਼ਨ ਸਿੰਘ ਭੀ ਸਦਾ ਦੀ ਨੀਂਦੇ ਸੌਂ ਗਿਆ।

ਬੱਬਰ ਆਗੂਆਂ ਦੀ ਸ਼ਹੀਦੀ ਤੋਂ ਬਾਅਦ ਪਿੰਡ ਦੀ ਤਲਾਸ਼ੀ ਲਈ ਗਈ। ਸ਼ਿਵ ਸਿੰਘ, ਉਸ ਦੇ ਬਾਪ ਅਤੇ ਮਿਹਰ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਪੁਲਸ ਡੁਮੇਲੀ ਵਲੋਂ ਆਂਦੀ ਹੋਈ ਦੋ ਤਿੰਨ ਰਾਹੀਆਂ ਨੂੰ ਗ੍ਰਿਫ਼ਤਾਰ ਕਰ ਲਿਆਈ ਸੀ। ਜਦ ਉਨ੍ਹਾਂ ਨੂੰ ਉਠ ਜਾਣ ਦੀ ਛੁੱਟੀ ਦਿਤੀ ਗਈ ਤਾਂ ਵੱਡਾ ਕਰਤਾਰ ਸਿੰਘ ਡੁਮੇਲੀ, ਜੋ ਲੋਕਾਂ ਵਿਚ ਉਹਨਾਂ ਦੇ ਲਾਗੇ ਹੀ ਬੈਠਾ ਸੀ, ਉਨ੍ਹਾਂ ਦੇ ਨਾਲ ਹੀ ਚੁਪ ਕੀਤਾ ਉਠ ਗਿਆ।

ਧੰਨ ਹਨ ਇਹ ਬੱਬਰ ਸ਼ਹੀਦ !
ਜਿਨ੍ਹਾਂ ਨੇ ਆਪਣੇ ਪ੍ਰਣਾਂ ਨੂੰ ਸਿਰ ਦੇ ਕੇ ਨਿਭਾਇਆ !
ਸ਼ਹੀਦੀਆਂ ਪਰਾਪਤ ਕਰ ਕੇ ਅਮਰ ਹੋ ਗਏ !!

ਲਾਹਨਤ ਹੈ ਅਨੂਪ ਸਿੰਘ ਗ਼ਦਾਰ ਨੂੰ !
ਜਿਹੜਾ ਜੀਊਂਦਾ ਮਰ ਗਿਆ !
ਸਦਾ ਲਈ ਮਰ ਗਿਆ !!

## ਦੂਜਾ ਸਾਕਾ

# ਧੰਨਾ ਸਿੰਘ ਦੀ ਅਦੁੱਤੀ ਸ਼ਹੀਦੀ

ਜੁਆਲਾ ਸਿੰਘ ਅਤੇ *ਬੇਲਾ ਸਿੰਘ ਦੋ ਭਰਾ ਪਿੰਡ ਜਿਆਨ ਜ਼ਿਲਾ ਹੁਸ਼ਿਆਰਪੁਰ ਦੇ ਰਹਿਣ ਵਾਲੇ ਸਨ। ਬੇਲਾ ਸਿੰਘ ਨੇ ਕੈਨੇਡਾ ਵਿਚ ਦੋ ਗ਼ਦਰੀ ਦੇਸ਼ ਭਗਤਾਂ : ਭਾਈ ਭਾਗ ਸਿੰਘ ਅਤੇ ਬਤਨ ਸਿੰਘ ਨੂੰ ਗੁਰ-ਦੁਆਰਾ ਵੈਨਕੋਵਰ ਅੰਦਰ ਗੋਲੀ ਨਾਲ ਮਾਰ ਦਿੱਤਾ ਸੀ। ਗ਼ਦਰ ਪਾਰਟੀ ਨੇ ਇਸ ਦਾ ਫ਼ਸਤਾ ਉਧਰ ਹੀ ਮੁਕਾ ਦੇਣਾ ਸੀ, ਪਰ ਇਹ ਅੰਗਰੇਜ਼ੀ ਸੀ. ਆਈ. ਡੀ. ਦੀ ਮਦਦ ਨਾਲ ਬਚ-ਬਚਾ ਕੇ ਪੰਜਾਬ ਮੁੜ ਆਇਆ ਸੀ। ਏਧਰ ਆ ਕੇ ਉਹ ਆਪਣੇ ਆਪ ਨੂੰ ਕੌਮੀ ਲਹਿਰ ਦਾ ਹਮਦਰਦ ਦਸਦਾ ਸੀ ਅਤੇ ਵੈਨਕੋਵਰ ਗੁਰਦੁਆਰੇ ਵਾਲੀ ਘਟਨਾ ਨੂੰ ਜ਼ਾਤੀ ਦੁਸ਼ਮਨੀ ਪਰਗਟ ਕਰਦਾ ਸੀ।

ਜੁਆਲਾ ਸਿੰਘ ਭੀ ਬੇਲਾ ਸਿੰਘ ਵਾਂਗ ਬਹੁਤ ਚਲਾਕ ਆਦਮੀ ਸੀ। ਉਹ ਬੇਲਾ ਸਿੰਘ ਨਾਲੋਂ ਭੀ ਉੱਤੋਂ ਦੀ ਹੋ ਕੇ ਦਸਣਾ ਚਾਹੁੰਦਾ ਸੀ। ਉਸ ਨੇ ਬੇਲਾ ਸਿੰਘ ਨੂੰ ਆਖਿਆ, "ਤੈਂ ਦੋ ਆਦਮੀਆਂ ਨੂੰ ਮਾਰਿਆ ਤਾਂ ਜ਼ਰੂਰ ਸੀ, ਪਰ ਇਹ ਕੰਮ ਜ਼ਾਹਰਾ ਕਰਨ ਕਰਕੇ ਤੂੰ ਹੁਣ ਗ਼ੱਦਾਰ ਗਿਣਿਆ ਜਾਂਦਾ ਏਂ। ਮੇਰੇ ਹੱਥ ਦੇਖੀਂ, ਮੈਂ ਭੀ ਘਟੋ-ਘਟ ਦੋਂਹ ਦੀ ਜਾਨ ਲਵਾਂਗਾ, ਪਰ ਨਾਲ ਹੀ ਆਪਣੇ ਆਪ ਨੂੰ ਸੱਚਾ-ਸੁੱਚਾ ਭੀ ਸਾਬਤ ਕਰਾਂਗਾ।"

ਉਸ ਨੇ ਦਿਖਾਵਾ ਕੀਤਾ ਕਿ ਉਹ ਬੇਲਾ ਸਿੰਘ ਨਾਲ ਉਸ ਦੀ ਗ਼ਦਾਰੀ ਕਰਕੇ ਨਰਾਜ਼ ਸੀ ਅਤੇ ਆਪਣੇ ਭਰਾ ਦਾ ਲਾਇਆ ਕਲੰਕ ਧੋਣ ਦਾ ਚਾਹਵਾਨ ਸੀ। ਇਸ ਕਰਕੇ ਉਹ ਹਰ ਵੇਲੇ ਅਕਾਲੀਆਂ ਦੀਆਂ ਸਿਫ਼ਤਾਂ ਤੇ ਹਕੂਮਤ ਦੀ ਨਿਖੇਧੀ, ਆਏ ਗਏ ਅਕਾਲੀ ਦੀ ਸੇਵਾ

---

*ਬੇਲਾ ਸਿੰਘ ਗ਼ਦਾਰ ਨੂੰ ਮਗਰੋਂ ਇਕ ਦੇਸ਼-ਭਗਤ ਹਰੀ ਸਿੰਘ ਸੂੰਢ ਨੇ ਪਾਰ ਬੁਲਾ ਕੇ ਇਸ ਨੂੰ ਗ਼ਦਾਰੀ ਦੀ ਸਜ਼ਾ ਦਿੱਤੀ ਸੀ।

ਅਤੇ ਬੱਬਰਾਂ ਦੀ ਸਹਾਇਤਾ ਕਰਦਾ ਹੁਦਾ ਸੀ। ਇਸ ਤਰ੍ਹਾਂ ਉਸ ਨੇ ਕਈ ਬੱਬਰਾਂ ਦੀ ਹਮਦਰਦੀ ਜਿੱਤ ਲਈ ਅਤੇ ਕਈ ਬੱਬਰ ਆਗੂ ਉਸ ਨੂੰ ਮਿਲਣ ਤੇ ਉਸ ਪਾਸ ਠਹਿਰਨ ਲਗ ਪਏ ਸਨ।

ਜਦ ਬੂਬੇਲੀ ਵਿਚ ਬੱਬਰ ਆਗੂ ਸ਼ਹੀਦ ਹੋ ਗਏ ਤਾਂ ਵੱਡੇ ਆਗੂਆਂ ਵਿਚੋਂ ਧੰਨਾ ਸਿੰਘ ਬਹਿਬਲਪੁਰ ਅਤੇ ਦੂਜਾ ਮਸ਼ਹੂਰ ਬੱਬਰ ਦਲੀਪਾ ਧਾਮੀਆ ਬਾਹਰ ਰਹਿ ਗਏ ਸਨ। ਇਨ੍ਹਾ ਦੋਹਾਂ ਦਾ ਜੁਆਲਾ ਸਿੰਘ ਪਾਸ ਬਹੁਤ ਆਉਣ ਜਾਣ ਸੀ। ਜੁਆਲਾ ਸਿੰਘ ਨੇ ਉਨ੍ਹਾਂ ਨੂੰ ਕੁਝ ਚਿਰ ਬਾਰ ਨਿਕਲ ਜਾਣ ਦੀ ਸਲਾਹ ਦਿੱਤੀ। ਦੋਹਾਂ ਨੇ ਉਸ ਦੀ ਸਲਾਹ ਮੰਨ ਲਈ। ਉਹ ਪਹਿਲਾਂ ਦਲੀਪੇ ਨੂੰ ਬਾਰ ਵਲ ਲੈ ਗਿਆ ਅਤੇ ਉਸ ਨੂੰ ਉਧਰ ਮੀਆਂ ਚੰਨੂੰ ਵਿਚ ਗ੍ਰਿਫਤਾਰ ਕਰਵਾ ਕੇ ਆਪ ਪਿੰਡ ਜਿਆਨ ਮੁੜ ਆਇਆ।

ਧੰਨਾ ਸਿੰਘ ੨੪ ਅਕਤੂਬਰ ੧੯੨੩ ਨੂੰ ਜੁਆਲਾ ਸਿੰਘ ਪਾਸ ਉਸ ਦੇ ਪਿੰਡ ਦਲੀਪੇ ਦੀ ਗ੍ਰਿਫਤਾਰੀ ਦਾ ਪਤਾ ਲੈਣ ਪੁੱਜਾ। ਜੁਆਲਾ ਸਿੰਘ ਨੇ ਅਫਸੋਸਿਆ ਜਿਹਾ ਮੂੰਹ ਬਣਾ ਕੇ ਐਵੇਂ ਗੱਲ ਘੜ ਸੁਣਾਈ: "ਯਾਰ ਕੀ ਦਸੀਏ, ਦਲੀਪਾ ਤਾਂ ਮੁੰਡਾ ਹੀ ਹੋ ਨਿਕਲਿਆ। ਮੇਰੇ ਰੋਕਦੇ ਰੋਕਦੇ ਉਹ ਮੈਨੂੰ ਗੱਡੀ ਚੜ੍ਹਾਉਣ ਆ ਗਿਆ। ਟੇਸ਼ਣ ਪੁਰ ਪੁਲਸ ਦੇਖ ਕੇ ਉਸ ਨੂੰ ਪਿਛਾਂਹ ਮੁੜ ਜਾਣ ਲਈ ਕਿਹਾ ਤਾਂ ਉਸ ਨੇ ਕੋਈ ਪਰਵਾਹ ਨਾ ਕੀਤੀ। ਜਦੋਂ ਮੈਂ ਬਹੁਤ ਹੀ ਜ਼ੋਰ ਦਿੱਤਾ ਤਾਂ ਮੇਰੇ ਕੋਲ ਜਾ ਕੇ ਟੇਸਣ ਲਾਗੇ ਤੰਦੂਰ ਪੁਰ ਗੱਲਾਂ ਮਾਰਨ ਲਗ ਪਿਆ ਕਿ ਉਹ ਬੱਬਰ ਹੈ। ਇਕ ਪੁਲਸੀਆ ਕਿਤੇ ਲਾਗੇ ਬੈਠਾ ਗੱਲਾਂ ਸੁਣਦਾ ਸੀ, ਉਸ ਨੇ ਪੁਲਸ ਨੂੰ ਨਾਲ ਲਿਜਾ ਕੇ ਗ੍ਰਿਫਤਾਰ ਕਰ ਲਿਆ। ਉਸ ਦਿਨ ਮੈਨੂੰ ਭੀ ਟੇਸ਼ਣ ਪੁਰ ਪੁਲਸ ਨੇ ਦੇਖ ਲਿਆ ਸੀ, ਇਸ ਲਈ ਮੇਰੀ ਭੀ ਪੁੱਛ-ਗਿਛ ਹੋਣ ਲਗ ਪਈ ਏ। ਤੂੰ ਭੀ ਏਥੇ ਘਰ ਨਾ ਠਹਿਰ। ਰੋਟੀ ਖਾ ਲੈ ਅਤੇ ਬਾਹਰ ਸਾਡੀ ਕਮਾਦੀਂ ਚਲ ਬੈਠ। ਮੈਂ ਤੇਰਾ ਕਲ੍ਹ ਨੂੰ ਕਿਸੇ ਹੋਰ ਥਾਂ ਬੰਦੋਬਸਤ ਕਰ ਦਿਆਂਗਾ।"

ਇਸ ਤਰ੍ਹਾਂ ਉਸ ਨੇ ਆਪਣੇ ਪੁਰ ਧੰਨਾ ਸਿੰਘ ਦਾ ਸ਼ੱਕ ਨ

ਹੋਣ ਦਿੱਤਾ। ਜੁਆਲਾ ਸਿੰਘ ਉਸ ਨੂੰ ਰੋਟੀ ਖੁਆ ਕੇ ਆਪਣੀ ਕਮਾਦੀਂ ਬਿਠਾ ਆਇਆ। ਆਪ ਸਿੱਧਾ ਮਾਹਲਪੁਰ ਥਾਣੇ ਗਿਆ। ਉੱਥੋਂ ਥਾਣੇਦਾਰ ਗੁਲਜ਼ਾਰਾ ਸਿੰਘ ਅਤੇ ਜੁਆਲਾ ਸਿੰਘ ਹੁਸ਼ਿਆਰਪੁਰ ਮਿਸਟਰ ਹੌਰਟਨ ਸੁਪ੍ਰੰਟੈਂਡੰਟ ਪੁਲੀਸ ਪਾਸ ਪੁੱਜੇ। ਜੁਆਲਾ ਸਿੰਘ ਨੇ ਸੁਪ੍ਰੰਟੈਂਡੰਟ ਨੂੰ ਦਸਿਆ, "ਧੰਨਾ ਸਿੰਘ ਅਜ ਮੇਰੇ ਪਾਸ ਹੈ, ਪਰ ਮੈਂ ਉਸ ਨੂੰ ਆਪਣੇ ਪਾਸੋਂ ਗ੍ਰਿਫ਼ਤਾਰ ਨਹੀਂ ਕਰਾਣਾ ਚਾਹੁੰਦਾ, ਕਿਉਂਕਿ ਇਸ ਤਰ੍ਹਾਂ ਮੇਰਾ ਭੇਦ ਖੁਲ੍ਹ ਜਾਵੇਗਾ। ਜੇ ਹੁਕਮ ਹੋਵੇ ਤਾਂ ਮੈਂ ਉਸ ਨੂੰ ਭੀ ਬਾਰ ਵਿਚ ਲਿਜਾ ਕੇ ਗ੍ਰਿਫ਼ਤਾਰ ਕਰਵਾ ਸਕਦਾ ਹਾਂ।"

ਹੌਰਟਨ ਨੇ ਕਿਹਾ—ਇਸ ਤਰ੍ਹਾਂ ਹਮ ਕੋ ਪੂਰੀ ਨੇਕਨਾਮੀ ਨਹੀਂ ਮਿਲੇਗੀ। ਮੈਂ ਉਸ ਕੋ ਜ਼ਿਲਾ ਹੁਸ਼ਿਆਰਪੁਰ ਕੇ ਅੰਦਰ ਹੀ ਪਕੜਨਾ ਚਾਹਤਾ ਹੂੰ।

ਜੁਆਲਾ ਸਿੰਘ ਨੇ ਕੁਝ ਦੇਰ ਸੋਚ ਕੇ ਉੱਤਰ ਦਿੱਤਾ—ਚੰਗਾ ਹਜ਼ੂਰ, ਇੰਜ ਹੀ ਸਹੀ, ਪਰ ਕਲ੍ਹ ਰਾਤ ਨੂੰ। ਮੇਰਾ ਇਕ ਕਰਮ ਸਿੰਘ ਨਾਉਂ ਦਾ ਮਾੜਾ ਜਿਹਾ ਰਿਸ਼ਤੇਦਾਰ ਮੰਨਣਹਾਨ ਹੈ। ਉਸ ਨਾਲ ਮੈਂ ਗੱਲ ਕੀਤੀ ਹੋਈ ਹੈ। ਉਹ ਤੇ ਮਾਲਾ ਸਿੰਘ, ਲੱਖਾ ਸਿੰਘ ਤੇ ਈਸ਼ਰ ਸਿੰਘ ਬਹਿਬਲਪੁਰ ਧੰਨਾ ਸਿੰਘ ਦੀ ਗ੍ਰਿਫ਼ਤਾਰੀ ਵਿਚ ਮੇਰੀ ਮਦਦ ਕਰ ਸਕਦੇ ਹਨ।

ਹੌਰਟਨ: ਨਹੀਂ, ਨਹੀਂ, ਉਸੇ ਆਜ ਹੀ ਗ੍ਰਿਫ਼ਤਾਰ ਕਰਵਾ ਦੋ। ਸ਼ਾਇਦ ਕਲ੍ਹ ਕੋ ਵੁਹ ਤੁਮਾਰੀ ਬਾਤ ਹੀ ਨਾ ਮਾਨੇ।

ਜੁਆਲਾ ਸਿੰਘ: ਤੁਸੀਂ ਕੋਈ ਫ਼ਿਕਰ ਨਾ ਕਰੋ ਸਾਹਬ, ਮੈਂ ਜ਼ਿਮੇਵਾਰ ਹਾਂ। ਉਸ ਨੇ ਤਾਂ ਮੈਨੂੰ ਕੁਝ ਦਿਨ ਕਟਾਉਣ ਲਈ ਅਗੇ ਹੀ ਕਿਹਾ ਹੋਇਆ ਏ ਅਤੇ ਮੈਂ ਉਸ ਨਾਲ ਪੱਕੀ ਕਰ ਆਇਆ ਹਾਂ। ਉਹ ਖ਼ੁਦ ਭੀ ਕਰਮ ਸਿੰਘ ਪੁਰ ਪੂਰਾ ਇਤਬਾਰ ਕਰਦਾ ਹੈ।

੨੫ ਅਕਤੂਬਰ ੧੯੨੩ ਰਾਤ ਦੇ ਬਾਰ੍ਹਾਂ ਵਜੇ ਦਾ ਪ੍ਰੋਗਰਾਮ ਪੱਕਾ ਕਰ ਕੇ ਜੁਆਲਾ ਸਿੰਘ ਸ਼ਾਮ ਨੂੰ ਪਿੰਡ ਵਾਪਸ ਆ ਗਿਆ। ਰਾਤ ਨੂੰ ਤਕੜੀ ਰਾਤ ਗਏ ਧੰਨਾ ਸਿੰਘ ਨੂੰ ਅੰਨ-ਪਾਣੀ ਛਕਾਇਆ। ਮਗਰੋਂ

ਗੱਲਾਂ ਬਾਤਾਂ ਵਿਚ ਅੱਧੀ ਰਾਤ ਕਰ ਦਿੱਤੀ। ਫੇਰ ਵੱਡੇ ਤੜਕੇ ਜੁਆਲਾ ਸਿੰਘ ਨੇ ਧੰਨਾ ਸਿੰਘ ਨੂੰ ਜਗਾ ਲਿਆ, ਦੋਵੇਂ ਮੰਨਣਹਾਨੇ ਕਰਮ ਸਿੰਘ ਪਾਸ ਪਹੁੰਚੇ। ਕਰਮ ਸਿੰਘ ਨੇ ਉਹਨਾਂ ਨੂੰ ਆਪਣੀ ਹਵੇਲੀ ਅੰਦਰ ਮੰਜੇ ਡਾਹ ਦਿੱਤੇ। ਜੁਆਲਾ ਸਿੰਘ ਨੇ ੨੫ ਤਰੀਕ ਦਿਨ ਨੂੰ ਐਧਰ-ਉਧਰ ਦੀਆਂ ਗੱਲਾਂ ਜਾਰੀ ਰਖੀਆਂ ਅਤੇ ਧੰਨਾ ਸਿੰਘ ਨੂੰ ਇਕ ਪਲ ਨਾ ਸੌਣ ਦਿੱਤਾ। ਉਹ ਅਜਿਹਾ ਇਸ ਲਈ ਕਰ ਰਿਹਾ ਸੀ ਤਾਂ ਜੁ ਰਾਤ ਨੂੰ ਧੰਨਾ ਸਿੰਘ ਅਜਿਹੀ ਘੂਕ ਨੀਂਦੇ ਸੌਵੇਂ ਕਿ ਪੁਲਸ ਦੇ ਆਉਣ ਦਾ ਕੋਈ ਪਤਾ ਹੀ ਨਾ ਲਗ ਸਕੇ।

੨੫ ਤਰੀਕ ਦੀ ਕਾਲੀ-ਬੋਲੀ ਰਾਤ! ਜੁਆਲਾ ਸਿੰਘ ਨੇ ਧੰਨਾ ਸਿੰਘ ਦੇ ਸਾਹਮਣੇ ਉਸ ਨੂੰ ਬੇਫ਼ਿਕਰ ਕਰਨ ਵਾਸਤੇ ਕਰਮ ਸਿੰਘ ਨੂੰ ਆਖਿਆ: "ਲੈ ਭਈ, ਅੱਧੀ ਰਾਤ ਤਕ ਤੂੰ ਜਾਗਣਾ ਤੇ ਪਹਿਰਾ ਦੇਣਾ ਏ। ਅਸੀਂ ਹੁਣ ਨਿਸ਼ੰਗ ਹੋ ਕੇ ਸੌਂ ਚਲੇ ਹਾਂ। ਦੇਖੀਂ ਇਕ ਮਿੰਟ ਲਈ ਭੀ ਅੱਖ ਨਾ ਲਾਵੀਂ, ਮਤਾਂ ਕਿਤੇ ਸਾਰੀ ਉਮਰ ਦਾ ਕਲੰਕ ਖਟ ਬੈਠੇਂ। ਅੱਧੀ ਰਾਤ ਤਕ ਤੇਰੀ ਜ਼ਿਮੇਵਾਰੀ ਹੈ, ਮਗਰੋਂ ਮੈਂ ਉਠ ਬੈਠਾਂਗਾ।"

ਜੁਆਲਾ ਸਿੰਘ ਨੇ ਬਾਹਰ ਪੇਸ਼ਾਬ ਦੇ ਬਹਾਨੇ ਜਾ ਕੇ ਕਰਮ ਸਿੰਘ ਨੂੰ ਸਮਝਾ ਦਿੱਤਾ–"ਉਸ ਖੂੰਜੇ ਜਦ ਬੈਟਰੀ ਦਾ ਚਮਕਾਰਾ ਪਵੇ, ਤਾਂ ਸਮਝ ਲਈਂ ਉਹ ਪੁਲਸ ਹੈ। ਉਸ ਵੇਲੇ ਸਾਡੇ ਵਲ ਗੇੜਾ ਮਾਰ ਕੇ ਦੇਖ ਜਾਵੀਂ। ਜੇ ਧੰਨਾ ਸਿੰਘ ਜਾਗਦਾ ਹੋਵੇ ਤਾਂ ਪੁਲਸ ਨੂੰ ਕੁਝ ਦੇਰ ਅਟਕਾ ਦੇਵੀਂ, ਜੇ ਉਹ ਸੁੱਤਾ ਹੋਵੇ ਤਾਂ ਪੁਲਸ ਨੂੰ ਸਿੱਧਾ ਹੀ ਲੈ ਆਵੀਂ ਤੇ ਮੈਂ ਭੱਜ ਜਾਵਾਂਗਾ।"

ਜੁਆਲਾ ਸਿੰਘ ਤੇ ਧੰਨਾ ਸਿੰਘ ਹਵੇਲੀ ਵਿਚ ਅਚਿੰਤ ਹੋ ਕੇ ਸੌਂ ਗਏ। ਕਰਮ ਸਿੰਘ ਘਰ ਜਾ ਕੇ ਲੰਮਾ ਪੈ ਰਿਹਾ। ਉਸ ਨੇ ਬੜੀ ਕੋਸ਼ਸ਼ ਕੀਤੀ ਕਿ ਅੱਧੀ ਕੁ ਰਾਤ ਤਕ ਕੁਝ ਦੇਰ ਸੌਂ ਲਵੇ, ਪਰ ਉਸ ਨੂੰ ਨੀਂਦ ਕਿੱਥੇ ਆਵੇ। ਉਸ ਦਾ ਦਿਲ ਤਾਂ ਖ਼ੁਸ਼ੀ ਨਾਲ ਖਿੜ ਰਿਹਾ ਸੀ। ਇਨਾਮ ਦਾ ਇਕ ਮੁਰੱਬਾ ਜ਼ਮੀਨ ਅਤੇ ੨੦੦੦) ਰੁਪਿਆ ਨਕਦ ਮਿਲਣਾ ਸੀ, ਜਿਸ ਨੂੰ ਉਸ ਨੇ ਅਤੇ ਜੁਆਲਾ ਸਿੰਘ ਨੇ ਅੱਧੋ ਅੱਧ ਕਰਨਾ ਸੀ। ਉਹ

ਚਾਹੁੰਦਾ ਸੀ ਕਿ ਅੱਧੀ ਰਾਤ ਇਕ-ਦਮ ਹੋ ਜਾਵੇ, ਪਰ ਅੱਜ ਅੱਧੀ ਰਾਤ ਹੋਣ ਵਿਚ ਹੀ ਨਹੀਂ ਸੀ ਆਉਂਦੀ। ਅਜੇ ਦਸ ਕੁ ਹੀ ਵਜੇ ਹੋਣਗੇ, ਪਰ ਉਸ ਨੂੰ ਵੱਡਾ ਤੜਕਾ ਹੁੰਦਾ ਜਾਪਣ ਲਗਾ। ਲਾਗਲੇ ਪਿੰਡ ਕੁੱਤੇ ਭੌਂਕੇ। ਸੋਚਿਆ, ਪੁਲਸ ਆਉਂਦੀ ਹੋਵੇਗੀ। ਬਸ ਪੰਦਰ੍ਹਾਂ ਵੀਹਾਂ ਮਿੰਟਾਂ ਤਕ ਏਥੇ ਆਈ ਕਿ ਆਈ। ਅੱਧਾ ਘੰਟਾ ਬੀਤ ਗਿਆ, ਕੋਈ ਜੀਅ ਨਾ ਪਹੁੰਚਿਆ। ਉਹ ਮਾਯੂਸ ਹੋ ਗਿਆ। ਅੱਜ ਪੁਲਸ ਨੂੰ ਕੋਈ ਹੋਰ ਕੰਮ ਹੋ ਗਿਆ ਹੋਵੇਗਾ। ਐਵੇਂ ਰਾਤ ਜਾਗ ਕੇ ਗੁਆਈ। ਇਕ ਲਾਲਟੈਨ ਮਾਹਲਪੁਰ ਵਲੋਂ ਸੜਕੇ ਸੜਕੇ ਆਉਂਦੀ ਨਜ਼ਰੀ ਪਈ। ਬਸ ਹੁਣ ਕੋਈ ਸ਼ੱਕ ਨਹੀਂ, ਇਹ ਤਾਂ ਪੁਲਸ ਹੀ ਹੈ। ਉਹ ਉਠ ਕੇ ਸੜਕ ਵਲ ਨੂੰ ਤੁਰ ਪਿਆ। ਪਰ ਲਾਲਟੈਨ ਲਾਗਦੀਂ ਅਗੇ ਨੂੰ ਨਿਕਲ ਗਈ। ਕੰਨ ਲਾ ਕੇ ਸੁਣਿਆ ਤਾਂ ਦੋ ਰਾਹੀਂ ਕਿਸੇ ਬੀਮਾਰ ਦੇ ਨਾ ਬਚਣ ਦੀਆਂ ਗੱਲਾਂ ਕਰਦੇ ਜਾ ਰਹੇ ਸਨ। ਉਸ ਦੀਆਂ ਆਸਾਂ ਪੁਰ ਫੇਰ ਪਾਣੀ ਫਿਰ ਗਿਆ। ਹੁਣ ਤਾਂ ਲੋਅ ਲਗਣ ਵਾਲੀ ਹੈ, ਹੁਣ ਪੁਲਸ ਨੇ ਕੀ ਆਉਣਾ ਹੈ। ਉਹ ਘਰ ਮੁੜ ਆਇਆ। ਬਿਸਤਰਾ ਝਾੜ ਬਣਾ ਕੇ ਲੰਮਾ ਪੈਣ ਲੱਗਾ ਸੀ ਕਿ ਜੁਆਲਾ ਸਿੰਘ ਦੇ ਦਸੇ ਅਨੁਸਾਰ ਖੂੰਜੇ ਤੋਂ ਬੈਟਰੀ ਦਾ ਲਿਸ਼ਕਾਰਾ ਪਿਆ। ਪਰ ਉਸ ਦਾ ਮਨ ਨਾ ਮੰਨਿਆ, ਐਵੇਂ ਭੁਚੱਕੀ ਹੀ ਪਿਆ ਹੋਵੇਗਾ। ਲਿਸ਼ਕਾਰਾ ਇਕ ਵੇਰੀ ਫੇਰ ਪਿਆ, ਉਸ ਦੀਆਂ ਸੁੱਤੀਆਂ ਉਮੀਦਾਂ ਜਾਗ ਉਠੀਆਂ।

ਉਹ ਫ਼ੌਰਨ ਆਪਣੀ ਹਵੇਲੀ ਗਿਆ। ਦੇਖਿਆ, ਧੰਨਾ ਸਿੰਘ ਘੂਕ ਸੁੱਤਾ ਪਿਆ ਸੀ। ਉਹ ਝਟ ਬੈਟਰੀ ਚਮਕਣ ਵਾਲੀ ਥਾਂ ਪਹੁੰਚਿਆ। ਓਥੇ ਪੁਲਸ ਦੇ ਚਾਲੀ ਪੰਜਾਹ ਆਦਮੀ ਉਸ ਨੂੰ ਉਡੀਕ ਰਹੇ ਸਨ।

ਹੌਰਟਨ ਨੇ ਪੁੱਛਿਆ—ਤੁਮਾਰਾ ਕਿਆ ਨਾਮ ਹੈ ?

ਕਰਮ ਸਿੰਘ ਨੇ ਉਤਰ ਦਿੱਤਾ—ਕਰਮ ਸਿੰਘ, ਜਨਾਬ !

ਹੌਰਟਨ—ਅੱਛਾ ਕਿਆ ਹਾਲਤ ਹੈ ? ਧੰਨਾ ਸਿੰਘ ਕਹਾਂ ਹੈ ?

ਕਰਮ ਸਿੰਘ—ਉਹ ਮੇਰੀ ਹਵੇਲੀ ਅੰਦਰ ਸੁੱਤਾ ਪਿਆ ਹੈ, ਜਨਾਬ !

ਹੌਰਟਨ—ਉਸ ਕੇ ਹਥਿਆਰ ਤੁਮ ਨੇ ਸੰਭਾਲ ਲੀਏ ਹੈਂ ?

ਕਰਮ ਸਿੰਘ-ਹਜ਼ੂਰ ! ਉਸ ਕੋਲ ਕਿਹੜੇ ਹਥਿਆਰ ਹਨ ? ਇਕ ਰੀਵਾਲਵਰ ਹੀ ਹੈ ਤੇ ਉਹ ਉਸ ਦੀ ਪੈਂਦ ਵਲ ਦੀ ਕਿੱਲੀ ਨਾਲ ਟੰਗਿਆ ਹੋਇਆ ਏ ।

ਹੌਰਟਨ-ਹੈਂ ! ਰੀਵਾਲਵਰ ! ਔਰ ਉਸ ਕੇ ਕਮਰੇ ਕੇ ਅੰਦਰ ? ਹਰਾਮਜ਼ਾਦੇ, ਹਮੇਂ ਮਰਵਾਨਾ ਚਾਹਤੇ ਹੋ ?

ਕਰਮ ਸਿੰਘ-ਜਨਾਬ, ਧੰਨਾ ਸਿੰਘ ਤਾਂ ਘੂਕ ਸੁੱਤਾ ਪਿਆ ਹੈ । ਉਸ ਨੇ ਕਿੱਥੋਂ ਉਠ ਕੇ ਰੀਵਾਲਵਰ ਚਲਾ ਦੇਣਾ ਹੈ । ਉਸ ਨੂੰ ਪਏ ਨੂੰ ਜਾ ਦੱਬੋ ।

ਹੌਰਟਨ-ਨੋ, ਨੋ, ਨੋ ਹਮ ਕਭੀ ਆਗੇ ਨਹੀਂ ਜਾ ਸਕਤਾ । ਪਹਿਲੇ ਜਾ ਕਰ ਵਹ ਰੀਵਾਲਵਰ ਯਹਾਂ ਲਾਓ, ਫਿਰ ਬਾਤ ਕਰੋ ।

ਕਰਮ ਸਿੰਘ-ਸਾਹਬ ! ਜੇ ਕੋਈ ਹਰਬੀ ਜਰਬੀ ਹੋਈ ਤਾਂ ਮੈਂ ਜ਼ਿਮੇਵਾਰ ਹਾਂ । ਤੁਸੀਂ ਮੇਰੇ ਮਗਰ ਆਵੋ, ਮੈਂ ਜਾਂਦਾ ਹੀ ਪਹਿਲਾਂ ਰੀਵਾਲਵਰ ਚੁੱਕ ਲਵਾਂਗਾ ।

ਹੌਰਟਨ-ਕਿਉਂ ਬਕਵਾਸ ਕਰਤਾ ਹੈ ? ਤੁਮ ਏਕ ਧੇਲੇ ਕਾ ਹਿੰਦੁਸਤਾਨੀ, ਤੁਮਾਰੀ ਜ਼ਿਮੇਵਾਰੀ ਕੈਸੀ ? ਤੁਮ ਆਗੇ ਹੋ ਕਰ ਮਾਰੇ ਭੀ ਗਏ ਤੋ ਤੁਮਰਾ ਕਿਆ ਜਾਏਗਾ ? ਹਮ ਕੋ ਕੋਈ ਨੁਕਸਾਨ ਹੋ ਗਿਆ ਤੋ ਅੰਗਰੇਜ ਗੌਰਮਿੰਟ ਕੋ ਨੁਕਸਾਨ ਹੈ । ਬਸ ਅਭੀ ਜਾਓ, ਰੀਵਾਲਵਰ ਯਹਾਂ ਲੇ ਕਰ ਆਓ ।

ਕਰਮ ਸਿੰਘ ਇਨਾਮ ਤੋਂ ਪਹਿਲਾਂ ਗਾਲ੍ਹਾਂ ਲੈ ਕੇ ਆਪਣੀ ਹਵੇਲੀ ਗਿਆ । ਕਿੱਲੀ ਤੋਂ ਰੀਵਾਲਵਰ ਲਾਹੁਣ ਲਗਾ ਤਾਂ ਉਹ ਥਲੇ ਡਿਗ ਪਿਆ । ਤਕੜਾ ਖੜਾਕਾ ਹੋਇਆ, ਉਸ ਦਾ ਦਿਲ ਕੰਬ ਉਠਿਆ । ਜੇ ਧੰਨਾ ਸਿੰਘ ਜਾਗ ਪਿਆ ਤਾਂ ਕੀ ਆਖੇਗਾ । ਪਰ ਧੰਨਾ ਸਿੰਘ ਨੇ ਅੱਜ ਕਿੱਥੇ ਜਾਗਣਾ ਸੀ, ਉਸ ਨੂੰ ਤਾਂ ਮੌਤ ਨੇ ਥਾਪੜ ਥਾਪੜ ਕੇ ਸੁਆਇਆ ਹੋਇਆ ਸੀ ।

ਕਰਮ ਸਿੰਘ ਰੀਵਾਲਵਰ ਲੈ ਕੇ ਸੁਪ੍ਰੰਟੈਂਡੰਟ ਪਾਸ ਪਹੁੰਚਿਆ । ਉਸ ਨੂੰ ਬੱਬਰ ਦਾ ਰੀਵਾਲਵਰ ਦੇਖ ਕੇ ਹੀ ਝੁਣਝੁਣੀ ਆ ਗਈ ।

"ਇਸੇ ਚੰਬੇਲ ਸਿੰਘ ਥਾਨੇਦਾਰ ਕੇ ਪਾਸ ਦੇ ਦੋ । ਔਰ ਤੋ ਕੋਈ ਚੀਜ਼ ਧੰਨਾ ਸਿੰਘ ਕੇ ਪਾਸ ਨਹੀਂ ਹੈ ਨਾ ? ਦੇਖਨਾ, ਕਹੀਂ ਕੁਛ ਗੜ-ਬੜ ਨਾ ਹੋ ਜਾਏ ।"

ਕਰਮ ਸਿੰਘ ਦੇ ਪੂਰਾ ਯਕੀਨ ਦਿਵਾਣ ਪੁਰ ਹੌਰਟਨ ਨੇ ਪੁਲਸ ਨੂੰ ਅਗੇ ਜਾਣ ਦਾ ਹੁਕਮ ਦਿੱਤਾ । ਆਪ ਦਸ ਸਿਪਾਹੀ ਲੈ ਕੇ ਇਕ ਪਾਸੇ ਹੋ ਕੇ ਬਾਹਰ ਖੜਾ ਰਿਹਾ । ਵੀਰ ਸਿਪਾਹੀਆਂ ਨੇ ਹਵੇਲੀ ਨੂੰ ਘੇਰਾ ਪਾ ਲਿਆ । ਦਸ ਸਿਪਾਹੀ ਅੰਦਰ ਗਏ । ਪੰਜ ਛੇ ਸਿਪਾਹੀ ਇਕ-ਦਮ ਧੰਨਾ ਸਿੰਘ ਉਮਰ ਜਾ ਪਏ ਅਤੇ ਉਸ ਨੂੰ ਦਬਾ ਲਿਆ । ਉਸ ਦੀ ਇਕ ਇਕ ਬਾਂਹ ਨੂੰ ਦੋ ਦੋ ਸਿਪਾਹੀ ਚੰਬੜ ਗਏ । ਇਕ ਨੇ ਕੇਸਾਂ ਨੂੰ ਹੱਥ ਪਾ ਲਿਆ । ਬਬਰ ਨੂੰ ਜਾਗ ਆਈ, ਪਰ ਉਹ ਬੁਰੀ ਤਰ੍ਹਾਂ ਕਾਬੂ ਹੋ ਚੁੱਕਾ ਸੀ । ਉਹ ਇੰਚ ਭਰ ਭੀ ਏਧਰ ਉਧਰ ਨਹੀਂ ਸੀ ਹਿੱਲ ਸਕਦਾ ।

ਲਾਲਟੈਨਾਂ ਜਗਾਈਆਂ ਗਈਆਂ । ਬੱਬਰ ਦੇ ਇਕੱਲੇ ਇਕੱਲੇ ਹੱਥ ਨੂੰ ਕੜੀਆਂ ਜੜ੍ਹ ਕੇ ਬਾਹਾਂ ਮੋਢੇ ਉਪਰ ਦੀ ਪਿਛਾਂਹ ਨੂੰ ਕਰ ਦਿੱਤੀਆਂ । ਇਕ ਇਕ ਕੜੀ ਨੂੰ ਤਿੰਨ ਤਿੰਨ ਸਿਪਾਹੀਆਂ ਨੇ ਫੜ ਲਿਆ । ਲੱਤਾਂ ਭੀ ਬੇੜੀਆਂ ਨਾਲ ਨੂੜ ਦਿੱਤੀਆਂ । ਹੁਣ ਹੌਰਟਨ ਤੇ ਜੈਨਕਿਨਜ਼ ਭੀ ਲਾਗੇ ਆ ਗਏ ।

ਹੌਰਟਨ ਨੇ ਸਖ਼ੌਲ ਕੀਪਾ--"ਧੰਨਾ ਸਿੰਘ, ਤੁਮ ਬੋਲਤਾ ਥਾ ਕਿ ਜੀਤੇ-ਜੀ ਬੱਬਰ ਕੋ ਕੋਈ ਨਹੀਂ ਪਕੜ ਸਕਤਾ । ਅਬ ਕੈਸਾ ਹਾਲ ਹੈ ? ਤੁਮ ਜੀਤੇ ਭੀ ਹੋ ਔਰ ਗ੍ਰਿਫ਼ਤਾਰ ਭੀ ਹੋ ।"

ਧੰਨਾ ਸਿੰਘ ਨੇ ਲਾਲ ਲਾਲ ਅੱਖਾਂ ਨਾਲ ਹੌਰਟਨ ਵਲ ਦੇਖਿਆ । ਹੌਰਟਨ ਨੂੰ ਇਉਂ ਜਾਪਿਆ ਜਿਵੇਂ ਅੱਖਾਂ ਵਿਚੋਂ ਨਿਕਲ ਕੇ ਅਗਨ-ਬਾਣ ਉਸ ਵਲ ਆ ਰਹੇ ਸਨ । ਉਹ ਝਟ ਪਿਛਾਂਹ ਹਟ ਗਿਆ ਤੇ ਹੁਕਮ ਦਿੱਤਾ—"ਇਸ ਕੀ ਆਂਖੇਂ ਬੰਦ ਕਰੋ ।"

ਇਕ ਹੌਲਦਾਰ ਅੱਖਾਂ ਬੰਨ੍ਹਣ ਲਈ ਰੁਮਾਲ ਟੋਲਣ ਲੱਗਾ । ਬੱਬਰ ਵਿਚੇ ਵਿਚ ਵਿਸ ਘੋਲ ਰਿਹਾ ਸੀ—ਪ੍ਰਣ ਕੀਤਾ ਹੋਇਆ ਸੀ,

ਜੀਊਂਦੇ-ਜੀ ਫੜੇ ਨਹੀਂ ਜਾਣਾ। ਪਰ ਅੱਜ ਮੈਂ ਨੂੜਿਆ ਪਿਆ ਹਾਂ। ਜਿਨ੍ਹਾਂ ਗਿੱਦੜਾਂ ਦੀਆਂ ਮੈਂ ਬੋਟੀਆਂ ਬੋਟੀਆਂ ਕਰਨੀਆਂ ਸਨ, ਉਹ ਮੇਰੇ ਦੁਆਲੇ ਚਾਂਘੀਆਂ ਪਾਂਦੇ ਹਨ। ਮੇਰੇ ਬਗਲ ਵਾਲੇ ਖੀਸੇ ਵਿਚ ਇਕ ਫ਼ੌਜੀ ਬੰਬ ਤਾਂ ਹੈ, ਪਰ ਉਸ ਨੂੰ ਚਲਾਵਾਂ ਕਿਸ ਤਰ੍ਹਾਂ। ਕਿਸੇ ਪਾਸੇ ਭੀ ਹਿਲਣਾ ਅਸੰਭਵ ਹੈ। ਹੋਰ ਘੜੀ ਕੁ ਤਕ ਤਲਾਸ਼ੀ ਲਈ ਗਈ ਤਾਂ ਉਹ ਭੀ ਕੋਲੋਂ ਖੁਸ ਜਾਏਗਾ।

ਹੌਲਦਾਰ ਰੁਮਾਲ ਲੈ ਕੇ ਆਇਆ ਤਾਂ ਧੰਨਾ ਸਿੰਘ ਨੇ ਹੋਰਟਨ ਨੂੰ ਤਾਹਨਾ ਦਿੱਤਾ, "ਓਏ ਤੈਨੂੰ ਸ਼ਰਮ ਨਹੀਂ ਆਂਦੀ, ਜੰਮ ਕੇ ਸੁਪ੍ਰੰਟੰਡੰਟ ਬਣਨ ਪਿਆ ਸੈਂ। ਤੈਥੋਂ ਮੇਰੀਆਂ ਅੱਖਾਂ ਵਲ ਨਹੀਂ ਦੇਖਿਆ ਜਾਂਦਾ, ਮੇਰੀਆਂ ਅੱਖਾਂ ਪੁਰ ਪੱਟੀ ਭੀ ਨਹੀਂ ਬੰਨ੍ਹੀ ਜਾਂਦੀ। ਜੇ ਮੈਂ ਖੁਲ੍ਹਾ ਹੁੰਦਾ ਤਾਂ ਤੇਰੀ ਕਦੋਂ ਦੀ ਜਾਨ ਨਿਕਲ ਗਈ ਹੁੰਦੀ ?"

ਹੋਰਟਨ ਨੇ ਆਪਣੀ ਬੇਇੱਜ਼ਤੀ ਨਾ ਹੋਣ ਦੇਣ ਦੇ ਖ਼ਿਆਲ ਨਾਲ ਹੌਲਦਾਰ ਤੋਂ ਰੁਮਾਲ ਫੜ ਲਿਆ ਅਤੇ ਧੰਨਾ ਸਿੰਘ ਦੀਆਂ ਅੱਖਾਂ ਪੁਰ ਆਪ ਬੰਨ੍ਹਣ ਤੁਰਿਆ। ਇਹ ਦੇਖ ਕੇ ਬੱਬਰ ਨੂੰ ਰੋਹ ਚੜ੍ਹ ਗਿਆ। ਉਸ ਦਾ ਲਹੂ ਉਬਲਣ ਲੱਗਾ। ਉਸ ਨੂੰ ਆਪਣੇ ਅੰਦਰ ਬਿਜਲੀ ਵਾਲੀ ਸ਼ਕਤੀ ਮਹਿਸੂਸ ਹੋਈ। ਉਸ ਨੇ ਬਾਹਾਂ ਦਾ ਹੁਝਕਾ ਮਾਰਿਆ। ਕੜੀਆਂ ਫੜਨ ਵਾਲੇ ਸਿਪਾਹੀ ਝਟਕਾ ਖਾ ਕੇ ਡਿਗੇ। ਬੱਬਰ ਨੇ ਸਾਰੇ ਜ਼ੋਰ ਨਾਲ ਕੂਹਣੀ ਬੰਬ ਪੁਰ ਮਾਰੀ। ਉਸ ਦਾ ਇਕ ਪਾਸਾ ਪੁਰਜ਼ਾ ਪੁਰਜ਼ਾ ਹੋ ਕੇ ਉਡ ਗਿਆ। ਲਾਗੇ ਖੜਾ ਹੌਲਦਾਰ, ਇਕ ਦਫ਼ੈਦਾਰ, ਤਿੰਨ ਸਿਪਾਹੀ ਅਤੇ ਇਕ ਮਹਿੰ ਮਾਰੀ ਗਈ। ਹੋਰਟਨ, ਜੈਨਕਿਨਜ਼, ਥਾਣੇਦਾਰ ਅਤੇ ਸਿਪਾਹੀ ਮਾਹਲਪੁਰ ਜਾ ਕੇ ਪਾਰ ਹੋਏ। ਹੋਰਟਨ ਹਸਪਤਾਲ ਵਿਚ ਜਾ ਕੇ ਮਰ ਗਿਆ। ਜੈਨਕਿਨਜ਼ ਵਲੈਤ ਨੂੰ ਜਾਂਦਾ ਕਲਕੱਤੇ ਜਾ ਮਰਿਆ।

ਧੰਨਾ ਸਿੰਘ ਨੇ ਆਪਣਾ ਪ੍ਰਣ ਆਪਣੇ ਸੁਆਸਾਂ ਨਾਲ ਨਿਭਾਇਆ। ਉਹ ਬੱਬਰਾਂ ਦੀ ਸ਼ਾਨ ਨਾਲ ਜੀਵਿਆ ਅਤੇ ਬੱਬਰਾਂ ਦੀ ਸ਼ਾਨ ਨਾਲ ਹੀ

ਮਰਿਆ। ਵੀਰਤਾ ਦੀਆਂ ਅਜਿਹੀਆਂ ਅਦੁੱਤੀ ਮਿਸਾਲਾਂ ਦੁਨੀਆ ਦੇ ਇਤਿਹਾਸ ਵਿਚ ਵਿਰਲੀਆਂ ਹੀ ਮਿਲਦੀਆਂ ਹਨ। ਘਟੋ ਘਟ ਹਿੰਦੁਸਤਾਨ ਦੀ ਅਜ਼ਾਦੀ ਦੀ ਲਹਿਰ ਦਾ ਇਤਿਹਾਸ ਤਾਂ ਇਹੋ ਜਿਹੀ ਕੋਈ ਮਿਸਾਲ ਪੇਸ਼ ਨਹੀਂ ਕਰਦਾ। ਧੰਨਾ ਸਿੰਘ ਨੇ ਮਰਦੇ ਮਰਦੇ ਭੀ ਅਠ-ਨੌਂ ਦੁਸ਼ਮਨਾਂ ਦਾ ਖ਼ਾਤਮਾ ਕਰ ਕੇ ਆਪਣੀ ਹੀ ਨਹੀਂ, ਸਗੋਂ ਬੱਬਰ-ਲਹਿਰ ਤੇ ਸਾਰੇ ਹਿੰਦੁਸਤਾਨ ਦੀ ਸ਼ਾਨ ਨੂੰ ਚਾਰ ਚੰਨ ਲਾਏ ਹਨ।

ਬੱਬਰ ਧੰਨਾ ਸਿੰਘ—ਅਮਰ ਰਹੇ !




# ਮੁੰਡੇਰ ਦਾ ਸਾਕਾ

## ਦੋ ਹੋਰ ਬੱਬਰਾਂ ਦੀ ਸ਼ਹੀਦੀ

ਪਿੰਡ ਮੁੰਡੇਰ ਦਾ ਇਕ ਜਗਤ ਸਿੰਘ ਬੱਬਰਾਂ ਦਾ ਨਾਂ-ਮਾਤਰ ਹਮਦਰਦ ਸੀ। ਵੱਡਾ ਹਜ਼ਾਰਾ ਸਿੰਘ ਕੁਝ ਦਿਨਾਂ ਵਾਸਤੇ ਆਪਣਾ ਰੀਵਾਲਵਰ ਉਸ ਪਾਸ ਰਖ ਗਿਆ ਸੀ, ਪਰ ਉਹ ਇਤਨੇ ਵਿਚ ਹੀ ਬੇਈਮਾਨ ਹੋ ਗਿਆ। ਜਦ ਰੀਵਾਲਵਰ ਵਾਪਸ ਮੰਗਿਆ ਤਾਂ ਉਸ ਨੇ ਬਹਾਨਾ ਲਾ ਦਿੱਤਾ ਕਿ ਉਹ ਤਾਂ ਚੋਰੀ ਹੋ ਗਿਆ ਹੈ। ਬਾਬੂ ਸੰਤਾ ਸਿੰਘ ਦੇ ਬਿਆਨਾਂ ਤੋਂ ਪਤਾ ਲਗਾ ਤਾਂ ਪੁਲਸ ਨੇ ਉਹ ਰੀਵਾਲਵਰ ਲੈਣ ਲਈ ਜਗਤ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ। ਪੁਲਸ ਨੇ ਉਸ ਨੂੰ ਇਤਨਾ ਡਰਾਇਆ ਕਿ ਉਹ ਬੱਬਰਾਂ ਨੂੰ ਗ੍ਰਿਫ਼ਤਾਰ ਕਰਾਣਾ ਮੰਨ ਕੇ ਛੁੱਟਾ। ਇਸ ਕੰਮ ਵਾਸਤੇ ਉਸ ਨੇ ਫੇਰ ਬੱਬਰਾਂ ਨਾਲ ਮਿਲਵਰਤਣ ਸ਼ੁਰੂ ਕਰ ਦਿੱਤਾ।

੧੨ ਦਸੰਬਰ ੧੯੨੩ ਦੇ ਛਾਹ ਕੁ ਵੇਲੇ ਉਸ ਪਾਸ ਵਰਿਆਮ ਸਿੰਘ ਧੁੱਗਾ, ਬੰਤਾ ਸਿੰਘ ਧਾਮੀਆਂ ਅਤੇ ਜੁਆਲਾ ਸਿੰਘ ਫ਼ਤਹਪੁਰ ਕੋਠੀ ਪਹੁੰਚੇ। ਜਗਤ ਸਿੰਘ ਨੇ ਰੋਟੀ-ਪਾਣੀ ਛਕਾ ਕੇ ਉਨ੍ਹਾਂ ਨੂੰ ਅਰਾਮ ਕਰਨ ਲਈ ਮੰਜੇ ਡਾਹ ਦਿੱਤੇ ਅਤੇ ਆਪ ਪਿੰਡੋਂ ਅੱਧ ਕੁ ਮੀਲ ਦੂਰ ਗ਼ਾਮ ਚੁਰਾਸੀ ਸਟੇਸ਼ਨ ਪਹੁੰਚਿਆ। ਉਥੇ ਉਸ ਨੇ ਬੱਬਰਾਂ ਬਾਰੇ ਊਧਮ ਸਿੰਘ ਸਿਪਾਹੀ ਨੂੰ ਇਤਲਾਹ ਦਿੱਤੀ। ਇਹ ਸਿਪਾਹੀ ਵਕਤ ਪਰ ਇਤਲਾਹ ਪਹੁੰਚਾਉਣ ਲਈ ਹੀ ਏਥੇ ਲਾਇਆ ਗਿਆ ਸੀ। ਊਧਮ ਸਿੰਘ ਨੇ ਆਦਮਪੁਰ ਥਾਣੇ ਅਤੇ ਥਾਣੇ ਵਾਲਿਆਂ ਨੇ ਅਗੇ ਸੁਪ੍ਰੰਟੈਂਡੰਟ ਪੁਲੀਸ ਜਲੰਧਰ ਨੂੰ ਫ਼ਟ ਖਬਰ ਕੀਤੀ। ਮਿਸਟਰ ਜੈਕੁਬ ਡਿਪਟੀ ਕਮਿਸ਼ਨਰ, ਚੌਧਰੀ ਅਬਦੁਲ ਹੱਕ ਡਿਪਟੀ ਸੁਪ੍ਰੰਟੈਂਡੰਟ ਪੁਲਸ ਤੇ ਖ਼ਾਨ ਬਹਾਦਰ ਥਾਣੇਦਾਰ ਰਿਸਾਲੇ ਅਤੇ ਪੁਲਸ ਦੇ ਪੰਜ ਕੁ ਸੌ ਸਿਪਾਹੀ ਲੈ ਕੇ ਡੇਢ ਵਜੇ ਦਿਨ ਦੇ ਮੁੰਡੇਰ ਪਹੁੰਚੇ।

ਡਿਪਟੀ ਕਮਿਸ਼ਨਰ ਨੇ ਪੁਛਿਆ—ਜਗਤ ਸਿੰਘ, ਬੱਬਰੋਂ ਕੇ ਹਥਿਆਰ ਕਹਾਂ ਹੈਂ ?

ਜਗਤ ਸਿੰਘ ਨੇ ਉੱਤਰ ਦਿੱਤਾ—ਜਨਾਬ ਹਥਿਆਰ ਉਹਨਾਂ ਦੇ ਪਾਸ ਹੀ ਹਨ।

ਜੈਕੁਬ—ਅਰੇ ਤੁਮ ਕੋ ਤੋ ਕਹਾ ਥਾ ਕਿ ਪਹਿਲੇ ਹਥਿਆਰ ਕਾਬੂ ਕਰਨਾ। ਤੁਮ ਨੇ ਹਮਾਰਾ ਹੁਕਮ ਕਿਉਂ ਨਹੀਂ ਮਾਨਾ ?

ਜਗਤ ਸਿੰਘ—ਹਜ਼ੂਰ, ਮੈਂ ਕੋਸ਼ਸ਼ ਤਾਂ ਬੜੀ ਕੀਤੀ, ਪਰ ਬੱਬਰ ਹੁਣ ਬਹੁਤ ਸੁਚੇਤ ਹੋ ਗਏ ਹਨ। ਉਹ ਆਪਣੇ ਹਥਿਆਰ ਹਰ ਵਕਤ ਆਪਣੇ ਸਰੀਰ ਦੇ ਨਾਲ ਹੀ ਰਖਦੇ ਹਨ ਅਤੇ ਇਕ-ਅੱਧਾ ਉਨ੍ਹਾਂ ਵਿਚੋਂ ਜਾਗਦਾ ਭੀ ਰਹਿੰਦਾ ਏ।

ਜੈਕੂਬ—ਬਸ ! ਫਿਰ ਆਜ ਤੋਂ ਬੱਬਰ ਕਿਸੀ ਸੂਰਤ ਗ੍ਰਿਫ਼ਤਾਰ ਨਹੀਂ ਕੀਏ ਜਾ ਸਕਤੇ।

ਉਸ ਦਾ ਚਿਹਰਾ ਉਤਰ ਗਿਆ। ਉਹ ਮੱਥੇ ਪੁਰ ਹੱਥ ਰਖ ਕੇ ਸੋਚੀਂ ਪੈ ਗਿਆ। ਦੋ ਤਿੰਨ ਮਿੰਟ ਬਾਅਦ ਜਗਤ ਸਿੰਘ ਨੂੰ ਪੁਛਿਆ—

ਤੁਮੇਂ ਮਾਲੂਮ ਹੈ, ਉਨ ਕੇ ਪਾਸ ਕਿਆ ਕਿਆ ਹਥਿਆਰ ਹੈਂ ?

ਜਗਤ ਸਿੰਘ–ਜਨਾਬ ! ਦੋ ਬੰਦੂਕਾਂ, ਇਕ ਰੀਵਾਲਵਰ, ਵੀਹ ਕੁ ਬੰਦੂਕ ਦੀਆਂ ਅਤੇ ਛੇ ਸਤ ਰੀਵਾਲਵਰ ਦੀਆਂ ਗੋਲੀਆਂ । ਬਸ, ਇਸ ਤੋਂ ਵੱਧ ਕੋਈ ਸ਼ੈ ਨਹੀਂ ।

ਜੈਕੂਬ ਪਿੰਡ ਦੇ ਇਰਦ-ਗਿਰਦ ਫਿਰ ਕੇ ਫੌਜ ਤੇ ਪੁਲਸ ਦਾ ਬੰਦੋਬਸਤ ਪੱਕਾ ਕਰਨ ਲੱਗਾ ਅਤੇ ਪਿੰਡ ਦੇ ਵਸਨੀਕਾਂ ਨੂੰ ਹੁਕਮ ਦਿੱਤਾ ਕਿ ਉਹ ਪਿੰਡ ਖ਼ਾਲੀ ਕਰ ਦੇਣ ।

ਬੱਬਰਾਂ ਨੇ ਪਿੰਡ ਘੇਰਿਆ ਵੇਖ ਕੇ ਸਮਝ ਲਿਆ ਕਿ ਹੁਣ ਕਿਸੇ ਸੂਰਤ ਵਿਚ ਭੀ ਬਾਹਰ ਨਿਕਲਣਾ ਅਸੰਭਵ ਹੈ । ਕਿਸੇ ਨਾ ਕਿਸੇ ਤਰ੍ਹਾਂ ਸ਼ਾਮ ਤਕ ਮੁਕਾਬਲਾ ਕੀਤਾ ਜਾਵੇ ਅਤੇ ਰਾਤ ਦੇ ਹਨੇਰੇ ਵਿਚ ਬਚ ਨਿਕਲਣ ਦੀ ਕੋਸ਼ਿਸ਼ ਕੀਤੀ ਜਾਵੇ । ਇਹ ਮਤਾ ਪਕਾ ਕੇ, ਬੱਬਰ ਜਗਤ ਸਿੰਘ ਦਾ ਘਰ ਛਡ ਕੇ ਬਿਅੰਤ ਸਿੰਘ ਮਿਸਤਰੀ ਦੇ ਚੁਬਾਰੇ ਵਿਚ ਜਾ ਵੜੇ, ਕਿਉਂਕਿ ਉਥੋਂ ਪਿੰਡ ਦਾ ਇਰਦ-ਗਿਰਦ ਦਿਖਾਈ ਦੇਣ ਕਰ ਕੇ ਕਾਮਯਾਬੀ ਨਾਲ ਮੁਕਾਬਲਾ ਕਰਨਾ ਅਸਾਨ ਸੀ । ਜੈਕੂਬ ਨੂੰ ਪਿੰਡ ਦੁਆਲੇ ਘੁੰਮਦਾ ਦੇਖ ਕੇ ਬੱਬਰਾਂ ਨੇ ਸਮਝ ਲਿਆ ਕਿ ਇਹ ਘੇਰਾ ਪੱਕਾ ਕਰਦਾ ਫਿਰਦਾ ਹੈ । ਇਸ ਲਈ ਉਨ੍ਹਾਂ ਨੇ "ਸਤਿ ਸ੍ਰੀ ਅਕਾਲ" ਦਾ ਜੈਕਾਰਾ ਛੱਡ ਕੇ ਜੈਕੁਬ ਵਲ ਨੂੰ ਗੋਲੀ ਛੱਡੀ । ਜੈਕੁਬ ਅਤੇ ਨਾਲ ਦੇ ਹੋਰ ਪੰਜ ਸਤ ਅਫ਼ਸਰ ਆਪਣੇ ਬਚਾਉ ਲਈ ਧੜੱਮ ਕਰਦੇ ਥੱਲੇ ਡਿੱਗ ਪਏ । ਬਾਹਰੋਂ ਸਿਪਾਹੀਆਂ ਨੇ ਭੀ ਵਾਹੋ-ਦਾਹੀ ਗੋਲੀਆਂ ਚਲਾਈਆਂ, ਪਰ ਬੱਬਰਾਂ ਨੂੰ ਚੁਬਾਰੇ ਅੰਦਰ ਹੋਣ ਕਰ ਕੇ ਕੋਈ ਲੰਮਾ ਖ਼ਤਰਾ ਨਹੀਂ ਸੀ । ਇਸ ਤੋਂ ਉਲਟ ਬੱਬਰ ਪੁਲਸ ਤੇ ਰਿਸਾਲੇ ਦੀ ਜਿੱਥੇ ਭੀ ਹਰਕਤ ਦੇਖਦੇ, ਓਧਰ ਨੂੰ ਹੀ ਇਕ-ਅੱਧੀ ਗੋਲੀ ਛਡ ਦੇਂਦੇ । ਇਸ ਤਰ੍ਹਾਂ ਸ਼ਾਮ ਦੇ ਚਾਰ ਵਜ ਗਏ । ਪਿੰਡ ਖ਼ਾਲੀ ਹੋ-ਚੁੱਕਾ ਸੀ । ਜੈਕੂਬ ਨੇ ਇਕ ਕੰਧ ਦੀ ਓਟ ਲੈ ਕੇ ਪੁਕਾਰਿਆ–"ਬੱਬਰੋ ! ਮੁਕਾਬਲਾ ਕਰਨੇ ਕਾ ਕੋਈ ਫ਼ਾਇਦਾ ਨਹੀਂ । ਅਗਰ ਤੁਮ ਮੇਰੇ ਹੁਕਮ ਪਰ ਹਥਿਆਰ ਰਖ ਦੋ, ਤੋ ਮੈਂ ਤੁਮਾਰੀ ਜਾਨ ਬਖ਼ਸ਼ਾਨੇ ਕੀ ਕੋਸ਼ਸ਼ ਕਰ ਸਕਤਾ ਹੂੰ ।"

ਬੱਬਰਾਂ ਨੇ ਉੱਤਰ ਦਿੱਤਾ—ਅਸੀਂ ਤੇਰੇ ਨਾਲ ਜ਼ਬਾਨੀ ਕੋਈ ਗੱਲ ਕਰਨ ਨੂੰ ਤਿਆਰ ਨਹੀਂ। ਸਾਡੇ ਹਥਿਆਰ ਤੇਰੇ ਨਾਲ ਗੱਲਾਂ ਕਰਨਗੇ। ਸਾਨੂੰ ਜੜੀ ਜਾਨ ਦੀ ਕੋਈ ਪਰਵਾਹ ਨਹੀਂ। ਮਾਂ ਨੇ ਜਣਿਆ ਏ ਤਾਂ ਆਪ ਸਾਹਮਣੇ ਆ, ਸਾਡੇ ਭਰਾਵਾਂ ਨੂੰ ਹੀ ਮੂਹਰੇ ਕਰ ਕੇ ਨਾ ਮਰਵਾ।

ਚੌਹਾਂ ਪਾਸਿਆਂ ਤੋਂ ਗੋਲੀ ਚੁਬਾਰੇ ਪੁਰ ਮੀਂਹ ਵਾਂਗ ਵਰ੍ਹਨ ਲੱਗੀ। ਦੋ ਮਸ਼ੀਨ-ਗੱਨਾਂ ਭੀ ਬੀੜੀਆਂ ਗਈਆਂ। ਦਸ ਪੰਦਰਾਂ ਮਿੰਟ ਲੰਘ ਗਏ, ਪਰ ਕੁਝ ਅਸਰ ਨਾ ਹੋਇਆ। ਸਗੋਂ ਅੰਦਰੋਂ ਟਾਵੀਂ ਜਿਹੀ ਗੋਲੀ ਆ ਜਾਂਦੀ ਸੀ ਤਾਂ ਸਿਪਾਹੀ ਘਬਰਾ ਕੇ ਡਿੱਗ ਪੈਂਦੇ ਸਨ।

ਸਾਢੇ ਚਾਰ ਵਜ ਗਏ। ਜੈਕਬ ਨੂੰ ਫ਼ਿਕਰ ਹੋਇਆ ਕਿ ਜੇ ਹਨੇਰਾ ਹੋ ਗਿਆ ਤਾਂ ਪਤਾ ਨਹੀਂ, ਇਹ ਸਾਰੇ ਜਾਂ ਇਨ੍ਹਾਂ ਵਿਚੋਂ ਕੁਝ ਬਚ ਕੇ ਨਿਕਲ ਜਾਣ। ਉਸ ਨੇ ਖ਼ਾਨ ਬਹਾਦਰ ਥਾਣੇਦਾਰ ਨੂੰ ਹੁਕਮ ਦਿੱਤਾ ਕਿ ਉਹ ਬਚ-ਬਚਾ ਕੇ ਕਿਸੇ ਤਰ੍ਹਾਂ ਚੁਬਾਰੇ ਲਾਗੇ ਪਹੁੰਚ ਕੇ ਉਸ ਨੂੰ ਅੱਗ ਲਾਉਣ ਦਾ ਜਤਨ ਕਰੇ। ਪਰ ਥਾਣੇਦਾਰ ਨੂੰ ਚੁਬਾਰੇ ਲਾਗੇ ਜਾਣ ਦਾ ਹੀਆ ਨਹੀਂ ਸੀ ਪੈਂਦਾ। ਉਹ ਪੈਰ ਮਲਣ ਲਗ ਪਿਆ। ਜੈਕਬ ਨੇ ਭਾਰੇ ਇਨਾਮ ਦਾ ਵਾਅਦਾ ਕੀਤਾ ਤਾਂ ਖ਼ਾਨ ਬਹਾਦਰ ਨੇ ਜਾਨ ਦੀ ਬਾਜ਼ੀ ਲਾ ਦੇਣ ਦਾ ਫ਼ੈਸਲਾ ਕਰ ਲਿਆ। ਉਹ ਤਿੰਨ ਚਾਰ ਸਿਪਾਹੀਆਂ ਨੂੰ ਨਾਲ ਲੈ ਕੇ ਕੰਧਾਂ ਨਾਲ ਲਗ ਕੇ ਚੁਬਾਰੇ ਹੇਠ ਪਹੁੰਚਿਆ। ਲਾਗੇ ਹੀ ਮੱਕੀ ਦੀਆਂ ਪੂਲੀਆਂ ਦਾ ਖਲਵਾੜਾ ਸੀ। ਉਸ ਨੇ ਚੁਬਾਰੇ ਦੁਆਲੇ ਪੂਲੀਆਂ ਰਖ ਕੇ ਪਟਰੌਲ ਛਿੜਕ ਕੇ ਤੀਲੀ ਲਾ ਦਿੱਤੀ। ਬੂਹੇ ਅਤੇ ਤਾਕੀਆਂ ਬੰਦ ਹੋਣ ਕਰ ਕੇ ਬੱਬਰਾਂ ਨੂੰ ਇਸ ਕਾਰਵਾਈ ਦਾ ਪਤਾ ਹੀ ਨਹੀਂ ਲੱਗਾ। ਉਨ੍ਹਾਂ ਦਾ ਧਿਆਨ ਪਿੰਡ ਤੋਂ ਬਾਹਰ ਅਤੇ ਮਸ਼ੀਨ-ਗੱਨਾਂ ਵਲ ਹੀ ਲਗ ਰਿਹਾ।

ਅੱਗ ਇਕ-ਦਮ ਭੜਕ ਉੱਠੀ। ਜਦ ਬੂਹੇ ਅਤੇ ਬਾਰੀਆਂ ਸੜਨ ਲਗੀਆਂ ਅਤੇ ਬੱਬਰਾਂ ਨੂੰ ਸੇਕ ਮਹਿਸੂਸ ਹੋਇਆ ਤਾਂ ਉਹਨਾਂ ਮਲੂਮ ਕੀਤਾ ਕਿ ਉਹ ਤਾਂ ਬਲਦੇ ਚੁਬਾਰੇ ਅੰਦਰ ਹਨ। ਸੋਚਿਆ, ਹੁਣ ਤਾਂ ਬਾਹਰ ਨਿਕਲਣਾ ਹੀ ਪਊ, ਕੁਝ ਹਨੇਰਾ ਭੀ ਹੋ ਗਿਆ ਹੈ। ਸ਼ਾਇਦ

ਬਰਾ ਹੋ ਹੀ ਜਾਵੇ । ਬੰਤਾ ਸਿੰਘ ਅਤੇ ਜੁਆਲਾ ਸਿੰਘ ਦਰਵਾਜ਼ੇ ਰਾਹੀਂ ਭੱਜ ਕੇ ਨਿਕਲੇ ਤਾਂ ਮੋਹਰਿਉਂ ਅੱਖ ਦੇ ਫੋਰ ਵਿਚ ਮਸ਼ੀਨ-ਗੱਨ ਦਾ ਫ਼ੈਰ ਹੋਇਆ। ਦੋਵੇਂ ਅੱਗ ਦੇ ਲਾਗੇ ਹੀ ਢੇਰੀ ਹੋ ਗਏ । ਵਰਿਆਮ ਸਿੰਘ ਪਿਛਲੀ ਤਾਕੀ ਰਾਹੀਂ ਨਾਲ ਦੇ ਮਕਾਨ ਪੁਰ ਕੁਦ ਪਿਆ ਅਤੇ ਉੱਥੋਂ ਗਲੀ ਵਿਚ ਛਾਲ ਜਾ ਮਾਰੀ । ਅਗੇ ਗਲੀ ਦੇ ਮੂਹਰੇ ਵਜ਼ੀਰ ਖ਼ਾਂ ਸਿਪਾਹੀ ਖੜਾ ਸੀ । ਬੱਬਰ ਨੇ "ਸਤਿ ਸ੍ਰੀ ਅਕਾਲ" ਦੇ ਜੈਕਾਰੇ ਦੇ ਨਾਲ ਹੀ ਗੋਲੀ ਛੱਡੀ । ਗੋਲੀ ਵੱਖੀ ਵਿਚ ਖਾਂ ਕੇ ਵਜ਼ੀਰ ਖ਼ਾਂ "ਮਰ ਗਿਆ ਓਏ, ਬੱਬਰ ਆ ਗਏ" ਦਾ ਰੌਲਾ ਪਾਂਦਾ ਇਕ ਪਾਸੇ ਨੂੰ ਡਿੱਗ ਪਿਆ । ਸਿਪਾਹੀ ਘਬਰਾ ਕੇ ਐਧਰ ਓਧਰ ਦਬ ਕੇ ਬਹਿ ਗਏ ਅਤੇ ਉਹ ਛਾਲਾਂ ਮਾਰਦਾ ਬਚ ਕੇ ਨਿਕਲ ਗਿਆ ।

## ਵਰਿਆਮ ਸਿੰਘ ਧੁੱਗਾ ਦੀ ਸ਼ਹੀਦੀ

ਮੁੰਡੇਰ ਦੇ ਸਾਕੇ ਮਗਰੋਂ ਵਰਿਆਮ ਸਿੰਘ ਧੁੱਗਾ ਇਕੱਲਾ ਰਹਿ ਜਾਣ ਕਰ ਕੇ ਦੁਆਬਾ ਛਡ ਕੇ ਚਕ ਨੰਬਰ ੫੪ ਜ਼ਿਲਾ ਲਾਇਲਪੁਰ ਵਿਚ ਚਲਾ ਗਿਆ । ਜਿਨ੍ਹਾਂ ਪਾਸ ਉਹ ਰਹਿੰਦਾ ਸੀ, ਚਾਰ ਪੰਜ ਮਹੀਨੇ ਮਗਰੋ ਉਨ੍ਹਾਂ ਦੀ ਵੀ ਬਦਨੀਤੀ ਹੋ ਗਈ ਅਤੇ ਉਹਨਾਂ ਨੇ ਪੁਲਸ ਨੂੰ ਖ਼ਬਰ ਕਰ ਦਿੱਤੀ ।

੮ ਜੂਨ, ੧੯੨੪ ਨੂੰ ਉਹ ਬਾਹਰ ਮੁਰੱਬੇ ਵਿਚ ਫਿਰਦਾ ਸੀ ਕਿ ਉਸ ਨੂੰ ਪਿੰਡ ਵਲ ਧੂੜ ਉਡਦੀ ਦਿਸੀ । ਚੰਗੀ ਤਰ੍ਹਾਂ ਦੇਖਿਆ ਤਾਂ ਪੁਲਸ ਓਧਰ ਨੂੰ ਭੱਜੀ ਆ ਰਹੀ ਸੀ । ਉਸ ਨੇ ਸਮਝ ਲਿਆ ਕਿ ਇਹ ਗਿੱਦੜਾਂ ਦੇ ਭੱਤੇਹਾਰ ਹੀ ਹਨ । ਵਰਿਆਮ ਸਿੰਘ ਸਿਰ-ਤੋੜ ਮੁਰੱਬੇ ਵਿਚਲੇ ਮਕਾਨ ਵਲ ਨੂੰ ਦੌੜਿਆ, ਜਿੱਥੇ ਉਸ ਦੀ ਬੰਦੂਕ ਪਈ ਸੀ । ਉਸ ਨੇ ਅੰਦਰ ਵੜਦਿਆਂ ਹੀ ਦਰਵਾਜ਼ਾ ਬੰਦ ਕਰ ਲਿਆ ਅਤੇ ਆਉਂਦੀ ਪੁਲਸ ਵਲ ਗੋਲੀ ਛੱਡੀ । ਪੁਲਸ ਇਕ-ਦਮ ਲੰਮੀ ਪੈ ਗਈ । ਗੋਰੇ

ਸੁਪ੍ਰੰਟੈਂਡੰਟ ਡੀਗੇਲ ਨੇ ਦੋ ਕੁ ਮਿੰਟਾਂ ਮਗਰੋਂ ਫੇਰ ਪੁਲਸ ਨੂੰ ਅਗੇ ਵਧਣ ਦਾ ਹੁਕਮ ਦਿੱਤਾ। ਉਹ ਦੋ ਕੁ ਕਰਮਾਂ ਹੀ ਉਠ ਕੇ ਤੁਰੀ ਸੀ ਕਿ ਵਰਿਆਮ ਸਿੰਘ ਨੇ ਹੋਰ ਫ਼ੈਰ ਕੀਤਾ। ਪੁਲਸ ਫੇਰ ਥੱਲੇ ਡਿੱਗ ਪਈ। ਡੀਗੇਲ ਨੇ ਪੁਲਸ ਨੂੰ ਖਿੰਡਾ ਕੇ ਮਕਾਨ ਨੂੰ ਚੌਹਾਂ ਪਾਸਿਆਂ ਤੋਂ ਘੇਰਨ ਲਈ ਆਖਿਆ। ਇਸ ਤਰ੍ਹਾਂ ਕਈ ਟੁਕੜੀਆਂ ਵਿਚ ਹੋ ਕੇ ਪੁਲਸ ਕਦੀ ਉਠਦੀ, ਕਦੀ ਲੰਮੀ ਪੈਂਦੀ, ਮਕਾਨ ਦੇ ਲਾਗੇ ਚੌਹਾਂ ਪਾਸਿਆਂ ਤੋਂ ਪਹੁੰਚ ਗਈ।

ਓਧਰ ਵਰਿਆਮ ਸਿੰਘ ਕੋਲ ਵੀ ਕੇਵਲ ਦੋ ਰੌਂਦ ਰਹਿ ਗਏ ਸਨ। ਨਾਲੇ ਉਸ ਨੇ ਸੋਚਿਆ ਕਿ ਕਿਤੇ ਮੁੰਡੇਰ ਵਾਂਗ ਹੀ ਨਾ ਹੋਵੇ ਅਤੇ ਉਹ ਮਕਾਨ ਦੇ ਅੰਦਰ ਹੀ ਨਾ ਝੁਲਸਿਆ ਜਾਵੇ। ਇਸ ਲਈ ਉਸ ਨੇ ਬਾਹਰ ਨਿਕਲ ਕੇ ਅੰਗਰੇਜ਼ ਅਫ਼ਸਰ ਪੁਰ ਹਮਲਾ ਕਰ ਕੇ ਸ਼ਹੀਦ ਹੋ ਜਾਣਾ ਉਚਿਤ ਸਮਝਿਆ। ਉਸ ਨੇ ਡੀਗੇਲ ਨੂੰ ਸਾਹਮਣੇ ਤਾੜ ਕੇ ਇਕ-ਦਮ ਬੂਹਾ ਖੋਲ੍ਹ ਦਿੱਤਾ। ਡੀਗੇਲ ਭੱਜਣ ਲੱਗਾ ਤਾਂ ਵਰਿਆਮ ਸਿੰਘ ਗੱਜਿਆ, "ਠਹਿਰ ਜਾ ਜ਼ਰਾ, ਹੁਣ ਕਿਧਰ ਚਲਿਆ ਏਂ ?" ਵਰਿਆਮ ਸਿੰਘ ਨੇ ਉਪਰੋ-ਥਲੀ ਦੋਵੇਂ ਗੋਲੀਆਂ ਛਡ ਦਿੱਤੀਆਂ। ਇਕ ਗਿੱਟੇ ਵਿਚ ਅਤੇ ਦੂਜੀ ਵੱਖੀ ਵਿਚ ਖਾ ਕੇ ਡੀਗੇਲ ਮੂਧੇ-ਮੂੰਹ ਜਾ ਪਿਆ, ਉਹ ਸਾਰੀ ਉਮਰ ਦਾ ਰੋਗੀ ਹੋ ਗਿਆ। ਪਰ ਵਰਿਆਮ ਸਿੰਘ ਪੁਰ ਭੀ ਚੌਹਾਂ ਪਾਸਿਆਂ ਤੋਂ ਗੋਲੀਆਂ ਦੀ ਵਰਖਾ ਹੋਣ ਲੱਗ ਪਈ। ਉਹ "ਸਤਿ ਸ੍ਰੀ ਅਕਾਲ" ਦੇ ਜੈਕਾਰੇ ਲਾਉਂਦਾ ਛਾਨਣੀ ਛਾਨਣੀ ਹੋ ਕੇ ਸ਼ਹੀਦ ਹੋ ਗਿਆ।

ਬੁਬੇਲੀ, ਮੰਨਣਹਾਨੇ ਤੇ ਮੁੰਡੇਰ ਦੇ ਸਾਕਿਆਂ ਵਿਚ ਬੱਬਰਾਂ ਦੀਆਂ ਸੂਰਬੀਰਤਾ ਭਰਪੂਰ ਸ਼ਹੀਦੀਆਂ ਨੇ ਸਾਰੇ ਧਾਂਕ ਪਾ ਦਿੱਤੀ।

ਦੇਸ਼-ਭਗਤਾਂ ਦਾ ਉਤਸ਼ਾਹ ਵਧਿਆ ਤੇ ਹਕੂਮਤ ਦੇ ਕਰਮਚਾਰੀ ਭੈ-ਭੀਤ ਹੋ ਗਏ।

ਪਰ ਹੁਣ ਹਕੂਮਤ ਨੇ ਵੀ ਵਧ ਤੋਂ ਵਧ ਜ਼ੋਰ ਲਾ ਕੇ ਇਸ ਲਹਿਰ ਨੂੰ ਦਬਾਣ ਦਾ ਤਹੱਈਆ ਕਰ ਲਿਆ।

# ਪੰਜਵਾਂ ਕਾਂਡ

# ਨੌਕਰ-ਸ਼ਾਹੀ-ਸਖ਼ਤੀ ਦਾ ਝੱਖੜ

ਜੱਥੇਦਾਰ ਕਿਸ਼ਨ ਸਿੰਘ ਨੇ ਆਪਣੀ ਧਰਮ ਪਤਨੀ, ਸੰਤ ਕਰਤਾਰ ਸਿੰਘ ਤੇ ਸਾਧੂ ਸਿੰਘ ਪ੍ਰਾਗਪੁਰ ਨਾਲ ਮੁਲਾਕਾਤਾਂ ਕੀਤੀਆਂ। ਇਨ੍ਹਾਂ ਮੁਲਾਕਾਤਾਂ ਵਿਚ ਹੋਈਆਂ ਗੱਲਾਂ ਵਿਚੋਂ ਪੁਲਸ ਨੇ ਕਈ ਨਤੀਜੇ ਕਢ ਕੇ ੨੩ ਮਾਰਚ, ੧੯੨੩ ਨੂੰ ਇਕੋ ਵਕਤ ਬੱਬਰਾਂ ਦੇ ਵੱਡੇ ਵੱਡੇ ਅੱਡਿਆਂ ਪੁਰ ਛਾਪੇ ਮਾਰੇ। ਪੰਡੋਰੀ ਨਿਝਰਾਂ, ਕਿਸ਼ਨਪੁਰ, ਜਸੋਵਾਲ, ਪ੍ਰਾਗਪੁਰ, ਰਹਿਸੀਵਾਲ, ਕੋਟ ਫ਼ਤੂਹੀ ਤੇ ਦੌਲਤਪੁਰ ਆਦਿ ਪਿੰਡਾਂ ਦੀਆਂ ਤਲਾਸ਼ੀਆਂ ਲਈਆਂ ਗਈਆਂ। ਹੋਰਨਾਂ ਥਾਵਾਂ ਤੋਂ ਨਾ ਕੋਈ ਚੀਜ਼ ਹੱਥ ਆਈ ਅਤੇ ਨਾ ਕੋਈ ਬੰਦਾ। ਪੰਡੋਰੀ ਨਿਝਰਾਂ ਤੋਂ ਕੁਝ ਕਾਗਜ਼ ਤੇ ਅਖ਼ਬਾਰ ਹੱਥ ਲੱਗੇ। ਪਿੰਡ ਦੇ ਵੱਡੇ ਦਰਵਾਜ਼ੇ ਨਾਲ ੨੨ ਮਾਰਚ ਵਾਲਾ ਬੱਬਰ-ਐਲਾਨ ਲੱਗਾ ਹੋਇਆ ਸੀ। ਇਸ ਐਲਾਨ ਨੂੰ ਪੜ੍ਹ ਕੇ ਪੁਲਸ ਦੀ ਇਸ ਸੱਕ ਦੀ ਤਸਦੀਕ ਹੋ ਗਈ ਕਿ ਇਹ ਕਤਲ ਬੱਬਰ-ਜੱਥੇ ਨੇ ਕੀਤੇ ਹਨ।

੨੯ ਮਾਰਚ, ੧੯੨੩ ਨੂੰ ਰਾਮ ਸਿੰਘ ਧਾਰੋਵਾਲੀਏ ਦੇ ਘਰ ਅਤੇ ਦਫ਼ਤਰ ਦੀ ਤਲਾਸ਼ੀ ਲਈ ਗਈ। ਉੱਥੋਂ ੧੨ ਜਨਵਰੀ, ੧੯੨੩ ਨੂੰ ਛਪੇ "ਬੱਬਰ ਅਕਾਲੀ ਦੁਆਬਾ" ਦੇ ਮਾਘੀ ਨੰਬਰ ਦੀਆਂ ੧੬ ਕਾਪੀਆਂ ਹੱਥ ਲੱਗੀਆਂ।

## ਅਮਰ ਸਿੰਘ ਗੁੱਥੀ ਦੀ ਗ੍ਰਿਫ਼ਤਾਰੀ

ਅਮਰ ਸਿੰਘ ਕੋਟ ਬਾੜੇ ਖ਼ਾਂ ਜ਼ਿਲਾ ਗੁਜਰਾਂਵਾਲਾ ਦਾ ਵਸਨੀਕ ਸੀ। ਇਹ ਪਹਿਲੇ ਅਕਾਲੀ ਸਾਜ਼ਸ਼ ਕੇਸ ਵਿਚ ਵਾਅਦਾ-ਮਾਫ਼ ਹੋ

ਗਿਆ ਸੀ। ਮਗਰੋਂ ਇਹ ਕੋਟ ਫ਼ਤੂਹੀ ਵਿਚ ਗੂੰਬੀ ਬਣ ਕੇ ਰਹਿਣ ਲਗ ਪਿਆ ਸੀ। ਕੋਟ ਫ਼ਤੂਹੀ ਅਕਾਲੀ ਲਹਿਰ ਦਾ ਗੜ੍ਹ ਹੋਣ ਕਰ ਕੇ ਏਥੇ ਬੱਬਰਾਂ ਦਾ ਬਹੁਤ ਆਣਾ-ਜਾਣਾ ਸੀ, ਇਸ ਲਈ ਅਮਰ ਸਿੰਘ ਨਾਲ ਫੇਰ ਬੱਬਰਾਂ ਦਾ ਮੇਲ-ਮਿਲਾਪ ਹੋਣ ਲਗ ਪਿਆ ਅਤੇ ਆਪਣੇ ਪਿਛਲੇ ਕੀਤੇ ਪੁਰ ਪਸ਼ਚਾਤਾਪ ਕਰਨ ਕਰ ਕੇ ਉਸ ਕੋਲ ਬੱਬਰਾਂ ਦਾ ਅਣ ਜਾਣ ਖੁਲ੍ਹ ਗਿਆ। ਮਾਰਚ ੧੯੨੩ ਵਿਚ ਜਦ ਇਹ ਹੋਲੇ ਮਹੱਲੇ ਪੁਰ ਸ੍ਰੀ ਆਨੰਦਪੁਰ ਸਾਹਿਬ ਗਿਆ ਤਾਂ ਇਕ ਪੁਲਸ ਦੇ ਮੁਖ਼ਬਰ ਅਜੀਤ ਸਿੰਘ ਢਾਡਾ ਕਲਾਂ ਨੇ ਇਸ ਨਾਲ ਵਾਕਫ਼ੀ ਪੈਦਾ ਕਰ ਲਈ। ਉਸ ਨੇ ਅਮਰ ਸਿੰਘ ਨੂੰ ਆਪਣੇ ਪਿੰਡ ਇਕ ਪਾਠ ਪੁਰ ਬੁਲਾ ਕੇ ੬ ਮਾਰਚ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ।

## ਨਵਾਂ ਸਟਾਫ਼

ਹਾਲਤ ਦਿਨੋ ਦਿਨ ਖ਼ਰਾਬ ਹੁੰਦੀ ਵੇਖ ਕੇ ਮਿਸਟਰ ਜੈਕਬ ਡਿਪਟੀ ਕਮਿਸ਼ਨਰ ਜਲੰਧਰ ਪੰਜਾਬ ਸਰਕਾਰ ਪਾਸ ਪਿੱਟ ਉਠਿਆ ਅਤੇ ਉਸ ਨੇ ਵਧੇਰੇ ਚੰਗਾ ਪਰਬੰਧ ਕਰਨ ਦੀ ਮੰਗ ਕੀਤੀ। ਇਸ ਪੁਰ ਖ਼ਾਨ ਬਹਾਦਰ ਸ਼ੇਖ਼ ਅਬਦੁਲ ਅਜ਼ੀਜ਼ ਸੁਪ੍ਰੰਟੈਂਡੈਂਟ ਪੁਲਸ ਸੀ. ਆਈ. ਡੀ. ਨੂੰ ਸਪੈਸ਼ਲ ਡੀਊਟੀ ਦੇ ਕੇ ਭੇਜਿਆ ਗਿਆ ਅਤੇ ਮੀਰ ਫ਼ਜ਼ਲ ਇਮਾਮ ਨੂੰ ਉਸ ਦੇ ਹੇਠ ਕੰਮ ਜਾਰੀ ਰਖਣ ਦੀ ਹਦਾਇਤ ਕੀਤੀ ਗਈ। ਕਈ ਹੋਰ ਛੋਟੇ ਚਲਾਕ ਅਫ਼ਸਰ ਭੀ ਸ਼ੇਖ਼ ਅਬਦੁਲ ਅਜ਼ੀਜ਼ ਦੀ ਸਹਾਇਤਾ ਵਾਸਤੇ ਨੀਯਤ ਕੀਤੇ ਗਏ। ਉਸ ਨੂੰ ਲਹਿਰ ਦਬਾਉਣ ਵਾਸਤੇ ਕਾਫ਼ੀ ਖੁਲ੍ਹੇ ਅਖ਼ਤਿਆਰ ਦੇ ਕੇ ਪੂਰੀ ਪੂਰੀ ਲੋੜੀਂਦੀ ਮਦਦ ਦੇਣ ਦਾ ਯਕੀਨ ਦਿਵਾਇਆ ਗਿਆ। ਅਬਦੁਲ ਅਜ਼ੀਜ਼ ਨੇ ੧੯ ਅਪਰੈਲ ੧੯੨੩ ਤੋਂ ਬੱਬਰ ਲਹਿਰ ਵਿਰੁੱਧ ਸਾਰੇ ਕੰਮ ਦਾ ਚਾਰਜ ਸੰਭਾਲ ਲਿਆ।

## ਹੋਰ ਤਲਾਸ਼ੀਆਂ ਤੇ ਗ੍ਰਿਫ਼ਤਾਰੀਆਂ

ਅਮਰ ਸਿੰਘ ਗੂੰਬੀ ਨੇ ਆਪਣੀ ਗ੍ਰਿਫ਼ਤਾਰੀ ਮਗਰੋਂ ਪੁਲਸ

ਦੀਆਂ ਧਮਕੀਆਂ ਮੂਹਰੇ ਹੀ ਸਭ ਕੁਝ ਬਕ ਦਿੱਤਾ । ਉਸ ਦੇ ਬਿਆਨ ਤੋਂ ਪੁਲਸ ਨੂੰ ਕਾਫ਼ੀ ਕੁਝ ਪਤਾ ਲਗ ਗਿਆ । ਪੁਲਸ ਨੇ ੨੦, ੨੧, ੨੨ ਅਪਰੈਲ ਨੂੰ ਬਹੁਤ ਸਾਰੇ ਅੱਡਿਆਂ ਪੁਰ ਛਾਪੇ ਮਾਰ ਕੇ ਹੇਠ ਲਿਖੀਆਂ ਗ੍ਰਿਫ਼ਤਾਰੀਆਂ ਕੀਤੀਆਂ :

ਬਤਨ ਸਿੰਘ ਸਾਧਾ ਸਿੰਘ ਤੇ ਮਿਲਖਾ ਸਿੰਘ ਪੰਡੋਰੀ ਨਿਝਰਾਂ ।

ਹਰੀ ਸਿੰਘ ਤੇ ਲਾਭ ਸਿੰਘ ਜਸੋਵਾਲ ।

ਬੇਲਾ ਸਿੰਘ ਤੇ ਸਾਧੂ ਸਿੰਘ ਪ੍ਰਾਗਪੁਰ ।

ਉਜਾਗਰ ਸਿੰਘ ਬਿਸਰਾਮਪੁਰ, ਸੁੰਦਰ ਸਿੰਘ ਕੋਟ ਫ਼ਤੂਹੀ ।

ਗੁਰਬਚਨ ਸਿੰਘ ਸਾਧੜਾ, ਸੰਤ ਮਿਤ ਸਿੰਘ ਕਿਸ਼ਨਪੁਰਾ । ਨੰਦ ਸਿੰਘ ਘੁੜਿਆਲ ।

ਪਰ ਕਈ ਬੱਬਰ ਪਿੰਡ ਨਾ ਹੋਣ ਕਰਕੇ ਜਾਂ ਜ਼ਰਾ ਹੁਸ਼ਿਆਰੀ ਨਾਲ ਰਹਿਣ ਕਰਕੇ ਪੁਲਸ ਦੇ ਹੱਥ ਨਾ ਆ ਸਕੇ ।

## ਇਨਾਮੀ ਇਸ਼ਤਿਹਾਰ

ਗੌਰਮਿੰਟ ਨੇ ਬੱਬਰਾਂ ਦੀ ਗ੍ਰਿਫ਼ਤਾਰੀ ਵਾਸਤੇ ਲਾਲਚ ਦੇਣ ਲਈ ਇਕ ਇਨਾਮੀ ਇਸ਼ਤਿਹਾਰ ਪ੍ਰਕਾਸ਼ਤ ਕੀਤਾ, ਜੋ ਸਭ ਪਿੰਡਾਂ ਵਿਚ ਲਾਇਆ ਗਿਆ । ਇਹ ਇਸ਼ਤਿਹਾਰ ਉਰਦੂ ਵਿਚ ਸੀ । ਹੇਠਾਂ ਅਸੀਂ ਉਸ ਨੂੰ ਹੂ-ਬ-ਹੂ ਪੰਜਾਬੀ ਅੱਖਰਾਂ ਵਿਚ ਦਰਜ ਕਰਦੇ ਹਾਂ :

### ਇਨਾਮ

### ਛੇ ਮੁਰੱਬਾਜਾਤ[1] ਜ਼ਮੀਨ ਨਹਿਰੀ

ਸਾਹਿਬਾਨ ਡਿਪਟੀ ਕਮਿਸ਼ਨਰ ਬਹਾਦਰ ਇਜ਼ਲਾਅ[2] ਹੁਸ਼ਿਆਰਪੁਰ ਵਾ[3] ਜਾਲੰਧਰ ਕੋ ਐਸੇ ਸ਼ਖ਼ਸ ਯਾ ਅਸ਼ਖ਼ਾਸ[4] ਕੇ ਲੀਏ ਛੇ ਮੁਰੱਬਾ ਜ਼ਮੀਨ ਕੇ ਅਤੀਆ[5] ਕਾ ਅਖ਼ਤਿਆਰ ਦੀਆ ਗਿਆ ਹੈ ਜੋ ਤਮਾਮ ਸਰਗਰਮ ਕਾਰਕੁਨਾਨ[6] ਬੱਬਰ ਅਕਾਲੀ ਜੱਥਾ ਯਾ ਕਿਸੀ ਏਕ

---

1. ਮੁਰੱਬੇ । 2. ਜ਼ਿਲੇ । 3. ਤੇ । 4. ਬੰਦੇ । 5. ਬਖ਼ਸ਼ੀਸ਼, ਇਨਾਮ । 6. ਕੰਮ ਕਰਨ ਵਾਲੇ ।

ਮੈਂਬਰ ਜੱਥਾ ਮਜ਼ਕੂਰ[1] ਕੀ, ਜਿਸ ਮੇਂ ਐਸੇ ਮੁਜਰਮਾਨ[2] ਸ਼ਾਮਲ ਹੈਂ, ਹਸਬਜ਼ੈਲ[3] ਸਿਆਸੀ ਵਾਰਦਾਤਹਾਏ[4] ਕਤਲ ਕਾ ਜ਼ਿਮੇਵਾਰ ਹੈਂ ਜੋ ਪਿਛਲੇ ਥੋੜੇ ਅਰਸਾ ਮੇਂ ਵਾਕਿਆ[5] ਹੂਏ ਹੈਂ, ਗ੍ਰਿਫ਼ਤਾਰੀ ਅਮਲ ਮੇਂ ਲਾਵੇ ਯਾ ਲਾਵੇਂ ਯਾ ਇਤਲਾਹ ਦੇਵੇ ਯਾ ਦੇਵੇਂ, ਜੋ ਉਨ ਕੀ ਗ੍ਰਿਫਤਾਰੀ ਵਾ ਸਜ਼ਾਯਾਬੀ[6] ਕਾ ਬਾਇਸ[7] ਹੋ :

(੧) ਕਤਲ ਬਿਸ਼ਨ ਸਿੰਘ ਜ਼ੈਲਦਾਰ ਜੋ ਮੁਤਸਿਲ[8] ਰਾਣੀ ਥੂਹਾ ਰਿਆਸਤ ਕਪੂਰਥਲਾ ਮੇਂ ੧੦ ਫ਼ਰਵਰੀ ੧੯੨੩ ਕੋ ਵਾਕਿਆ ਹੂਆ ।

(੨) ਕਤਲ ਬੂਟਾ ਸਿੰਘ ਨੰਬਰਦਾਰ ਵਾ ਨਬੇਰਾ[9] ਨੰਬਰਦਾਰ ਮਜਕੂਰ ਜੋ ਮਵਰਖ਼ਾ[10] ੧੦ ਮਾਰਚ ੧੯੨੩ ਕੋ ਮੌਜ਼ਾ[11] ਨੰਗਲਾ ਸ਼ਾਮਾ ਥਾਣਾ ਸਦਰ ਜਾਲੰਧਰ ਮੇਂ ਵਾਕਿਆ ਹੂਆ ।

(੩) ਕਤਲ ਲਾਭ ਸਿੰਘ ਮਿਸਤਰੀ (ਪੋਲੀਸ) ਜੋ ਮਵਰਖ਼ ੧੯ ਮਾਰਚ ੧੯੨੩ ਕੋ ਮੁਤਸਿਲ ਦਦਿਆਲ ਥਾਣਾ ਗੜ੍ਹ ਸ਼ੰਕਰ ਜ਼ਿਲਾ ਹੁਸ਼ਿਆਰਪੁਰ ਵਾਕਿਆ ਹੂਆ ।

(੪) ਕਤਲ ਹਜ਼ਾਰਾ ਸਿੰਘ ਸਰਬਰਾਹ ਨੰਬਰਦਾਰ, ਜੋ ਮਵਰਖ਼ਾ ੨੭ ਮਾਰਚ ੧੯੨੩ ਕੋ ਮੌਜ਼ਾ ਬਹਿਬਲਪੁਰ ਥਾਣਾ ਮਾਹਲਪੁਰ ਜ਼ਿਲਾ ਹੁਸ਼ਿਆਰਪੁਰ ਵਾਕਿਆ ਹੂਆ ।

(੫) ਕਤਲ ਗੇਂਦਾ ਸਿੰਘ ਪੈਨਸ਼ਨਰ ਸੂਬੇਦਾਰ, ਜੋ ਮਵਰਖ਼ਾ ੧੭ ਅਪਰੈਲ ੧੯੨੩ ਕੋ ਮੌਜ਼ਾ ਘੁੜਿਆਲ ਥਾਣਾ ਆਦਮਪੁਰ ਜ਼ਿਲਾ ਜਾਲੰਧਰ ਵਾਕਿਆ ਹੂਆ ।

ਯਿਹ ਅਤੀਆ ਬਾ-ਲਿਹਾਜ ਆਹਮੀਅਤ[12] ਗ੍ਰਿਫ਼ਤਾਰੀ ਦੀਆ ਜਾਏਗਾ। ਔਰ ਐਸੇ ਅਸ਼ਖਾਸ ਕੋ, ਜੋ ਅੱਵਲਨ[13] ਇਤਲਾਹ ਦੇਗਾ ਤਰਜੀਹ[14] ਦੀ ਜਾਏਗੀ। ਐਸਾ ਸ਼ਖ਼ਸ ਜੋ ਐਸੀ ਇਤਲਾਹ ਬਹੱਮ[15]

---

1. ਜਿਸਦਾ ਜ਼ਿਕਰ ਹੋ ਰਿਹਾ ਏ। 2. ਦੋਸ਼ੀ 3 ਹੇਠ ਲਿਖੇ। 4.ਵਾਰਦਾਤਾਂ। 5.ਵਾਪਰੇ। 6.ਸਜ਼ਾ ਮਿਲਣ। 7.ਕਾਰਨ। 8.ਨੇੜੇ। 9.ਪੋਤਰਾ 10. ਤਰੀਕ। 11.ਪਿੰਡ। 12,ਮਹਾਨਤਾ ਅਨੁਸਾਰ। 13.ਪਹਿਲਾਂ। 14.ਉਚੇਚਤਾ। 15. ਦੇਵੇ।

ਪਹੁੰਚਾਵੇ ਕਿ ਜਿਸ ਸੇ ਗ੍ਰਿਫ਼ਤਾਰੀ ਵਾ ਸਜ਼ਾਯਾਬੀ ਤਮਾਮ ਗ੍ਰੋਹ ਕੀ ਅਮਲ ਮੇਂ ਆਵੇ, ਸਾਰੇ ਛੇ ਮੁਰੱਬਾਜਾਤ ਕੇ ਹਾਸਲ ਕਰਨੇ ਕਾ ਮੁਸਤਾਹਿਕ[1] ਸਮਝਾ ਜਾਵੇਗਾ ।

ਜਾਲੰਧਰ — ਹਰੀ ਕਿਸ਼ਨ ਕੌਲ

ਮਵਰਖ਼ਾ ੨੫ ਅਪਰੈਲ, ੧੯੨੩ — ਕਮਿਸ਼ਨਰ ਸਾਹਿਬ ਬਹਾਦੁਰ

ਜਾਲੰਧਰ ਡਵੀਯਨ

## ਹੋਰ ਗ੍ਰਿਫ਼ਤਾਰੀਆਂ

੨੧, ੨੨ ਅਪ੍ਰੈਲ ਨੂੰ ਗ੍ਰਿਫ਼ਤਾਰ ਹੋਇਆਂ ਵਿਚੋਂ ਕਈਆਂ ਦੇ ਬਿਆਨਾਂ ਤੋਂ ਪਤਾ ਲੈ ਕੇ ਪੁਲਸ ਨੇ ਛਾਪੇ ਮਾਰ ਕੇ ਗ੍ਰਿਫ਼ਤਾਰੀਆਂ ਜਾਰੀ ਰਖੀਆਂ । ੨੭ ਅਪ੍ਰੈਲ ਨੂੰ ਵਰਿਆਮ ਸਿੰਘ ਕੋਟ ਫ਼ਤੂਹੀ, ਸ਼ਿਵ ਸਿੰਘ ਹਰੀਪੁਰ ਅਤੇ ਅਮਰ ਸਿੰਘ ਪੰਡੋਰੀ ਨਿਝਰਾਂ, ੨੮ ਅਪ੍ਰੈਲ ਨੂੰ ਦਲੀਪ ਸਿੰਘ ਧਾਮੀਆਂ, ੧ ਮਈ ਨੂੰ ਪਿਆਰਾ ਸਿੰਘ ਧਾਮੀਆਂ, ੫ ਮਈ ਨੂੰ ਸੰਤ ਠਾਕਰ ਸਿੰਘ ਕੁਟੀਆ ਰਾਜੋਵਾਲ ਤੇ ਬੰਤਾ ਸਿੰਘ ਪ੍ਰਾਗਪੁਰ, ੬ ਮਈ ਨੂੰ ਆਤਮਾ ਸਿੰਘ ਬੀਕਾ, ਠਾਕਰ ਸਿੰਘ ਤੇ ਹਰਨਾਮ ਸਿੰਘ ਪੰਡੋਰੀ ਨਿਝਰਾਂ ਅਤੇ ੧੨ ਮਈ ਨੂੰ ਪ੍ਰੇਮ ਸਿੰਘ ਪ੍ਰਾਗਪੁਰ ਗ੍ਰਿਫ਼ਤਾਰ ਕਰ ਲਏ ਗਏ । ਪੁਲਸ ਨੂੰ ਇਹ ਭੀ ਪਤਾ ਲਗ ਗਿਆ ਕਿ ਬੰਤਾ ਸਿੰਘ ਅਤੇ ਬੇਲਾ ਸਿੰਘ ਬੋਪਾਰਾਏ, ਜਿਹੜੇ ਕਿ ਕਿਸੇ ਹੋਰ ਕੇਸ ਵਿਚ ਗ੍ਰਿਫ਼ਤਾਰ ਸਨ ਅਤੇ ਰਾਮ ਸਿੰਘ ਮਜਾਰਾ ਕਲਾਂ ਜਿਹੜਾ ਇਸੇ ਕੇਸ ਵਿਚ ਮਫ਼ਰੂਰ ਸੀ, ਭੀ ਬੱਬਰਾਂ ਵਿਚ ਸ਼ਾਮਲ ਸਨ । ੧੬ ਮਈ ਨੂੰ ਫ਼ਕੀਰ ਸਿੰਘ ਜਸੋਵਾਲ, ਕਰਤਾਰ ਸਿੰਘ ਤੇ ਤੁਫ਼ੈਲ ਮੁਹੰਮਦ ਪੰਡੋਰੀ ਨਿਝਰਾਂ ਗ੍ਰਿਫ਼ਤਾਰ ਕੀਤੇ ਗਏ । ਤੁਫ਼ੈਲ ਮੁਹੰਮਦ ਦੇ ਬਿਆਨਾਂ ਤੋਂ ੨੭ ਮਈ ਨੂੰ ਜਗਜੀਤ ਸਿੰਘ ਕਠਾਰ ਫੜ ਲਿਆ ਗਿਆ ।

---

1. ਹੱਕਦਾਰ ।

## ਕਰਮ ਸਿੰਘ ਮਾਣਕੋ ਦੀ ਗ੍ਰਿਫ਼ਤਾਰੀ

ਕਰਮ ਸਿੰਘ ਮਾਣਕੋ ਨੇ ਸੂਬੇਦਾਰ ਗੇਂਦਾ ਸਿੰਘ ਦੇ ਕਤਲ ਮਗਰੋਂ ਗ੍ਰਿਫ਼ਤਾਰੀ ਤੋਂ ਬਚਣ ਲਈ ਅੰਮ੍ਰਿਤਸਰ ਵਿਖੇ ਕੁਝ ਕੰਮ-ਕਾਰ ਦਾ ਅੱਡਾ ਬਣਾ ਲਿਆ ਸੀ । ਉਹ ੧੨ ਮਈ ਨੂੰ ਅੰਮ੍ਰਿਤਸਰ ਜਾਣ ਲਈ ਜਲੰਧਰ ਛਾਉਣੀ ਦੇ ਸਟੇਸ਼ਨ ਦੇ ਪਲੇਟਫ਼ਾਰਮ ਪੁਰ ਖੜਾ ਗੱਡੀ ਉਡੀਕ ਰਿਹਾ ਸੀ । ਓਧਰੋਂ ਜਗਤ ਸਿੰਘ ਮਾਣੇਕੇ, ਜੋ ਕਰਮ ਸਿੰਘ ਅਤੇ ਅਨੂਪ ਸਿੰਘ ਦੀ ਗ੍ਰਿਫ਼ਤਾਰੀ ਲਈ ਭੱਜਾ ਫਿਰਦਾ ਸੀ, ਸ਼ਾਮ-ਚੁਰਾਸੀ ਤੋਂ ਗੱਡੀ ਵਿਚ ਜਲੰਧਰ ਨੂੰ ਜਾ ਰਿਹਾ ਸੀ । ਜਦ ਉਸ ਦੀ ਗੱਡੀ ਛਾਉਣੀ ਦੇ ਸਟੇਸ਼ਨ ਤੋਂ ਜਲੰਧਰ ਨੂੰ ਤੁਰ ਪਈ ਤਾਂ ਕਰਮ ਸਿੰਘ ਮਾਣਕੋ ਪਲੇਟ-ਫਾਰਮ ਪੁਰ ਖੜਾ ਉਸ ਦੀ ਨਜ਼ਰੀਂ ਪਿਆ । ਗੱਡੀ ਤੇਜ਼ ਹੋ ਚੁੱਕੀ ਸੀ, ਇਸ ਲਈ ਉਤਰ ਨਾ ਸਕਿਆ । ਜਲੰਧਰ ਸ਼ਹਿਰ ਉਤਰ ਕੇ ਉਸ ਨੇ ਸਾਲਮ ਟਾਂਗਾ ਲਿਆ ਅਤੇ ਮੁੜ ਛਾਉਣੀ ਸਟੇਸ਼ਨ ਪੁਰ ਪਹੁੰਚਿਆ । ਅੰਮ੍ਰਿਤਸਰ ਵਾਲੀ ਗੱਡੀ ਤਿਆਰ ਖੜੀ ਸੀ । ਉਸ ਨੇ ਇਕ ਸਿਪਾਹੀ ਨੂੰ ਨਾਲ ਲੈ ਕੇ ਗੱਡੀ ਪੁਰ ਚੜ੍ਹੇ ਹੋਏ ਕਰਮ ਸਿੰਘ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ।

## ਕੋਲਗੜ੍ਹ ਦਾ ਫ਼ੈਸਲਾ

ਜਦ ਰਲੇ ਅਤੇ ਦਿੱਤੂ ਨੂੰ ਮਾਰਨ ਵਾਸਤੇ ੨੦ ਮਈ ਨੂੰ ਕਰਮ ਸਿੰਘ ਐਡੀਟਰ, ਧੰਨਾ ਸਿੰਘ ਬਹਿਬਲਪੁਰ, ਉਦੇ ਸਿੰਘ, ਬਾਬੂ ਸੰਤਾ ਸਿੰਘ, ਦਲੀਪਾ ਤੇ ਬੰਤਾ ਸਿੰਘ ਧਾਮੀਆਂ, ਬਿਸ਼ਨ ਸਿੰਘ ਮਾਂਗਟ, ਅਨੂਪ ਸਿੰਘ ਮਾਣਕੋ ਅਤੇ ਧੰਨਾ ਸਿੰਘ ਕੋਟਲੀ ਇਕੱਠੇ ਹੋਏ ਸਨ ਤਾਂ ਕਰਮ ਸਿੰਘ ਐਡੀਟਰ ਨੇ ਆਖਿਆ–"ਧੰਨਾ ਸਿੰਘ ਬਹਿਬਲਪੁਰ, ਉਦੈ ਸਿੰਘ ਅਤੇ ਮੈਂ ਕਤਲਾਂ ਦੇ ਐਲਾਨਾਂ ਵਾਸਤੇ ਆਪਣੇ ਨਾਂ ਦਿੱਤੇ ਹਨ, ਪਰ ਜਦ ਕੋਈ ਸਾਡੇ ਵਿਚੋਂ ਮਾਰਿਆ ਜਾਂ ਕਿਤੇ ਅਚਨਚੇਤ ਫੜਿਆ ਜਾਏ ਤਾਂ ਉਸ ਵੇਲੇ ਨਾਂ ਪੂਰੇ ਰੱਖਣ ਵਾਸਤ ਸਾਨੂੰ ਅੱਜ ਹੀ ਫ਼ੈਸਲਾ ਕਰ ਲੈਣਾ

ਚਾਹੀਦਾ ਹੈ । ਸਾਥੋਂ ਬਾਹਰੇ ਤੁਸੀਂ ਛੇ ਹੋ, ਤੁਸੀਂ ਆਪਣੇ ਆਪਣੇ ਨਾਂ ਅਗੜ ਪਿਛੜ ਲਿਖਵਾ ਦਿਓ ਤਾਂ ਜੁ ਇਕ ਫ਼ਹਿਰਿਸਤ ਬਣ ਜਾਏ, ਜਿਸ ਦੇ ਉਪਰ ਦਾ ਨਾਂ ਲੋੜ ਅਨੁਸਾਰ ਦਿੱਤਾ ਜਾ ਸਕੇ ।

ਇਸ ਪੁਰ ਬਾਬੂ ਸੰਤਾ ਸਿੰਘ, ਦਲੀਪਾ ਧਾਮੀਆਂ, ਅਨੂਪ ਸਿੰਘ ਮਾਣਕੋ ਅਤੇ ਬਿਸ਼ਨ ਸਿੰਘ ਮਾਂਗਟ ਨੇ ਵਾਰੋ ਵਾਰੀ ਆਪਣੇ ਨਾਂ ਲਿਖਵਾ ਦਿੱਤੇ, ਪਰ ਬੰਤਾ ਸਿੰਘ ਧਾਮੀਆਂ ਅਤੇ ਧੰਨਾ ਸਿੰਘ ਕੋਟਲੀ ਬਾਵਾ ਦਾਸ ਨੇ ਆਪਣੇ ਨਾਂ ਲਿਖਵਾਉਣ ਤੋਂ ਇਨਕਾਰ ਕਰ ਦਿੱਤਾ ।

ਕੌਲ ਗੜ੍ਹ ਵਿਚ ਹੀ ਬੱਬਰ ਜੱਥੇ ਨੇ ਆਪਣਾ ਦੂਜਾ ਖੁਲ੍ਹਾ ਐਲਾਨ ਤਿਆਰ ਕੀਤਾ, ਜੋ ੨੧ ਮਈ ਨੂੰ ਪ੍ਰਕਾਸ਼ਤ ਕੀਤਾ ਗਿਆ ਅਤੇ ਜਿਸ ਦੇ ਹੇਠਾਂ ਉਪਰੋਕਤ ਸੱਤਾਂ ਬੱਬਰਾਂ ਦੇ ਨਾਂ ਦਿੱਤੇ ਗਏ । ਉਸੇ ਦਿਨ "ਬੱਬਰ ਅਕਾਲੀ" ਅਖ਼ਬਾਰ ਭੀ ਛਾਪਿਆ ਗਿਆ, ਜਿਸ ਵਿਚ ਇਸ ਐਲਾਨ ਤੋਂ ਬਿਨਾਂ ਇਹ ਅਪੀਲ ਕੀਤੀ ਗਈ ਸ਼ੀ ਕਿ ਸ਼ਰਾਬ ਅਤੇ ਅਫ਼ੀਮ ਦੇ ਠੇਕੇ ਨਾ ਲਵੋ ।

## ਠੇਕੇ ਬੰਦ

ਜੋ ਸੜਕ ਰੋਪੜ ਤੋਂ ਚਲ ਕੇ ਬਲਾਚੌਰ, ਗੜ੍ਹ ਸ਼ੰਕਰ, ਮਾਹਲਪੁਰ, ਹੁਸ਼ਿਆਰਪੁਰ, ਟਾਂਡਾ ਰਾਹੀਂ ਸ੍ਰੀ ਹਰਿਗੋਬਿੰਦਪੁਰ ਨੂੰ ਜਾਂਦੀ ਹੈ, ਇਸ ਪੁਰ ਅੰਬਾਂ ਦੇ ਹਜ਼ਾਰਾਂ ਬ੍ਰਿਛ ਹਨ । ਹਰ ਸਾਲ ਅੰਬਾਂ ਅਤੇ ਡਿਗੇ ਹੋਏ ਦਰੱਖ਼ਤਾਂ ਦੇ ਠੇਕੇ ਤੋਂ ਹਕੂਮਤ ਨੂੰ ਲੱਖਾਂ ਰੁਪਏ ਦੀ ਆਮਦਨ ਹੁੰਦੀ ਸੀ । ਬੱਬਰਾਂ ਨੇ ਐਲਾਨ ਕੀਤਾ : "ਕੋਈ ਆਦਮੀ ਮੌਸਮ ਆਉਣ ਪੁਰ ਅੰਬਾਂ ਦਾ ਠੇਕਾ ਨਾ ਲਵੇ । ਜਿਹੜਾ ਠੇਕਾ ਲਵੇਗਾ, ਉਸ ਨੂੰ ਸਰਕਾਰ ਦਾ ਏਜੰਟ ਸਮਝ ਕੇ ਸੁਧਾਰਿਆ ਜਾਵੇਗਾ । ਰਾਹੀਆਂ ਦਾ ਹੱਕ ਹੈ ਕਿ ਉਹ ਡਿਗੇ ਹੋਏ ਅੰਬ ਮੁਫ਼ਤ ਚੂਪਣ । ਇਹ ਦਰੱਖ਼ਤ ਜਿਸ ਕਿਸਾਨ ਦੇ ਖੇਤ ਨਾਲ ਹਨ, ਉਸ ਦੀ ਫ਼ਸਲ ਨੂੰ ਛੌਰ ਨਾਲ ਨੁਕਸਾਨ ਪੁਚਾਂਦੇ ਹਨ । ਇਸ ਲਈ ਉਸ ਕਿਸਾਨ ਦਾ ਹੱਕ ਹੈ ਕਿ ਉਹ ਉਸ ਦਰੱਖ਼ਤ ਦੀ ਲਕੜੀ ਵਰਤੇ ।

ਬੱਬਰਾਂ ਦੇ ਇਸ ਐਲਾਨ ਦਾ ਇਹ ਅਸਰ ਹੋਇਆ ਕਿ ੧੯੨੨

ਅਤੇ ੧੯੨੩ ਦੇ ਦੋ ਸਾਲ ਕਿਸੇ ਨੇ ਇਸ ਸੜਕ ਪਰ ਠੇਕਾ ਨਹੀਂ ਲਿਆ। ਰਾਹੀਆਂ ਨੇ ਰੱਜ ਰੱਜ ਕੇ ਅੰਬ ਚੂਪੇ ਅਤੇ ਲੋਕਾਂ ਨੇ ਡਿਗੇ ਹੋਏ ਬ੍ਰਿਛਾਂ ਦੀ ਲਕੜੀ ਤੋਂ ਮੁਫ਼ਤ ਆਪਣੇ ਮਕਾਨ ਬਣਾਏ।

## ਪਾਰਲੀਮੈਂਟ ਵਿਚ ਗੂੰਜ

ਬੱਬਰ ਲਹਿਰ ਦੇ ਦਬਾ ਹੇਠਾਂ ਲੰਡਨ ਬੈਠੇ ਅੰਗਰੇਜ਼ ਹਾਕਮਾਂ ਦੇ ਸਿੰਘਾਸਣ ਡੋਲਣ ਲਗੇ। ਪਾਰਲੀਮੈਂਟ ਦੇ ਮੈਂਬਰ ਦੁਆਬੇ ਦੀ ਹਾਲਤ ਬਾਰੇ ਕਈ ਸਵਾਲ ਕਰਦੇ ਸਨ ਅਤੇ ਬਰਤਾਨਵੀ ਵਜ਼ਾਰਤ ਨੂੰ ਆਪਣੀ ਪੁਜ਼ੀਸ਼ਨ ਐਧਰ ਓਧਰ ਦੀਆਂ ਗੱਲਾਂ ਕਰ ਕੇ ਸਾਫ਼ ਕਰਨੀ ਪੈਂਦੀ ਸੀ। ਜਦ ਵਜ਼ੀਰ ਹਿੰਦ ਨੇ ਪਾਰਲੀਮੈਂਟ ਦੇ ਭਰੇ ਸਮਾਗਮ ਵਿਚ ਦੁਆਬੇ ਦੇ ਕਈ ਹਿੱਸਿਆਂ ਵਿਚ ਸਥਾਨਕ ਹਕੂਮਤੀ ਮਸ਼ੀਨਰੀ ਦੇ ਨਕਾਰਾ ਹੋ ਜਾਣ ਦਾ ਜ਼ਿਕਰ ਕੀਤਾ ਤਾਂ ਇਕ ਮੈਂਬਰ ਨੇ ਟੋਕ ਕੇ ਆਖਿਆ ਕਿ ਬਰਤਾਨਵੀ ਹਕੂਮਤ ਤੋਂ ਇਹ ਦੋਵੇਂ ਜ਼ਿਲੇ ਕਾਬੂ ਨਹੀਂ ਆਉਣੇ, ਕਿਉਂਕਿ ਉਥੇ ਬਿਦੇਸ਼ੀ ਹਕੂਮਤ ਵਿਰੁੱਧ ਜਜ਼ਬਾ ਬਹੁਤ ਜ਼ੋਰਾਂ ਪੁਰ ਹੈ, ਐਵੇਂ ਆਪਣੇ ਵਫ਼ਾਦਾਰਾਂ ਦੀਆਂ ਜਾਨਾਂ ਨਾ ਗੰਵਾਓ ਅਤੇ ਸਾਰਾ ਦੁਆਬਾ ਰਿਆਸਤ ਕਪੂਰਥਲਾ ਵਿਚ ਸ਼ਾਮਲ ਕਰ ਦਿਓ। ਇਸ ਮੈਂਬਰ ਨੂੰ ਖ਼ਿਆਲ ਸੀ ਕਿ ਕਪੂਰਥਲੇ ਦੇ ਰਾਜੇ ਨੂੰ ਦੇਸੀ ਰਾਜਾ ਸਮਝ ਕੇ ਬੱਬਰ ਆਪਣੀਆਂ ਸਰਗਰਮੀਆਂ ਬੰਦ ਕਰ ਦੇਣਗੇ ਅਤੇ ਇਸ ਤਰ੍ਹਾਂ ਦੇਸੀ ਪਰਦੇ ਹੇਠਾਂ ਆਪਣੀ ਹਕੂਮਤ ਕਾਇਮ ਰਖੀ ਜਾ ਸਕੇਗੀ।

## ਦੁਆਬੇ ਦੀ ਹਾਲਤ

੧੫ ਮਈ, ੧੯੨੩ ਨੂੰ ਹਰੀ ਕਿਸ਼ਨ ਕੌਲ ਨੂੰ ਬਦਲ ਕੇ ਮਿਸਟਰ ਟਾਊਨਸੈਂਡ ਨੂੰ ਜਲੰਧਰ ਡਵੀਜਨ ਦਾ ਕਮਿਸ਼ਨਰ ਲਾਇਆ ਗਿਆ। ਉਸ ਨੇ ਉਸ ਵੇਲੇ ਦੇ ਦੁਆਬੇ ਦੀ ਹਾਲਤ ਦਾ ਨਕਸ਼ਾ, ਬੱਬਰ ਕੇਸ ਦੇ ਦੌਰਾਨ, ਅਦਾਲਤ ਵਿਚ ਬਿਆਨ ਦਿੰਦਿਆਂ ਇਸ ਤਰ੍ਹਾਂ ਖਿਚਿਆ ਸੀ :

"ਬੱਬਰ ਅਕਾਲੀਆਂ ਦੇ ਹਮਲਿਆਂ ਨੇ ਇਤਨਾ ਤਹਿਕਾ ਪਾਇਆ ਹੋਇਆ ਸੀ ਕਿ ਮੈਂ ਤਾਂ ਦੇਖ ਕੇ ਹੱਕਾ ਬੱਕਾ ਰਹਿ ਗਿਆ। ਪੁਰਾਣੇ ਸਿਖ ਜ਼ੈਲਦਾਰਾਂ ਅਤੇ ਹੋਰ ਵਡੀ ਪੁਜ਼ੀਸ਼ਨ ਵਾਲੇ ਆਦਮੀਆਂ ਵਿਚ ਮੇਰੇ ਬਹੁਤ ਸਾਰੇ ਮਿੱਤਰ ਸਨ, ਪਰ ਉਹ ਮੇਰੇ ਨਾਲ ਮੇਰੇ ਘਰ ਵਿਚ ਆ ਕੇ ਭੀ ਕਾਨਾ-ਫੂਸੀ ਤੋਂ ਉੱਚੀ ਗੱਲ ਕਰਨ ਦੀ ਦਲੇਰੀ ਨਹੀਂ ਸਨ ਕਰਦੇ। ਲਗਪਗ ਉਹਨਾਂ ਸਾਰਿਆਂ ਨੇ ਹੀ ਹਥਿਆਰ ਖ਼ਰੀਦੇ ਹੋਏ ਸਨ ਅਤੇ ਬਹੁਤਿਆਂ ਨੇ ਮੈਨੂੰ ਦਸਿਆ ਕਿ ਉਹਨਾਂ ਨੇ ਆਪਣੇ ਪ੍ਰਾਈਵੇਟ ਨੌਕਰ ਰਖੇ ਹੋਏ ਸਨ, ਜੋ ਸੌਣ ਵੇਲੇ ਉਹਨਾਂ ਦੀ ਜਾਨ ਦੀ ਰਖਵਾਲੀ ਕਰਦੇ ਸਨ। ਕਈ ਆਪਣੀ ਸੁਰੱਖਿਆ ਲਈ ਬਾਰ ਨੂੰ ਚਲੇ ਗਏ ਸਨ। ਇਸ ਦਹਿਸ਼ਤ ਕਰਕੇ ਇਹ ਗੱਲ ਸੰਭਵ ਨਹੀਂ ਸੀ ਦਿਸਦੀ ਕਿ ਕੋਈ ਇਹ ਦੱਸ ਪਾਵੇ ਕਿ ਕਿਹੜਾ ਕਤਲ ਕਿਸ ਨੇ ਕੀਤਾ ਹੈ। ਹਾਲਤ ਭੈੜੀ ਤੋਂ ਭੈੜੀ ਹੋ ਚੁੱਕੀ ਸੀ। ਮੈਂ ਦਸ਼ਾ ਇਤਨੀ ਵਿਗੜੀ ਹੋਈ ਸਮਝਦਾ ਸਾਂ ਕਿ ਜੂਨ ਮਹੀਨੇ ਦੇ ਸ਼ੁਰੂ ਵਿਚ ਮੇਰੀ ਦਰਖ਼ਾਸਤ ਪੁਰ ੨੦੦ ਰਿਸਾਲੇ ਵਾਲੇ ਅਤੇ ੨੫੦ ਪੈਦਲ ਫ਼ੌਜੀ ਮੇਰੇ ਹਵਾਲੇ ਕੀਤੇ ਗਏ। ਫ਼ੌਜ ਦੋ ਕੰਮਾਂ ਵਾਸਤੇ ਵਰਤੀ ਜਾਂਦੀ ਸੀ, ਪਿੰਡਾਂ ਵਿਚ ਹਕੂਮਤ ਦੀ ਸਾਖ ਤੇ ਭਰੋਸਾ ਮੁੜ ਕਾਇਮ ਕਰਨ ਵਾਸਤੇ, ਜ਼ਿਲੇ ਦੇ ਹਾਕਮਾਂ ਦੀ ਮਦਦ ਕਰਨਾ ਅਤੇ ਸ਼ੱਕੀ ਆਦਮੀਆਂ ਦੀ ਗ੍ਰਿਫ਼ਤਾਰੀ ਵਾਸਤੇ। ਫੇਰ ਐਡੀਸ਼ਨਲ ਪੁਲਸ ਭੀ ਮਨਜ਼ੂਰ ਕੀਤੀ ਗਈ। ਫ਼ੌਜ ਦੀਆਂ ਪੰਜਾਹ ਪੰਜਾਹ ਦੀਆਂ ਟੁਕੜੀਆਂ ਬਣਾ ਕੇ ਗੜਬੜ ਵਾਲੇ ਰਕਬੇ ਵਿਚ ਖ਼ਾਸ ਖ਼ਾਸ ਥਾਈਂ ਰਖਿਆ ਜਾਂਦਾ ਸੀ। ਹਰ ਇਕ ਟੁਕੜੀ ਨਾਲ ਇਕ ਇਕ ਮੈਜਿਸਟਰੇਟ ਰਖਿਆ ਜਾਂਦਾ ਸੀ, ਤਾਂ ਜੁ ਫ਼ੌਜੀ ਅਤੇ ਸਿਵਲ ਕੰਮਾਂ ਨੂੰ ਜੋੜ ਕੇ ਚਲਾਇਆ ਜਾਵੇ। ਮੈਂ ਜਦ ਜੁਲਾਈ ੧੯੨੩ ਵਿਚ ਜ਼ਿਲਾ ਹੁਸ਼ਿਆਰਪੁਰ ਦੇ ਰੌਲੇ ਵਾਲੇ ਹਿੱਸਿਆਂ ਦਾ ਦੌਰਾ ਸ਼ੁਰੂ ਕੀਤਾ ਤਾਂ ਮੈਂ ਰਾਖੀ ਲਈ ਇਕ ਰਿਸਾਲਾ ਆਪਣੇ ਨਾਲ ਰਖਿਆ ਸੀ ਅਤੇ ਹਕੂਮਤ ਨੇ ਮੈਨੂੰ ਅਜਿਹੀ ਪੇਸ਼ਬੰਦੀ ਕਰਨ ਲਈ ਤਾੜਨਾ ਕੀਤੀ ਸੀ। ਹੇਠਲੇ ਅਫ਼ਸਰਾਂ ਤੇ ਕਰਮਚਾਰੀਆਂ ਦੀ ਹਾਲਤ ਤਾਂ ਬਹੁਤ ਹੀ ਭੈੜੀ ਸੀ ਅਤੇ ਜਲੰਧਰ ਤੇ ਹੁਸ਼ਿਆਰਪੁਰ

ਦੋਹਾਂ ਜ਼ਿਲਿਆਂ ਵਿਚ ਲਹਿਰ ਦੇ ਅਸਰ ਵਾਲੇ ਇਲਾਕਿਆਂ ਦਾ ਬੰਦੋਬਸਤ ਬਹੁਤ ਹੀ ਮੁਸ਼ਕਲ ਨਾਲ ਕੀਤਾ ਜਾਂਦਾ ਸੀ।"

[ਫ਼ੈਸਲਾ ਬੱਬਰ ਅਕਾਲੀ ਕੇਸ ਸਫ਼ਾ ੧੨੯

ਮਿਸਟਰ ਮਾਥਿਊਸ, ਜਿਹੜਾ ਕਿ ੧੨ ਅਕਤੂਬਰ ੧੯੨੨ ਤੋਂ ੧੪ ਅਪਰੈਲ ੧੯੨੩ ਤਕ ਜਲੰਧਰ ਦਾ ਅਸਿਸਟੰਟ ਸੁਪ੍ਰੰਟੈਂਡੰਟ ਪੁਲਸ ਰਿਹਾ, ਉਸ ਨੇ ਅਦਾਲਤ ਵਿਚ ਬਿਆਨ ਦਿੰਦਿਆਂ ਕਿਹਾ :

"ਬੱਬਰ ਅਕਾਲੀਆਂ ਨੇ ਦੁਆਬੇ ਦੇ ਲੋਕਾਂ ਨੂੰ ਇਤਨਾ ਯਰਕਾਇਆ ਹੋਇਆ ਸੀ ਕਿ ਉਹ ਬੱਬਰਾਂ ਬਾਰੇ ਕਿਸੇ ਤਰ੍ਹਾਂ ਦੀ ਖ਼ਬਰ-ਸਾਰ ਦੇਣ ਨੂੰ ਤਿਆਰ ਨਹੀਂ ਸਨ। ਜੇ ਕੋਈ ਅਜਿਹਾ ਕਰਦਾ ਤਾਂ ਬੱਬਰ ਉਸ ਦੇ ਪਿੱਛੇ ਪੈ ਜਾਂਦੇ ਸਨ। ਬੱਬਰ ਅਕਾਲੀਆਂ ਬਾਰੇ ਨੰਗਲ ਸ਼ਾਮਾਂ ਦੇ ਬੂਟਾ ਨੰਬਰਦਾਰ ਨੇ ਆਪ ਆ ਕੇ ਮੈਨੂੰ ਇਕ ਵਾਰੀ ਇਤਲਾਹ ਦਿੱਤੀ ਸੀ ਅਤੇ ਉਸ ਦਾ ਹਸ਼ਰ ਤੁਹਾਡੇ ਸਾਹਮਣੇ ਹੈ।"

[ਫ਼ੈਸਲਾ ਬੱਬਰ ਅਕਾਲੀ ਕੇਸ, ਸਫ਼ਾ ੧੨੮

ਮੀਆਂ ਅਬਦੁਲ ਫ਼ਤਹ, ਜਿਹੜਾ ਬੱਬਰ-ਕੇਸ ਦੀ ਤਫ਼ਤੀਸ਼ ਵਾਸਤੇ ਸਪੈਸ਼ਲ ਮੈਜਿਸਟਰੇਟ ਨੀਯਤ ਕੀਤਾ ਗਿਆ ਸੀ, ਉਸ ਨੇ ਅਦਾਲਤ ਵਿਚ ਬਿਆਨ ਦਿੰਦਿਆਂ ਕਿਹਾ :

"ਜ਼ਿਲਾ ਜਲੰਧਰ ਦੇ ਸਦਰ ਆਦਮਪੁਰ, ਬੰਗਾ ਅਤੇ ਰਾਹੋਂ ਦੇ ਥਾਣਿਆਂ ਵਿਚ ਬੱਬਰਾਂ ਨੇ ਧੁੰਮਾਂ ਪਾਈਆਂ ਹੋਈਆਂ ਸਨ ਅਤੇ ਸਾਰੇ ਦੁਆਬੇ ਪੁਰ ਦਹਿਸ਼ਤ ਛਾਈ ਹੋਈ ਸੀ।"

[ਫ਼ੈਸਲਾ ਬੱਬਰ ਅਕਾਲੀ ਕੇਸ, ਸਫ਼ਾ ੧੩੧

## ਸ਼੍ਰੋਮਣੀ ਕਮੇਟੀ ਤੇ ਬੱਬਰ ਲਹਿਰ

ਹੋਰ ਅਗੇ ਜਾਣ ਤੋਂ ਪਹਿਲਾਂ ਏਥੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਕਿਵੇਂ ਸ਼੍ਰੋਮਣੀ ਕਮੇਟੀ ਨੇ ਬੱਬਰ ਲਹਿਰ ਦੀ ਵਿਰੋਧਤਾ ਕਰ ਕੇ ਬਰਤਾਨਵੀ ਹਕੂਮਤ ਨੂੰ ਖ਼ੁਸ਼ ਕਰਨ ਦਾ ਯਤਨ ਕੀਤਾ।

ਬਿਸ਼ਨ ਸਿੰਘ ਜ਼ੈਲਦਾਰ ਰਾਣੀਥੂਆ ਦੇ ਕਤਲ ਮਗਰੋਂ ਦੁਆਬੇ

ਵਿਚ ਆਮ ਅਕਾਲੀਆਂ ਪੁਰ ਹੀ ਘੋਰ ਤਸ਼ੱਦਦ ਸ਼ੁਰੂ ਹੋ ਗਿਆ ਸੀ। ਇਸ ਨਾਲ ਹਕੂਮਤ ਨੂੰ ਰਾਜਸੀ ਤੌਰ ਪੁਰ ਸਗੋਂ ਨੁਕਸਾਨ ਹੋਇਆ। ਜਿਹੜੇ ਅਕਾਲੀ ਅਜੇ ਤਕ ਸ਼ਾਂਤਮਈ ਦੇ ਅਸੂਲਾਂ ਨੂੰ ਜੱਫਾ ਮਾਰੀ ਬੈਠੇ ਸਨ, ਉਹਨਾਂ ਵਿਚੋਂ ਭੀ ਬਹੁਤ ਸਾਰੇ ਆਖਣ ਲਗ ਪਏ, "ਜਦ ਇਸ ਹਕੂਮਤ ਨੂੰ ਆਮ ਅਕਾਲੀਆਂ ਅਤੇ ਬੱਬਰ ਅਕਾਲੀਆਂ ਵਿਚ ਕੋਈ ਭਿੰਨ-ਭੇਦ ਨਹੀਂ ਤਾਂ ਅਸੀਂ ਕਿਉਂ ਆਪਣੇ ਆਪ ਨੂੰ ਬੱਬਰ ਅਕਾਲੀਆਂ ਨਾਲੋਂ ਅੱਡ ਦਸੀਏ। ਜੇ ਸਾਡੀ ਭੀ ਉਸੇ ਤਰ੍ਹਾਂ ਬੇਇੱਜ਼ਤੀ ਹੋਣੀ ਹੈ ਤਾਂ ਕਿਉਂ ਨਾ ਸ਼ਾਂਤਮਈ ਨੂੰ ਛਡ ਕੇ ਬੱਬਰਾਂ ਨਾਲ ਹੀ ਰਲ ਚਲੀਏ।" ਇਸ ਤਰ੍ਹਾਂ ਹਕੂਮਤ ਵਿਰੁੱਧ ਆਮ ਸਿੱਖ ਜਨਤਾ ਵਿਚ ਵਧੇਰੇ ਨਫ਼ਰਤ ਅਤੇ ਗੁੱਸਾ ਫੈਲਣ ਲੱਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੁਧਾਰਵਾਦੀ ਲੀਡਰਾਂ ਦੀ ਪੁਜ਼ੀਸ਼ਨ ਕਮਜ਼ੋਰ ਹੋਣ ਲੱਗੀ।

ਇਹ ਹਾਲਤ ਦੇਖ ਕੇ ਹਕੂਮਤ ਨੇ ਸੋਚਿਆ ਕਿ ਪਹਿਲੋਂ ਬੱਬਰਾਂ ਨੂੰ ਆਮ ਅਕਾਲੀਆਂ ਨਾਲੋਂ ਨਿਖੇੜਿਆ ਜਾਵੇ ਅਤੇ ਅਜਿਹੀ ਹਾਲਤ ਪੈਦਾ ਕੀਤੀ ਜਾਵੇ ਕਿ ਆਮ ਜਨਤਾ ਬੱਬਰਾਂ ਪੁਰ ਹੋ ਰਹੇ ਤਸ਼ੱਦਦ ਨੂੰ ਆਮ ਅਕਾਲੀਆਂ ਪੁਰ ਹਮਲਾ ਨਾ ਸਮਝੇ, ਸਗੋਂ ਕੁਝ "ਸਿਰ ਫਿਰੇ" ਲੋਕਾਂ ਵਿਰੁੱਧ ਕਾਰਵਾਈ ਖ਼ਿਆਲ ਕਰੇ। ਬਰਤਾਨਵੀ ਸਾਮਰਾਜ (ਅਤੇ ਕੁਲ ਸਾਮਰਾਜਾਂ) ਦੀ ਇਹ ਚਾਲ ਰਹੀ ਹੈ ਕਿ ਲਹਿਰ ਦੇ ਖੱਬੇ ਅਤੇ ਇਨਕਲਾਬੀ ਹਿੱਸੇ ਪੁਰ ਜ਼ੁਲਮ ਤੇ ਤਸ਼ੱਦਦ ਕੀਤਾ ਜਾਵੇ ਅਤੇ ਸੱਜੇ ਤੇ ਸੁਧਾਰਵਾਦੀ ਹਿੱਸੇ ਨਾਲ ਸਮਝੌਤਾ ਕਰ ਕੇ ਕੁਝ ਇਕ ਰਿਆਇਤਾਂ ਦੇ ਕੇ ਇਸ ਨੂੰ ਇਨਕਲਾਬੀ ਹਿੱਸੇ ਨਾਲੋਂ ਵੱਖ ਕੀਤਾ ਜਾਵੇ ਤੇ ਹੋ ਸਕੇ ਤਾਂ ਉਸ ਦੇ ਵਿਰੁੱਧ ਖੜਾ ਕਰ ਦਿੱਤਾ ਜਾਵੇ।

ਸਰਕਾਰ ਦੇ ਵੱਡੇ ਵੱਡੇ ਅਫ਼ਸਰ ਸੁਧਾਰਵਾਦੀ ਅਕਾਲੀ ਲੀਡਰਾਂ ਦੀ ਬੜੀ ਸਿਫ਼ਤ ਕਰਿਆ ਕਰਦੇ ਸਨ। ਇਸ ਦੀ ਇਕ ਮਿਸਾਲ ਸ਼੍ਰੋਮਣੀ ਕਮੇਟੀ ਵਿਰੁੱਧ ਚਲਾਏ ਗਏ ਕੇਸ ਦੇ ਦੌਰਾਨ ਮਿਸਟਰ ਸਮਿੱਥ ਦੇ ਹੇਠ ਲਿਖੇ ਬਿਆਨ ਤੋਂ ਮਿਲਦੀ ਹੈ :–

"ਮਾਰਚ ੧੯੨੩ ਦੀ ਟ੍ਰੀਬੀਊਨ ਅਖ਼ਬਾਰ ਵਿਚ ਪੰਜਾਬ

ਲੈਜਿਸਲੇਟਿਵ ਕੌਂਸਲ ਦੀ ਕਾਰਵਾਈ ਛਪੀ ਸੀ । ਉਸ ਵਿਚ ਮਿਸਟਰ ਕਰਕੇ ਚੀਫ਼ ਸਕੱਤਰ ਦੀ ਤਕਰੀਰ ਦਿੱਤੀ ਗਈ ਸੀ, ਜਿਸ ਵਿਚ ਉਸ ਨੇ ਕਿਹਾ ਸੀ, "ਮੈਨੂੰ ਪਤਾ ਹੈ ਕਿ ਗੁਰਦੁਆਰਾ ਲਹਿਰ ਦੇ ਲੀਡਰਾਂ ਨੇ ਹਮੇਸ਼ਾਂ ਸ਼ਾਂਤਮਈ ਦੇ ਅਸੂਲ ਦਾ ਪਰਚਾਰ ਕੀਤਾ ਹੈ । ਮੈਂ ਉਹਨਾਂ ਦੀ ਪਰਸੰਸਾ ਕਰਦਾ ਹਾਂ ਕਿ ਉਹਨਾਂ ਨੇ ਆਪਣੇ ਮਨ ਦੀ ਗੱਲ ਸਾਫ਼ ਸਾਫ਼ ਆਖੀ ਹੈ । ਉਹਨਾਂ ਨੇ ਆਪਣੇ ਪੈਰੋਕਾਰਾਂ ਦੇ ਮਨਾਂ ਅੰਦਰ ਸ਼ਾਂਤਮਈ ਦਾ ਅਸੂਲ ਆਪਣੀ ਮਿਸਾਲ, ਪ੍ਰਾਪੇਗੰਡਾ ਅਤੇ ਅਮਲਾਂ ਰਾਹੀਂ ਭਰਿਆ ਹੈ ।"

[ਨਕਲ ਕਾਰਵਾਈ ਸਫ਼ਾ ੧੨੬੭

ਅਕਾਲੀ ਲਹਿਰ ਦੇ ਸੁਧਾਰਵਾਦੀ ਲੀਡਰਾਂ ਅਤੇ ਹਕੂਮਤ ਪੰਜਾਬ ਵਿਚਕਾਰ ਵਿੰਗੇ-ਟੇਢੇ ਤਰੀਕੇ ਨਾਲ ਗੱਲ-ਬਾਤ ਚਲਣ ਲੱਗੀ । ਸੁਧਾਰ-ਵਾਦੀ ਲੀਡਰਾਂ ਨੇ ਹਕੂਮਤ ਨੂੰ ਦਸਿਆ ਕਿ ਉਹ ਆਮ ਅਕਾਲੀਆਂ ਪੁਰ ਜ਼ੁਲਮ ਬੰਦ ਕਰੇ, ਨਹੀਂ ਤਾਂ ਅਕਾਲੀ ਲਹਿਰ ਨੂੰ ਕਾਬੂ ਰਖਣ ਦੀ ਉਹਨਾਂ ਅੰਦਰ ਕੋਈ ਵਾਹ ਨਹੀਂ । ਹਕੂਮਤ ਨੇ ਆਖਿਆ ਕਿ ਉਹ ਖੁਲ੍ਹਮ-ਖੁਲ੍ਹਾ ਬੱਬਰਾਂ ਦੇ ਐਕਸ਼ਨਾਂ ਦੀ ਵਿਰੋਧਤਾ ਕਰਨ ਤਾਂ ਉਹਨਾਂ ਦੀ ਗੱਲ ਮੰਨੀ ਜਾ ਸਕਦੀ ਹੈ । ਇਸ ਪੁਰ ਸ਼੍ਰੋਮਣੀ ਕਮੇਟੀ ਅੰਦਰ ਲੁਕੇ ਸੁਧਾਰਵਾਦੀਆਂ ਨੇ ਕਮੇਟੀ ਅੰਦਰ ਗੱਲ ਚਲਾਈ ਕਿ ਕਮੇਟੀ ਦਾ ਦੁਆਬੇ ਵਿਚ ਹੋ ਰਹੇ ਕਤਲਾਂ ਬਾਰੇ ਚੁਪ ਰਹਿਣ ਦਾ ਅਰਥ ਸਰਕਾਰ ਇਹ ਸਮਝਦੀ ਹੈ ਕਿ ਕਮੇਟੀ ਭੀ ਇਨ੍ਹਾਂ ਨਾਲ ਸਹਿਮਤ ਹੈ । ਇਸ ਲਈ ਕਮੇਟੀ ਨੂੰ ਇਹ ਪਰਗਟ ਕਰ ਦੇਣਾ ਚਾਹੀਦਾ ਹੈ ਕਿ ਬੱਬਰਾਂ ਨਾਲ ਸ਼੍ਰੋਮਣੀ ਕਮੇਟੀ ਨੂੰ ਕੋਈ ਹਮਦਰਦੀ ਨਹੀਂ, ਤਾਂ ਜੁ ਕਮੇਟੀ ਪੁਰ ਕੋਈ ਹਰਫ਼ ਨਾ ਆਵੇ ਅਤੇ ਸਖ਼ਤੀ ਨਾ ਹੋਵੇ । ਪਰ ਚੂੰਕਿ ਸਾਰੀ ਅਕਾਲੀ-ਲਹਿਰ ਪੁਰ ਤਸ਼ੱਦਦ ਹੋ ਰਿਹਾ ਸੀ, ਇਸ ਲਈ ਕੁਝ ਸੁਧਾਰਵਾਦੀਆ ਤੋਂ ਛੁਟ ਬਾਕੀ ਮੈਂਬਰ ਬੱਬਰਾਂ ਦੀ ਨਿਖੇਧੀ ਕਰਨ ਜਾਂ ਹਮਦਰਦੀ ਨਾ ਕਰਨ ਦਾ ਐਲਾਨ ਕਰਨਾ ਉਚਿਤ ਨਹੀਂ ਸਨ ਸਮਝਦੇ । ਪਰ ਜਦ ੨੩ ਅਪ੍ਰੈਲ ੧੯੨੩ ਨੂੰ ਹਕੂਮਤ ਪੰਜਾਬ ਨੇ ਐਲਾਨ ਕੀਤਾ ਕਿ ਦੁਆਬੇ ਵਿਚ ਸਰਕਾਰ ਦੇ ਵਫ਼ਾਦਾਰਾਂ ਪੁਰ ਹੋ ਰਹੇ ਹਮਲਿਆਂ ਅਤੇ ਕਤਲਾਂ ਦਾ

ਜ਼ਿਮੇਵਾਰ ਬੱਬਰ-ਜੱਥਾ ਹੈ, ਤਾਂ ਸ਼੍ਰੋਮਣੀ ਕਮੇਟੀ ਇਹ ਐਲਾਨ ਕਰਨ ਨੂੰ ਤਿਆਰ ਹੋ ਗਈ ਕਿ ਕਮੇਟੀ ਦਾ ਬੱਬਰ ਲਹਿਰ ਨਾਲ ਕੋਈ ਸਬੰਧ ਨਹੀਂ ।

ਹਕੂਮਤ ਇਤਨੇ ਐਲਾਨ ਨੂੰ ਕਾਫ਼ੀ ਨਹੀਂ ਸੀ ਸਮਝਦੀ । ਉਹ ਬੱਬਰਾਂ ਦੀ ਨਿਖੇਧੀ ਅਤੇ ਵਿਰੋਧਤਾ ਕਰਵਾ ਕੇ ਆਮ ਅਕਾਲੀਆਂ ਨਾਲੋਂ ਉਨ੍ਹਾਂ ਨੂੰ ਛੇਕਣਾ ਚਹੁੰਦੀ ਸੀ, ਇਸ ਲਈ ਆਪਣੇ ਏਜੰਟਾਂ ਰਾਹੀਂ ਉਸ ਨੇ ਇਸ ਗੱਲ ਲਈ ਪਰਚਾਰ ਜਾਰੀ ਰਖਵਾਇਆ । ਨਾਲ ਹੀ ਹਕੂਮਤ ਨੇ ਇਹ ਸੋਚਿਆ ਕਿ ਕਮੇਟੀ ਅੰਦਰ ਆਪਣੀ ਮੁਖ਼ਾਲਫ਼ਤ ਘਟਾਉਣ ਲਈ ਕੋਈ ਹੋਰ ਕਦਮ ਵੀ ਪੁਟਿਆ ਜਾਵੇ । ਇਹ ਸੋਚ ਕੇ ਉਸ ਨੇ ੨੭ ਅਪ੍ਰੈਲ ੧੯੨੩ ਨੂੰ ਗੁਰੂ ਕੇ ਬਾਗ ਦੇ ਕੈਦੀ ਰਿਹਾ ਕਰ ਦਿੱਤੇ ।

ਸ਼੍ਰੋਮਣੀ ਕਮੇਟੀ ਪੁਰ ਚਲਾਏ ਗਏ ਕੇਸ ਦੀ ਕਾਰਵਾਈ ਦੇ ਸਫ਼ਾ ੧੨੬੭ ਪੁਰ ਪੈਰਾ ੧੫੦ ਵਿਚ ਲਿਖਿਆ ਹੈ :—

"ਗੌਰਮਿੰਟ ਨੇ ਟੇਢੇ ਤਰੀਕੇ ਨਾਲ ਸ਼੍ਰੋਮਣੀ ਕਮੇਟੀ ਤੋਂ ਬੱਬਰ ਅਕਾਲੀਆਂ ਬਾਰੇ ਪੁਛਿਆ, ਜਿਸ ਪੁਰ ਸ਼੍ਰੋਮਣੀ ਕਮੇਟੀ ਨੇ ਇਕ ਗੰਧਲਾ ਜਿਹਾ ਸਧਾਰਨ ਅਖ਼ਬਾਰੀ ਬਿਆਨ ਜਾਰੀ ਕੀਤਾ । ਇਹ ਬਿਆਨ ੫੮ ਨੰਬਰ ਮੁਸੌਦੇ ਵਿਚ ਦਰਜ ਹੈ ਅਤੇ ਇਸ ਦੀ ਤਰੀਕ ੨੪ ਅਪ੍ਰੈਲ ੧੯੨੩ ਹੈ । ਪਰ ਗੌਰਮਿੰਟ ਦੀ ਇਸ ਬਿਆਨ ਨਾਲ ਤਸੱਲੀ ਨਾ ਹੋਈ । ਗੌਰਮਿੰਟ ਨੇ ਗੁਰੂ ਕੇ ਬਾਗ ਦੇ ਕੈਦੀਆਂ ਦੀ ਰਿਹਾਈ ਦਾ ਐਲਾਨ ੨੭ ਅਪ੍ਰੈਲ ੧੯੨੩ ਨੂੰ ਕੀਤਾ ।"

ਅਖ਼ੀਰ ਸੁਧਾਰਵਾਦੀ ਲੀਡਰ ਆਪਣੇ ਮਕਸਦ ਵਿਚ ਸਫਲ ਹੋ ਗਏ ਅਤੇ ੨੯, ੩੦ ਮਈ ੧੯੨੩ ਨੂੰ ਸ਼੍ਰੋਮਣੀ ਕਮੇਟੀ ਨੇ ਇਕ ਮਤਾ ਪਾਸ ਕੀਤਾ, ਜਿਸ ਵਿਚ ਬੱਬਰਾਂ ਨੂੰ ਪੰਥ ਦੇ ਵਿਰੋਧੀ ਦੱਸ ਕੇ ਸਿੱਖਾਂ ਨੂੰ ਬੱਬਰਾਂ ਦੀ ਸਹਾਇਤਾ ਨਾ ਕਰਨ ਦੀ ਹਦਾਇਤ ਕੀਤੀ । ਮਿ: ਸਮਿੱਥ ਨੇ ਕਮੇਟੀ ਦੇ ਕੇਸ ਵਿਚ ਅਦਾਲਤ ਅੰਦਰ ਬਿਆਨ ਦੇਂਦਿਆਂ ਆਖਿਆ :—

"ਮੈਂ ੪੭੧ ਨੰਬਰ ਦਾ ਮਸੌਦਾ ਪੇਸ਼ ਕੀਤਾ ਹੈ, ਜਿਸ ਵਿਚ ੨੯, ੩੦ ਮਈ ੧੯੨੩ ਨੂੰ ਹੋਈ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੀ ਮੀਟਿੰਗ ਦੀ ਕਾਰਵਾਈ ਦਰਜ ਹੈ । ਮਤਾ ਨੰਬਰ ੨ ਵਿਚ

ਲਿਖਿਆ ਹੈ, ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਇਹ ਗੱਲ ਸਾਫ਼ ਕਰ ਦੇਣਾ ਚਾਹੁੰਦੀ ਹੈ ਕਿ ਕਮੇਟੀ ਸ਼ਾਂਤਮਈ ਦੀ ਪਾਲਸੀ ਨੂੰ ਛਡ ਚੁਕੇ ਕਾਤਲਾਂ ਦੇ ਕੰਮਾਂ ਨੂੰ ਪੰਥ ਵਾਸਤੇ ਹਾਨੀਕਾਰਕ ਸਮਝਦੀ ਹੈ ਅਤੇ ਕੁਲ ਸਿਖਾਂ, ਖ਼ਾਸ ਕਰ ਕੇ ਗੁਰਦੁਆਰਾ ਕਮੇਟੀਆਂ ਅਤੇ ਅਕਾਲੀ ਜੱਥਿਆਂ ਨੂੰ ਹਦਾਇਤ ਕਰਦੀ ਹੈ ਕਿ ਉਹ ਆਪਣਾ ਸਾਰਾ ਤਾਣ ਲਾ ਕੇ ਸਿਖਾਂ ਨੂੰ ਤਸ਼ੱਦਦ ਦੇ ਰਾਹ ਪੁਰ ਲਗ ਚੁੱਕੇ ਬੰਦਿਆਂ ਤੋਂ ਦੂਰ ਰਖਣ ਅਤੇ ਇਨ੍ਹਾਂ ਬੰਦਿਆਂ ਨੂੰ ਕਿਸੇ ਤਰ੍ਹਾਂ ਦੀ ਸਹਾਇਤਾ ਦੇਣ ਤੋਂ ਰੋਕਣ।''

ਜਦ ਤੇਜਾ ਸਿੰਘ ਸਮੁੰਦਰ ਨੇ ਪ੍ਰੋਫ਼ੈਸਰ ਜੋਧ ਸਿੰਘ ਪੁਰ ਜਿਰਹਾ ਕੀਤੀ ਤਾਂ ਪ੍ਰੋਫ਼ੈਸਰ ਨੇ ੨੪ ਫ਼ਰਵਰੀ ੧੯੨੩ ਨੂੰ ਅਦਾਲਤ ਵਿਚ ਰਿਆਨ ਦਿੱਤਾ, ਜੋ ਕੇਸ ਦੀ ਕਾਰਵਾਈ ਦੀ ਨਕਲ ਦੇ ਸਫ਼ਾ ੨੦੨੫ ਪੁਰ ਦਰਜ ਹੈ। ਉਸ ਨੇ ਕਿਹਾ ਕਿ ਇਹ ਮਤਾ ਉਸ ਨੇ ਪੇਸ਼ ਕੀਤਾ ਅਤੇ ਹਰੀ ਸਿੰਘ ਜਲੰਧਰੀ ਨੇ ਤਾਈਦ ਕੀਤੀ ਸੀ। ਉਸ ਨੇ ਇਨ-ਬਿਨ ਉਪਰੋਕਤ ਮਤਾ ਬਿਆਨ ਕੀਤਾ ਅਤੇ ਆਖਿਆ :—

"ਹਾਲਤ ਇਹ ਸੀ ਕਿ ਬੱਬਰ ਅਕਾਲੀ ਲਹਿਰ ਦਾ ਉਸ ਵੇਲੇ ਦੁਆਬੇ ਵਿਚ ਜੋਰ ਸ਼ੀ ਅਤੇ ਮੀਟਿੰਗ ਵਿਚ ਦਾਅਵਾ ਕੀਤਾ ਗਿਆ ਕਿ ਦੁਆਬੇ ਅੰਦਰ ਜਿਹੜੇ ਅਕਾਲੀ ਗ੍ਰਿਫ਼ਤਾਰੀ ਕੀਤੇ ਜਾ ਰਹੇ ਹਨ, ਉਹਨਾਂ ਦਾ ਬੱਬਰ ਅਕਾਲੀ ਲਹਿਰ ਨਾਲ ਕੋਈ ਸਬੰਧ ਨਹੀਂ ਹੈ ਅਤੇ ਉਹ ਸਿਰਫ਼ ਗੁਰਦੁਆਰਾ ਸੁਧਾਰ ਲਹਿਰ ਨਾਲ ਸਬੰਧ ਰਖਣ ਕਰ ਕੇ ਗ੍ਰਿਫ਼ਤਾਰ ਕੀਤੇ ਜਾ ਰਹੇ ਹਨ। ਇਸ ਕਰ ਕੇ ਮੈਂ ਇਕ ਮਤਾਂ ਪੇਸ਼ ਕੀਤਾ ਤਾਂ ਜੁ ਗ੍ਰਿਫ਼ਤਾਰ ਹੋਏ ਅਕਾਲੀਆਂ ਦੇ ਕੇਸ ਲੜਨ ਵਾਸਤੇ ਉਨ੍ਹਾਂ ਦੀ ਮਦਦ ਕੀਤੀ ਜਾਵੇ ਅਤੇ ਦੂਜੇ ਉਪਰੋਕਤ ਮਤਾਂ ਇਹ ਗੱਲ ਸਾਫ਼ ਕਰਨ ਵਾਸਤੇ ਪਾਸ ਕੀਤਾ ਗਿਆ ਕਿ ਸ਼੍ਰੋ: ਗੁ: ਪ੍ਰ: ਕਮੇਟੀ ਬੱਬਰ ਲਹਿਰ ਨੂੰ ਪਸੰਦ ਨਹੀਂ ਕਰਦੀ .....। ੨੯-੩੦ ਮਈ ੧੯੨੩ ਨੂੰ ਹੋਈ ਸ਼੍ਰੋਮਣੀ ਕਮੇਟੀ ਦੀ ਜਨਰਲ ਮੀਟਿੰਗ ਨੇ ਇਕ ਇਹ ਮਤਾ ਭੀ ਪਾਸ ਕੀਤਾ ਕਿ ਦੁਆਬੇ ਵਿਚ ਸ਼ਾਂਤਮਈ ਦਾ ਪਰਚਾਰ ਕਰਨ ਵਾਸਤੇ ਧਾਰਮਕ ਦੀਵਾਨ ਰਖੇ ਜਾਣ ।......ਸ਼੍ਰੋਮਣੀ ਕਮੇਟੀ ਨੇ ਕੇਵਲ ਧਾਰਮਕ ਕੈਦੀਆਂ ਦੀ

ਰਿਹਾਈ ਦੀ ਮੰਗ ਕੀਤੀ ਹੈ, ਉਸ ਨੇ ਕਦੇ ਰਾਜਸੀ ਕੈਦੀਆਂ ਦੀ ਰਿਹਾਈ ਦੀ ਮੰਗ ਨਹੀਂ ਕੀਤੀ।"

ਉਸੇ ਨਕਲ ਦੇ ਸਫ਼ਾ ੧੨੬੭ ਪੁਰ ਸਮਿੱਥ ਦਾ ਇਹ ਬਿਆਨ ਦਰਜ ਹੈ :-

"ਮਤਾ ਨੰਬਰ ੪ ਗਿਆਨੀ ਬਤਨ ਸਿੰਘ ਨੇ ਪੇਸ਼ ਕੀਤਾ ਅਤੇ ਬਾਵਾ ਹਰਿਕਿਸ਼ਨ ਸਿੰਘ ਨੇ ਤਾਈਦ ਕੀਤੀ। ਇਸ ਅਨੁਸਾਰ ਫ਼ੈਸਲਾ ਕੀਤਾ ਗਿਆ ਕਿ ਦੁਆਬੇ ਵਿਚ ਦੋ ਦੀਵਾਨ ਕੀਤੇ ਜਾਣ, ਇਕ ਹੁਸ਼ਿਆਰਪੁਰ ਅਤੇ ਦੂਜਾ ਜਲੰਧਰ ਵਿਖੇ। ਇਹਨਾਂ ਦੀਵਾਨਾਂ ਵਿਚ ਗੁਰਦੁਆਰਾ ਸੁਧਾਰ ਅਤੇ ਸ਼ਾਂਤਮਈ ਦਾ ਪਰਚਾਰ ਕੀਤਾ ਜਾਵੇ।"

ਅਗੇ ਚਲ ਕੇ ਬਿਆਨ ਦੇਂਦਿਆਂ ਸਮਿੱਥ ਸਫ਼ਾ ੧੨੭੬ ਪੁਰ ਕਹਿੰਦਾ ਹੈ ਕਿ ਸਰਦਾਰ ਮਹਿਤਾਬ ਸਿੰਘ ਜਿਹੇ ਲੀਡਰਾਂ ਨੇ ਤਕਰੀਰਾਂ ਕਰ ਕੇ ਦਸਿਆ ਕਿ ਅਕਾਲੀਆਂ ਦਾ ਕੋਈ ਰਾਜਸੀ ਮਕਸਦ ਨਹੀਂ, ਉਹ ਸਰਕਾਰ ਨੂੰ ਕੱਢਣ ਦਾ ਕੋਈ ਖ਼ਿਆਲ ਨਹੀਂ ਰਖਦੇ ਅਤੇ ਪੰਜਾਬ ਵਿਚ ਕੋਈ ਸਿਖ ਰਾਜ ਕਾਇਮ ਨਹੀਂ ਕਰਨਾ ਚਾਹੁੰਦੇ।

[੨ ਜੂਨ ੧੯੨੨ ਦੀ ਤਕਰੀਰ

ਉਪਰੋਕਤ ਲਿਖਤਾਂ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੇ ਪਿਛਾਂਹ-ਖਿਚੂ ਲੀਡਰ ਬੱਬਰਾਂ ਦੇ ਬਾਗ਼ੀਆਨਾ ਪਰਚਾਰ ਦੀ ਵਿਰੋਧਤਾ ਕਰ ਕੇ ਅਤੇ ਬੱਬਰ-ਲਹਿਰ ਦੀ ਨਿਖੇਧੀ ਕਰ ਕੇ ਬਰਤਾਨਵੀ ਸਰਕਾਰ ਦੀ ਮਦਦ ਕਰਦੇ ਰਹੇ।

## ਚੋਰੀ ਡਾਕੇ ਛੱਡ ਕੇ ਬੱਬਰਾਂ ਵਿਚ ਆਇਆਂ ਬਾਰੇ

ਕਿਸੇ ਪਿਛਲੇ ਕਾਂਡ ਵਿਚ ਦਸ ਆਏ ਹਾਂ ਕਿ ਵਰਿਆਮ ਸਿੰਘ ਧੁੱਗਾ, ਦਲੀਪਾ ਤੇ ਬੰਤਾ ਸਿੰਘ ਧਾਮੀਆਂ, ਧੰਨਾ ਸਿੰਘ ਕੋਟਲੀ ਬਾਵਾ ਦਾਸ ਅਤੇ ਦੁੱਮਣ ਸਿੰਘ ਪੰਡੋਰੀ ਮਹਿਤਮਾ ਨੇ ਡਾਕੇ ਚੋਰੀਆਂ ਤੋਂ ਤੋਬਾ ਕਰਕੇ ਬੱਬਰ ਜੱਥੇ ਦੇ ਅਸੂਲਾਂ ਅਨੁਸਾਰ ਕੰਮ ਕਰਨ ਦਾ ਪ੍ਰਣ ਕੀਤਾ ਸੀ। ਇਨ੍ਹਾਂ ਵਿਚੋਂ ਦਲੀਪਾ ਸਤਾਰ੍ਹਾਂ ਅਠਾਰ੍ਹਾਂ ਸਾਲ ਦਾ ਅਜੇ ਗਭਰੂਟ

ਸੀ, ਡਾਕੇ ਚੋਰੀ ਦੀ ਭੈੜੀ ਵਾਦੀ ਅਜੇ ਉਸ ਨੂੰ ਪੱਕੀ ਨਹੀਂ ਸੀ ਹੋਈ। ਉਹ ਬੱਬਰ ਜੱਥੇ ਵਿਚ ਆ ਕੇ ਬਿਲਕੁਲ ਬੱਬਰ-ਅਸੂਲਾਂ ਅਨੁਸਾਰ ਕੰਮ ਕਰਦਾ ਰਿਹਾ। ਵਰਿਆਮ ਸਿੰਘ ਧੁੱਗਾ ਨੂੰ ਭਾਵੇਂ ਡਿਸਿਪਲਨ ਵਿਚ ਰਹਿ ਕੇ ਚਲਣ ਦੀ ਪੂਰੀ ਆਦਤ ਨਹੀਂ ਸੀ ਪਈ, ਪਰ ਉਸ ਨੇ ਭੀ ਬੱਬਰ-ਅਸੂਲਾਂ ਵਿਰੁੱਧ ਮੁੜ ਕੋਈ ਕੰਮ ਨਹੀਂ ਕੀਤਾ, ਬਲਕਿ ਸ਼ਹੀਦੀ ਪਰਾਪਤ ਕੀਤੀ। ਬੰਤਾ ਸਿੰਘ ਧਾਮੀਆਂ ਕਾਫ਼ੀ ਹਦ ਤਕ ਬੱਬਰ ਜੱਥੇ ਦੇ ਹੁਕਮ ਹੇਠਾਂ ਚਲਦਾ ਰਿਹਾ। ਧੰਨਾ ਸਿੰਘ ਕੋਟਲੀ ਅਤੇ ਦੁਮਣ ਸਿੰਘ ਪੰਡੋਰੀ ਮਹਿਤਮਾ ਵਿਚ ਕੋਈ ਫ਼ਰਕ ਨਾ ਪਿਆ। ਧੰਨਾ ਸਿੰਘ ਕੋਟਲੀ ਭਾਵੇਂ ਕਈ ਐਕਸ਼ਨਾਂ ਵਿਚ ਜਾਂਦਾ ਰਿਹਾ, ਪਰ ਉਸ ਦੀ ਨੀਯਤ ਓਹੀ ਰਹੀ। ਉਹ ਹਰ ਐਕਸ਼ਨ ਵੇਲੇ ਅੰਦਰ ਜਾਣ ਦੀ ਹੀ ਕੋਸ਼ਸ਼ ਕਰਦਾ ਸੀ, ਕਿਉਂਕਿ ਇਸ਼ ਤਰ੍ਹਾਂ ਉਸ ਨੂੰ ਅੱਖ ਬਚਾ ਕੇ ਕੋਈ ਨਾ ਕੋਈ ਟੂੰਬ-ਛੱਲਾ ਵੱਖ ਕਾਬੂ ਕਰ ਲੈਣ ਦਾ ਮੌਕਾ ਮਿਲ ਜਾਂਦਾ ਸੀ। ਉਸ ਨੇ ਬੂਟੇ ਨੰਬਰਦਾਰ ਦੇ ਪੋਤੇ ਨੂੰ ਬੱਬਰ ਜੱਥੇ ਦੀ ਹਦਾਇਤ ਦੇ ਵਿਰੁੱਧ ਕਤਲ ਕੀਤਾ ਸੀ। ਉਸ ਵੇਲੇ ਤੋਂ ਉਸ ਦੀ ਡੀਊਟੀ ਬਾਹਰ ਪਹਿਰੇ ਪੁਰ ਰਹਿਣ ਦੀ ਲੱਗ ਗਈ।

ਮੁਕਦੀ ਗੱਲ ਇਹ ਕਿ ਬੱਬਰ-ਲਹਿਰ ਦੇ ਅਸਰ ਨਾਲ ਕਈ ਸਜਣ ਚੋਰੀਆਂ ਡਾਕੇ ਛੱਡ ਕੇ ਬੱਬਰਾਂ ਦੇ ਪਰੋਗਰਾਮ ਅਨੁਸਾਰ ਅਮਲ ਕਰਦੇ ਰਹੇ, ਪਰ ਕੁਝ ਕੁ ਨੇ ਆਪਣੀਆਂ ਪਹਿਲੀਆਂ ਆਦਤਾਂ ਨਾ ਛਡੀਆਂ, ਇਸ ਕਰ ਕੇ ਉਹ ਵੱਖ ਕਰ ਦਿੱਤੇ ਗਏ ਜਾਂ ਆਪ ਹੀ ਅੱਡ ਹੋ ਗਏ।

## ਬਾਬੂ ਸੰਤਾ ਸਿੰਘ ਦੀ ਗ੍ਰਿਫ਼ਤਾਰੀ

ਚੌਦਾਂ ਪੰਦਰ੍ਹਾਂ ਜੂਨ ੧੯੨੩ ਦੇ ਕਰੀਬ ਬਾਬੂ ਸੰਤਾਂ ਸਿੰਘ ਦਲੀਪਾ ਤੇ ਬੰਤਾ ਸਿੰਘ ਧਾਮੀਆਂ, ਅਨੂਪ ਸਿੰਘ ਮਾਣਕੋ ਅਤੇ ਧੰਨਾ ਸਿੰਘ ਕੋਟਲੀ ਬਾਵਾ ਦਾਸ, ਚੰਦਾ ਸਿੰਘ ਪਲਾਹੀ ਦੇ ਖੂਹ ਪੁਰ ਇਕੱਠੇ ਹੋਏ। ਚੰਦਾ ਸਿੰਘ ਨੇ ਦਸਿਆ ਕਿ ਸੁਣਨ ਵਿਚ ਇਹ ਗੱਲ ਆਈ ਹੈ ਕਿ ਦੁਆਬੇ ਵਿਚ ਮਾਰਸ਼ਲ-ਲਾਅ ਲਗਣ ਵਾਲਾ ਹੈ। ਇਸ ਮਤਲਬ

ਵਾਸਤੇ ਕਾਫ਼ੀ ਰਸਾਲਾ ਜਲੰਧਰ ਪਹੁੰਚ ਗਿਆ ਹੈ । ਕੁਝ ਵਿਚਾਰ ਕਰਨ ਮਗਰੋਂ ਫ਼ੈਸਲਾ ਹੋਇਆ ਕਿ ਦੁਆਬੇ ਤੋਂ ਕੁਝ ਚਿਰ ਵਾਸਤੇ ਬਾਹਰ ਰਹਿਣ ਦੀ ਖ਼ਾਤਰ ਬਾਬੂ ਸੰਤਾ ਸਿੰਘ, ਦਲੀਪਾ ਧਾਮੀਆਂ ਅਤੇ ਅਨੂਪ ਸਿੰਘ ਮਾਲਵੇ ਵਲ ਅਤੇ ਬੰਤਾ ਸਿੰਘ ਧਾਮੀਆਂ ਤੇ ਧੰਨਾ ਸਿੰਘ ਕੋਟਲੀ ਮਾਝੇ ਵਿਚ ਚਲੇ ਜਾਣ ਤੇ ਜੇ ਉਦੋਂ ਤਾਈਂ ਹਕੂਮਤ ਵਲੋਂ ਕੋਈ ਅਤੀ ਸਖ਼ਤ ਕਾਰਵਾਈ ਨਾ ਕੀਤੀ ਗਈ ਤਾਂ ਇਕ ਮਹੀਨੇ ਪਿੱਛੋਂ ਮੁੜ ਕੇ ਪਲਾਹੀ ਇਕੱਤਰਤਾ ਕੀਤੀ ਜਾਏ ।

ਬਾਬੂ ਸੰਤਾ ਸਿੰਘ ਨੇ ਤਜਵੀਜ਼ ਕੀਤੀ ਕਿ ਮਾਲਵੇ ਵਿਚ ਸੰਤ ਕਰਤਾਰ ਸਿੰਘ ਪ੍ਰਾਗਪੁਰੀ ਦੀ ਬਹੁਤ ਵਾਕਫ਼ੀ ਹੈ । ਇਸ ਲਈ ਉਧਰ ਰਹਿਣ ਦਾ ਪਰਬੰਧ ਉਸ ਦੇ ਰਾਹੀਂ ਕੀਤਾ ਜਾਏ । ਮਲੂਕ ਸਿੰਘ ਪਲਾਹੀ ਨੇ ਸੰਤਾ ਸਿੰਘ ਨੂੰ ਦਸਿਆ ਕਿ ਲੋਕੀਂ ਸੰਤ ਕਰਤਾਰ ਸਿੰਘ ਪੁਰ ਸੀ. ਆਈ. ਡੀ. ਨਾਲ ਮੇਲ-ਮਿਲਾਪ ਰੱਖਣ ਦਾ ਸ਼ੱਕ ਕਰਦੇ ਹਨ, ਇਸ ਲਈ ਉਸ ਤੋਂ ਹੁਸ਼ਿਆਰਪੁਰ ਰਹਿਣਾ ਚਾਹੀਦਾ ਹੈ । ਸੰਤਾ ਸਿੰਘ ਨੇ ਉੱਤਰ ਦਿੱਤਾ, "ਲੋਕੀਂ ਚਿਰਾਂ ਤੋਂ ਉਸ ਬਾਰੇ ਅਜਿਹੀਆਂ ਗੱਲਾਂ ਕਰਦੇ ਹਨ, ਪਰ ਉਸ ਨੇ ਅਜੇ ਤੀਕ ਕੋਈ ਨੁਕਸਾਨ ਨਹੀਂ ਪੁਚਾਇਆ । ਇਹ ਸਭ ਝੂਠਾ ਸ਼ੱਕ ਹੈ । ਫੇਰ ਜੇ ਉਹ ਸੀ. ਆਈ. ਡੀ. ਨਾਲ ਭੀ ਮਿਲਿਆ ਹੋਇਆ ਹੋਵੇ ਤਾਂ ਭੀ ਮੇਰੇ ਨਾਲ ਧ੍ਰੋਹ ਨਹੀਂ ਕਮਾ ਸਕਦਾ, ਕਿਉਂਕਿ ਉਹ ਮੇਰਾ ਜ਼ਾਤੀ ਮਿੱਤਰ ਹੈ ।"

ਬਾਬੂ ਸੰਤਾ ਸਿੰਘ, ਦਲੀਪਾ ਅਤੇ ਅਨੂਪ ਸਿੰਘ ਖੁਰਦਪੁਰ ਪੁਜੇ ਤਾਂ ਜਸਵੰਤ ਸਿੰਘ ਨੇ ਬਾਬੂ ਨੂੰ ਦਸਿਆ ਕਿ ਸੰਤ ਕਰਤਾਰ ਸਿੰਘ ਕਲ੍ਹ ਏਥੇ ਆਇਆ ਸੀ ਅਤੇ ਤੁਹਾਡੀ ਤਲਾਸ਼ ਵਿਚ ਸੀ । ਉਹ ਕਹਿ ਗਿਆ ਹੈ ਕਿ ਤੁਸੀਂ ਪਟਿਆਲੇ ਵਿਚ ਉਸ ਥਾਂ ਪੁਜ ਜਾਵੋ, ਜੋ ਤੁਹਾਡੇ ਨਾਲ ਨੀਯਤ ਕੀਤੀ ਹੋਈ ਹੈ ।

ਬਾਬੂ ਨੇ ਉੱਤਰ ਦਿੱਤਾ ਕਿ ਮੇਰੇ ਉਧਰ ਚਲੇ ਜਾਣ ਦੀ ਤੁਸੀਂ ਸੰਤਾਂ ਹੋਰਾਂ ਨੂੰ ਖ਼ਬਰ ਕਰ ਦੇਣੀ ।

ਤਿੰਨੇ ਸਾਥੀ ਦੂਜੇ ਦਿਨ ਕਪੂਰਥਲੇ ਤੋਂ ਗੱਡੀ ਚੜ੍ਹ ਕੇ ਫ਼ੀਰੋਜ਼ਪੁਰ

ਵਿਚ ਦੀ ਬਠਿੰਡੇ ਪੁਜੇ ਤੇ ਉੱਥੋਂ ਸੰਤ ਕਰਤਾਰ ਸਿੰਘ ਦੇ ਦਸੇ ਹੋਏ ਟਿਕਾਣੇ ਪੁਰ ਪਿੰਡ ਹਦੀਆਇਆ ਵਿਚ ਬੀਰ ਸਿੰਘ ਅਕਾਲੀ ਦੇ ਘਰ ਪਹੁੰਚੇ। ਅਗਲੇ ਦਿਨ ਸੰਤ ਜੀ ਭੀ ਉਥੇ ਪੁੱਜ ਗਏ। ਉਸ ਤੋਂ ਅਗਲੇ ਦਿਨ ਫਿਰ-ਫਿਰਾ ਕੇ ਠੀਕਰੀਵਾਲੇ ਪੁੱਜੇ ਤਾਂ ਸੰਤ ਨੇ ਆਖਿਆ :

"ਤਿਹਾਂ ਦਾ ਇਕ ਥਾਂ ਬੰਦੋਬਸਤ ਹੋਣਾ ਮੁਸ਼ਕਲ ਹੈ, ਇਸ ਲਈ ਪਹਿਲਾਂ ਮੈਂ ਸੰਤਾ ਸਿੰਘ ਨੂੰ ਇਕ ਥਾਂ ਛੱਡ ਆਉਂਦਾ ਹਾਂ। ਅਨੂਪ ਸਿੰਘ ਤੇ ਦਲੀਪਾ ਚਾਰ ਪੰਜ ਦਿਨ ਠੀਕਰੀਵਾਲੇ ਦੇ ਗੁਰਦੁਆਰੇ ਵਿਚ ਠਹਿਰਨ ਤੇ ਉਸ ਤੋਂ ਬਾਅਦ ਮਸਤੂਆਣੇ ਆ ਜਾਣ। ਫਿਰ ਇਹਨਾਂ ਦਾ ਪਰਬੰਧ ਭੀ ਕਰ ਦਿਆਂਗਾ।"

ਇਹ ਗੱਲ ਪੱਕੀ ਕਰ ਕੇ ਸੰਤ ਕਰਤਾਰ ਸਿੰਘ ਅਤੇ ਬਾਬੂ ਸੰਤਾ ਸਿੰਘ ੧੯ ਜੂਨ ੧੯੨੩ ਦੀ ਰਾਤ ਨੂੰ ਪਿੰਡ ਨਾਈਵਾਲੇ ਸ: ਈਸ਼ਰ ਸਿੰਘ ਲਸੰਸੀਏ ਪਾਸ ਪੁੱਜੇ। ਸੰਤ ਨੇ ਬਾਬੂ ਨੂੰ ਦਸਿਆ : "ਇਹ ਸਰਦਾਰ ਆਪਣੇ ਘਰ ਦਾ ਬੰਦਾ ਹੈ, ਤੁਸੀਂ ਗੋਲੀਆਂ ਦਾ ਭਾਰ ਨਾਲ ਨਾਲ ਨਾ ਚੁੱਕੀ ਫਿਰੋ। ਏਥੇ ਰੱਖ ਦੇਵੋ, ਜਦੋਂ ਲੋੜ ਪਏਗੀ, ਮੈਂ ਤੁਹਾਨੂੰ ਏਥੋਂ ਲੈ ਕੇ ਪਹੁੰਚਾ ਦਿਆਂਗਾ, ਸਗੋਂ ਹੋਰ ਭੀ ਪਹੁੰਚਾ ਦੇਵਾਂਗਾ।" ਸੰਤਾ ਸਿੰਘ ਨੇ ੧੨ ਬੋਰ ਦੀਆਂ ੧੬ ਗੋਲੀਆਂ ਈਸ਼ਰ ਸਿੰਘ ਦੇ ਹਵਾਲੇ ਕਰ ਦਿੱਤੀਆਂ। ੨੦ ਜੂਨ ਸਵੇਰੇ ਦੋਵੇਂ ਬਰਨਾਲੇ ਨੂੰ ਚਲੇ ਗਏ। ਬਾਬੂ ਸੰਤਾ ਸਿੰਘ ਨੂੰ ਸਟੇਸ਼ਨ ਦੇ ਲਾਗੇ ਇਕ ਟਾਹਲੀ ਦੇ ਬ੍ਰਿਛ ਹੇਠ ਬਿਠਾ ਕੇ ਸੰਤ ਕਰਤਾਰ ਸਿੰਘ ਟਿਕਟ ਲੈਣ ਲਈ ਚਲਾ ਗਿਆ। ਅਸਲ ਵਿਚ ਸੰਤ ਨੇ ਪਹਿਲੋਂ ਹੀ ਇਤਲਾਹ ਦੇ ਕੇ ਪੁਲਸ ਸਟੇਸ਼ਨ ਪੁਰ ਬੁਲਾ ਰੱਖੀ ਸੀ। ਉਸ ਨੇ ਪੁਲਸ ਨੂੰ ਦਸ ਦਿੱਤਾ ਕਿ ਇਸ ਵੇਲੇ ਬਾਬੂ ਸੰਤਾ ਸਿੰਘ ਹੋਰਾਂ ਪਾਸ ਕੋਈ ਗੋਲੀ-ਬਰੂਦ ਨਹੀਂ ਹੈ।

ਪਟਿਆਲੇ ਵਲੋਂ ਦੁਪਹਿਰ ਦੀ ਗੱਡੀ ਆਈ। ਬਾਬੂ ਸੰਤਾ ਸਿੰਘ ਪਿਛਲੇ ਡੱਬੇ ਵਿਚ ਚੜ੍ਹ ਗਿਆ। ਡੱਬੇ ਵਿਚ ਹੋਰ ਕੋਈ ਸਵਾਰੀ ਨਹੀਂ ਸੀ। ਬਾਬੂ ਨੇ ਪਸ਼ਤੌਲ ਤੇ ਕੁਝ ਕਾਗਜ਼ਾਂ ਨੂੰ ਇਕੱਠੇ ਕਰ ਕੇ ਇਕ ਗਠੜੀ ਜਿਹੀ ਬਣਾ ਲਈ ਤੇ ਗਠੜੀ ਸਾਹਮਣੇ ਰੱਖ ਕੇ ਸੌਂ ਗਿਆ।

ਜਦੋਂ ਤਪਾ ਸਟੇਸ਼ਨ ਆਇਆ ਤਾਂ ਇਕ-ਦਮ ਪੰਜ ਛੇ ਪੁਲਸ ਵਾਲੇ ਆਪ ਜੀ ਦੇ ਡੱਬੇ ਵਿਚ ਆ ਵੜੇ। ਕਿਸੇ ਨੇ ਕੇਸਾਂ ਤੋਂ ਫੜਿਆ, ਕਿਸੇ ਨੇ ਦਾੜ੍ਹੀ ਤੋਂ, ਬਾਕੀਆਂ ਨੇ ਹੱਥਕੜੀਆਂ ਜੜ ਦਿੱਤੀਆਂ । ਬਾਬੂ ਸੰਤਾ ਸਿੰਘ ਜੀ ਗ੍ਰਿਫ਼ਤਾਰ ਹੋ ਗਏ।

## ਉਡਾਰੂ ਪ੍ਰੈਸ ਫੜਿਆ ਗਿਆ

ਬਾਬੂ ਸੰਤਾ ਸਿੰਘ ਜੀ ਦੀ ਗਠੜੀ ਵਿਚੋਂ ਜਿਹੜੇ ਕਾਗ਼ਜ਼ ਮਿਲੇ, ਉਹਨਾਂ ਵਿਚੋਂ ਇਕ ਐਸਾ ਖ਼ਤ ਪੁਲਸ ਦੇ ਹੱਥ ਲੱਗਾ, ਜੋ ਸੰਤਾ ਸਿੰਘ ਨੇ ਜਵਾਲਾ ਸਿੰਘ ਅਤੇ ਭਗਵਾਨ ਸਿੰਘ ਫ਼ਤਹਪੁਰ ਕੋਠੀ ਦੇ ਨਾਂ ਲਿਖਿਆ ਹੋਇਆ ਸੀ । ਇਸ ਵਿਚ ਉਸ ਨੇ ਉਹਨਾਂ ਕੋਲ ਰਖੇ 'ਉਡਾਰੂ ਪ੍ਰੈਸ' ਦਾ ਜ਼ਿਕਰ ਕੀਤਾ ਹੋਇਆ ਸੀ । ਸਰਦਾਰ ਅਲੀ ਸ਼ਾਹ ਥਾਣੇਦਾਰ ਇਹ ਚਿੱਠੀ ਲੈ ਕੇ ੨੫ ਜੂਨ ੧੯੨੩ ਨੂੰ ਫ਼ਤਹਪੁਰ ਕੋਠੀ ਪਹੁੰਚਿਆ, ਜਵਾਲਾ ਸਿੰਘ ਉਸ ਵੇਲੇ ਪਿੰਡ ਨਹੀਂ ਸੀ । ਇਸ ਲਈ ਉਹ ਗ੍ਰਿਫ਼ਤਾਰੀ ਤੋਂ ਬਚ ਗਿਆ, ਪਰ ਭਗਵਾਨ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਪੁਲਸ ਨੇ ਉਸ ਤੋਂ ਉਹ ਮਸ਼ੀਨ ਮੰਗੀ, ਜਿਸ ਦਾ ਜ਼ਿਕਰ ਬਾਬੂ ਸੰਤਾ ਸਿੰਘ ਦੇ ਖ਼ਤ ਵਿਚ ਸੀ। ਭਗਵਾਨ ਸਿੰਘ ਨੇ ਦਸਿਆ ਕਿ ਉਹ ਮਸ਼ੀਨ ਪਰਸ਼ੋਤਮ ਸਿੰਘ ਦੇ ਘਰ ਰਖੀ ਹੋਈ ਹੈ। ਪੁਲਸ ਨੇ ਪਰਸ਼ੋਤਮ ਸਿੰਘ ਨੂੰ ਬੁਲਾਇਆ ਤਾਂ ਭਗਵਾਨ ਸਿੰਘ ਨੇ ਉਸ ਨੂੰ ਵਾਜਾ ਲਿਆ ਦੇਣ ਲਈ ਆਖਿਆ। ਥਾਣੇਦਾਰ ਬੋਲਿਆ, "ਅਸੀਂ ਵਾਜਾ ਸਿਰ ਮਾਰਨਾ ਏਂ, ਸਾਨੂੰ ਤਾਂ ਪਰਚੇ ਛਾਪਣ ਵਾਲੀ ਮਸ਼ੀਨ ਲਿਆ ਕੇ ਦਿਓ ।" ਭਗਵਾਨ ਸਿੰਘ ਨੇ ਦਸਿਆ ਕਿ ਜਦੋਂ ਪਰਸ਼ੋਤਮ ਸਿੰਘ ਨੂੰ ਮਸ਼ੀਨ ਕਪੜੇ ਵਿਚ ਬੰਨ੍ਹ ਕੇ ਦਿੱਤੀ ਸੀ ਤਾਂ ਇਸ ਨੂੰ ਹਾਰਮੋਨੀਅਮ ਵਾਜਾ ਆਖ ਕੇ ਦਿੱਤੀ ਸੀ, ਤਾਂ ਜੁ ਮੇਰੇ ਘਰ ਬੱਚੇ ਉਸ ਨੂੰ ਖ਼ਰਾਬ ਨਾ ਕਰ ਸਕਣ । ਭਗਵਾਨ ਸਿੰਘ ਦੇ ਕਹਿਣ ਪੁਰ ਪਰਸ਼ੋਤਮ ਸਿੰਘ ਨੇ ਮਸ਼ੀਨ ਲਿਆ ਕੇ ਪੁਲਸ ਦੇ ਹਵਾਲੇ ਕਰ ਦਿੱਤੀ।

## ਹਵਾਈ ਜਹਾਜ਼ ਨਾਲ ਤਲਾਸ਼ੀ

ਕੌਲਗੜ੍ਹ ਦੇ ਕੇਸ ਮਗਰੋਂ ਕਰਮ ਸਿੰਘ ਐਡੀਟਰ, ਉਦੈ ਸਿੰਘ, ਧੰਨਾ ਸਿੰਘ ਬਹਿਬਲਪੁਰੀ, ਰਾਮ ਸਿੰਘ ਮੁਜਾਰਾ ਕਲਾਂ ਅਤੇ ਬਿਸ਼ਨ ਸਿੰਘ ਮਾਂਗਟ ਪਹਾੜ ਵਲ ਚਲੇ ਗਏ ਸਨ। ਧੰਨਾ ਸਿੰਘ ਨੂੰ ਕਿਸੇ ਕੰਮ ਫ਼ਤਹਪੁਰ ਕੋਠੀ ਵਲ ਭੇਜਿਆ ਗਿਆ ਤਾਂ ਉਸ ਨੇ ਵਾਪਸ ਆ ਕੇ ਦਸਿਆ ਕਿ ਕੰਢੀ ਦੇ ਸਾਰੇ ਇਲਾਕੇ ਤੇ ਕੁਝ ਪਹਾੜੀ ਇਲਾਕੇ ਵਿਚ ਫ਼ੌਜੀ ਰਸਾਲੇ ਅਤੇ ਪੁਲਸ ਨੇ ਮਿਲ ਕੇ ਬਹੁਤ ਬੜੇ ਪੈਮਾਨੇ ਪੁਰ ਬੱਬਰਾਂ ਭੀ ਭਾਲ ਸ਼ੁਰੂ ਕੀਤੀ ਹੋਈ ਸ਼ੀ। ਰਸਾਲੇ ਦੇ ਨਾਲ ਇਕ ਹਵਾਈ ਜਹਾਜ਼ ਭੀ ਸੀ, ਜੋ ਕਾਫ਼ੀ ਦੂਰ ਤਕ ਗੇੜੇ ਮਾਰ ਮਾਰ ਕੇ ਅਤੇ ਨੀਵਾਂ ਉਡ ਕੇ ਬੱਬਰਾਂ ਦੀ ਭਾਲ ਵਿਚ ਮਦਦ ਦੇ ਰਿਹਾ ਸੀ। ਰਸਾਲਾ ਖੇਤਾਂ ਵਿਚ ਤੇ ਖੂਹਾਂ ਪੁਰ ਭੀ ਫਿਰਿਆ ਕਰਦਾ ਸੀ। ਇਸ ਰੀਪੋਰਟ ਨੂੰ ਸੁਣ ਕੇ ਬੱਬਰਾਂ ਨੇ ਸਲਾਹ ਕੀਤੀ ਕਿ ਹੇਠਾਂ ਮੈਦਾਨੀ ਇਲਾਕੇ ਵਿਚ ਉਤਰ ਜਾਣਾ ਚਾਹੀਦਾ ਹੈ।

## ਬਾਬੂ ਸੰਤਾ ਸਿੰਘ ਦਾ ਬਿਆਨ

ਗ੍ਰਿਫ਼ਤਾਰੀ ਤੋਂ ਪਹਿਲਾਂ ਬਾਬੂ ਸੰਤਾ ਸਿੰਘ ਬਹੁਤ ਦਲੇਰੀ ਤੇ ਨਿਰਭੈਤਾ ਨਾਲ ਕੰਮ ਕਰਦਾ ਰਿਹਾ ਸੀ, ਪਰ ਉਹ ਪੁਲਸ ਦੀਆਂ ਚਲਾਕੀਆਂ ਤੇ ਹੱਥਕੰਡਿਆਂ ਦਾ ਮੁਕਾਬਲਾ ਨਾ ਕਰ ਸਕਿਆ। ਗ੍ਰਿਫ਼ਤਾਰ ਹੋ ਚੁੱਕੇ ਬੱਬਰਾਂ ਦੇ ਬਿਆਨਾਂ ਤੋਂ ਪੁਲਸ ਨੂੰ ਬਹੁਤ ਕੁਝ ਪਤਾ ਲਗ ਚੁੱਕਾ ਸੀ। ਜਦ ਪੁਲਸ ਨੇ ਉਹ ਸਾਰੀ ਵਾਕਫ਼ੀ ਬਾਬੂ ਸੰਤਾ ਸਿੰਘ ਅਗੇ ਰਖੀ ਤਾਂ ਬਾਬੂ ਸੋਚੀਂ ਪੈ ਗਿਆ ਕਿ ਇਹ ਕੀ ਬਣਿਆ! ਪੁਲਸ ਨੇ ਆਖਿਆ, "ਬਾਬੂ ਜੀ, ਕੀ ਸੋਚ ਰਹੇ ਹੋ? ਤੁਸੀਂ ਤਾਂ ਭੋਲੇ ਬਾਦਸ਼ਾਹ ਹੋ, ਤੁਹਾਨੂੰ ਪਤਾ ਨਹੀਂ ਦੁਨੀਆਂ ਕਿਵੇਂ ਕੰਮ ਕਰਦੀ ਹੈ। ਤੁਹਾਡੀ ਰੋਜ਼ ਰੋਜ਼ ਦੀ ਇਤਲਾਹ ਸਾਡੇ ਪਾਸ ਪਹੁੰਚ ਜਾਂਦੀ ਸੀ। ਛੋਟੇ ਵਰਕਰਾਂ ਨੂੰ ਅੰਦਰੂਨੀ ਗੱਲਾਂ ਦਾ ਭੇਦ ਨਹੀਂ ਲਗਦਾ, ਸਾਡੇ ਬੰਦੇ ਤੁਹਾਡੇ ਲੀਡਰਾਂ ਦੇ ਅੰਦਰ ਮੌਜੂਦ ਹਨ। ਜੱਥੇਦਾਰ ਕਿਸ਼ਨ ਸਿੰਘ ਕਤਲਾਂ ਦੇ ਅਰੰਭ ਤੋਂ

ਪਹਿਲਾਂ ਹੀ ਫੜਿਆ ਗਿਆ ਅਤੇ ਉਸ ਨੇ ਆ ਕੇ ਸਭ ਕੁਝ ਦੱਸ ਦਿੱਤਾ। ਕਰਮ ਸਿੰਘ ਝਿੰਗੜ ਤੇ ਦਲੀਪ ਸਿੰਘ ਗੋਸਲ ਆਏ ਤੇ ਸਭ ਕੁਝ ਦੱਸ-ਦਸਾ ਕੇ ਲਾਂਭੇ ਹੋਏ। ਤੁਸੀਂ ਜਿਨ੍ਹਾਂ ਦੀ ਪੂਜਾ ਕਰਦੇ ਹੋ, ਸਭ ਗੋਲੀ ਮਾਰਨ ਦੇ ਕਾਬਲ ਹਨ। ਤੁਸੀਂ ਸੱਚੇ ਆਦਮੀ ਹੋ ਤੇ ਕੰਮ ਕਰਨ ਵਾਲੇ ਹੋ। ਬਬਰਾ ਕੰਮ ਕੀਤਾ, ਸੱਚ ਪੁਛੋ ਤਾਂ ਤੁਹਾਡੇ ਵਰਗੇ ਆਦਮੀਆਂ ਦੀ ਅਸੀਂ ਬੜੀ ਕਦਰ ਕਰਦੇ ਹਾਂ, ਪਰ ਸਾਨੂੰ ਅਫ਼ਸੋਸ ਤਾਂ ਇਸ ਗੱਲ ਦਾ ਹੈ ਕਿ ਤੁਹਾਡੇ ਵਰਗੇ ਸੱਚੇ ਆਦਮੀਆਂ ਪੁਰ ਸਾਰਾ ਭਾਰ ਪਾ ਕੇ ਲੀਡਰ ਲੋਕੀਂ ਆਪ ਚਾਂਗੀਆਂ ਖਾਂਦੇ ਹਨ ਤੇ ਤੁਹਾਡੇ ਨਾਲ ਧੋਖਾ ਕਰ ਜਾਂਦੇ ਹਨ, ਪਰ ਤੁਹਾਨੂੰ ਪਤਾ ਭੀ ਨਹੀਂ ਲਗਣ ਦੇਂਦੇ। ਤੁਸੀਂ ਇਹਨਾਂ ਦੁਆਬੀਆਂ ਵਿਚ ਕਿੱਥੋਂ ਫਸ ਗਏ। ਹੁਣ ਭੀ ਸੁਰਤ ਸੰਭਾਲੋ। ਅਸੀਂ ਤੁਹਾਡੇ ਭਰਾ ਹਾਂ, ਸੱਚੇ ਆਦਮੀ ਦੀ ਮਦਦ ਕਰਨਾ ਅਸੀਂ ਆਪਣਾ ਫ਼ਰਜ਼ ਸਮਝਦੇ ਹਾਂ। ਤੁਸੀਂ ਤਾਂ ਸਭ ਕੁਝ ਦੁਆਬੀਆਂ ਦੀਆਂ ਚਾਲਾਂ ਵਿਚ ਫਸ ਕੇ ਤੇ ਉਹਨਾਂ ਦੇ ਕਹਿਣੇ ਲਗ ਕੇ ਹੀ ਕੀਤਾ ਹੈ। ਇਸ ਲਈ ਅਸੀਂ ਤੁਹਾਨੂੰ ਤਾਂ ਸਾਫ਼ ਕੱਢ ਦਿਆਂਗੇ, ਪਰ ਸ਼ਰਾਰਤੀਆਂ ਨੂੰ ਅਸੀਂ ਨਹੀਂ ਛੱਡ ਸਕਦੇ। ਜੇ ਤੁਸੀਂ ਸਾਡੇ ਨਾਲ ਭੀ ਸੱਚ ਸੱਚ ਵਰਤੋਗੇ ਤਾਂ ਅਸੀਂ ਸਰਕਾਰ ਨੂੰ ਆਖ ਸਕਾਂਗੇ ਕਿ ਬਾਬੂ ਹੋਰੀਂ ਤਾਂ ਗ਼ਲਤੀ ਵਿਚ ਆ ਕੇ ਸਭ ਕੁਝ ਕਰ ਬੈਠੇ ਹਨ। ਜੇ ਤੁਸੀਂ ਆਪਣੀ ਪਹਿਲੀ ਜ਼ਿੰਦਗੀ ਦੇ ਉਲਟ ਸਾਡੇ ਨਾਲ ਝੂਠੇ ਤੇ ਗੰਦੇ ਆਦਮੀਆਂ ਵਾਲਾ ਵਰਤਾਉ ਕੀਤਾ ਤਾਂ ਫੇਰ ਅਸੀਂ ਭੀ ਉਹੋ ਜਿਹਾ ਸਲੂਕ ਕਰਾਂਗੇ। ਹੱਡ ਭੰਨਵਾ ਕੇ ਅਤੇ ਬੇਇੱਜ਼ਤੀ ਕਰਵਾ ਕੇ ਦਸਿਆ ਤਾਂ ਕੀ ਦਸਿਆ। ਫੇਰ ਤੁਹਾਥੋਂ ਅਸੀਂ ਪੁੱਛਣਾ ਭੀ ਕੀ ਹੈ, ਸਭ ਕੁਝ ਸਾਡੇ ਕੋਲ ਹੈ। ਜੇ ਇਹੋ ਗੱਲਾਂ ਆਪਣੇ ਮੂੰਹੋਂ ਦੱਸ ਦੇਵੋਗੇ ਤਾਂ ਤੁਹਾਡਾ ਹੀ ਫ਼ਾਇਦਾ ਹੈ। ਅਸੀਂ ਭੀ ਜੀ ਆਖ ਕੇ ਬੁਲਾਵਾਂਗੇ ਅਤੇ ਜਾਨ ਵੀ ਬਚ ਜਾਏਗੀ।''

ਇਸ ਤਰ੍ਹਾਂ ਦੇ ਅਨੇਕਾਂ ਫੌੜ ਮਾਰ ਕੇ ਤੇ ਹੇਠਲੀਆਂ-ਉਤਲੀਆਂ ਕਹਿ ਕੇ ਪੁਲਸ ਬਾਬੂ ਨੂੰ ਭੁਚਲਾਉਣ ਵਿਚ ਕਾਮਯਾਬ ਹੋ ਗਈ। ਬਾਬੂ ਭੀ ਪੈਂਤੜੇ ਤੋਂ ਅਜਿਹਾ ਉਖੜਿਆ ਕਿ ਉਸ ਨੇ ਊੜੇ ਤੋਂ ੜਾੜੇ ਤੀਕ ਸਭ

ਕੁਝ ਪੁਲਸ ਦੇ ਮੂੰਹ ਪੁਰ ਰੱਖ ਦਿੱਤਾ । ਜਦੋਂ ਮੈਜਿਸਟਰੇਟ ਸਾਹਮਣੇ ਬਿਆਨ ਸ਼ੁਰੂ ਹੋਇਆ ਤਾਂ ਉਹ ਸੱਤ ਦਿਨ ਛੇ ਛੇ ਘੰਟੇ ਲਗਾਤਾਰ ਬਿਆਨ ਦਿੰਦਾ ਰਿਹਾ । ਇਸ ਬਿਆਨ ਨੇ ਅਸਲੋਂ ਹੀ ਸਾਜ਼ਸ਼-ਕੇਸ ਦਾ ਮੁੱਢ ਬੰਨ੍ਹ ਦਿੱਤਾ ।

## ਹੋਰ ਗ੍ਰਿਫ਼ਤਾਰੀਆਂ

ਬਾਬੂ ਸੰਤਾ ਸਿੰਘ ਦੇ ਬਿਆਨ ਤੋਂ ਹੋਰ ਵਾਕਫ਼ੀ ਹਾਸਲ ਕਰ ਕੇ ਪੁਲਸ ਨੇ ੩੦ ਜੂਨ ੧੯੨੩ ਨੂੰ ਕਰਤਾਰ ਸਿੰਘ ਬੂੜੇ ਬਾੜੀਆਂ, ੪ ਜੁਲਾਈ ਨੂੰ ਸਰਦੂਲ ਸਿੰਘ ਬੂੜੇ ਬਾੜੀਆਂ ਤੇ ੬ ਜੁਲਾਈ ਨੂੰ ਬੇਲਾ ਸਿੰਘ ਪਲਾਹੀ ਆਦਿ ਨੌਂ ਆਦਮੀ ਹੋਰ ਗ੍ਰਿਫਤਾਰ ਕਰ ਲਏ । ਕਰਤਾਰ ਸਿੰਘ ਬੂੜੇ ਬਾੜੀਆਂ ਦੇ ਬਿਆਨ ਤੋਂ ਦਲੇਲ ਸਿੰਘ ਮੰਨਣਹਾਣਾ ਦੀ ਗ੍ਰਿਫਤਾਰੀ ਅਮਲ ਵਿਚ ਆਈ ।

ਜਦੋਂ ਹਵਾਈ ਜਹਾਜ਼ ਰਾਹੀਂ ਹੋਈ ਤਲਾਸ਼ੀ ਮਗਰੋਂ ਬੱਬਰ ਪਹਾੜਾਂ ਤੋਂ ਉਤਰ ਕੇ ਮੈਦਾਨੀ ਇਲਾਕੇ ਵਿਚ ਆ ਗਏ ਤਾਂ ਉਦੈ ਸਿੰਘ ਤੇ ਰਾਮ ਸਿੰਘ ਮੁਜ਼ਾਰਾ ਕਲਾਂ ਵਾਲੇ ਸੁੰਦਰ ਸਿੰਘ ਹਯਾਤਪੁਰ ਪਾਸ ਆਏ । ਉਹਨਾਂ ਨੇ ਦਸਿਆ ਕਿ ਪਿੰਡ ਪਰਨਾਲੀਆਂ ਦਾ ਕੋਈ ਜਗਤ ਸਿੰਘ ਬੱਬਰ-ਜੱਥੇ ਵਿਚ ਸ਼ਾਮਲ ਹੋਣਾ ਚਾਹੁੰਦਾ ਹੈ ਤੇ ਇਸ ਮਤਲਬ ਵਾਸਤੇ ਕਰਮ ਸਿੰਘ ਤੇ ਉਦੈ ਸਿੰਘ ਨੂੰ ਮਿਲਣਾ ਚਾਹੁੰਦਾ ਹੈ । ਇਸ ਪੁਰ ਰਾਮ ਸਿੰਘ ਉਸ ਜਗਤ ਸਿੰਘ ਨੂੰ ਮਿਲਣ ਵਾਸਤੇ ਗਿਆ । ਰਾਮ ਸਿੰਘ ਨੇ ਵਾਅਦਾ ਕੀਤਾ ਕਿ ਉਹ ਛੇਤੀ ਹੀ ਐਡੀਟਰ ਸਾਹਿਬ ਨੂੰ ਮਿਲਾਵੇਗਾ । ੨੬ ਜੂਨ ਨੂੰ ਰਾਮਸਿੰਘ ਦੇ ਭਾਈ ਦੀ ਸ਼ਾਦੀ ਸੀ । ਬਰਾਤ ਸੁਜਾਨਪੁਰ ਆਈ ਹੋਈ ਸੀ, ਰਾਮ ਸਿੰਘ ਭੀ ਉੱਥੇ ਪੁਜ ਗਿਆ ਸੀ । ੨੭ ਜੂਨ ੧੯੨੩ ਨੂੰ ਸਵੇਰ-ਸਾਰ ਹੀ ਪੁਲਸ ਨੇ ਘੇਰਾ ਪਾ ਲਿਆ ਅਤੇ ਸਾਰੇ ਪਿੰਡ ਦੀ ਤਲਾਸ਼ੀ ਲਈ, ਪਰ ਰਾਮ ਸਿੰਘ ਕਿਸੇ ਢੰਗ ਨਾਲ ਬਚ ਗਿਆ । ਜਦ ੨ ਜੁਲਾਈ ਨੂੰ ਉਹ ਆਪਣੇ ਪਿੰਡ ਵਲ ਗਿਆ ਤਾਂ ਉਸ ਦਾ ਪਿੰਡ ਭੀ ਉਸ ਦਿਨ ਪੁਲਸ ਦੇ ਘੇਰੇ ਵਿਚ ਸੀ । ਰਾਮ ਸਿੰਘ ਏਥੋਂ ਭੀ ਹੁਸ਼ਿਆਰੀ ਨਾਲ ਬਚ

ਨਿਕਲਿਆ। ੩ ਜੁਲਾਈ ਨੂੰ ਜਗਤ ਸਿੰਘ ਪਰਨਾਲੀਆਂ ਨੇ ਉਸ ਨੂੰ ਬੁਲਾਇਆ ਤੇ ਇਕ ਦੋ ਦਿਨ ਲਈ ਉੱਥੇ ਹੀ ਅਟਕਣ ਵਾਸਤੇ ਆਖਿਆ। ਰਾਮ ਸਿੰਘ ਨੇ ਮੰਨ ਲਿਆ। ਉਧਰ ਜਗਤ ਸਿੰਘ ਨੇ ਪੁਲਸ ਨੂੰ ਖ਼ਬਰ ਦੇ ਦਿੱਤੀ ਤੇ ਪੁਲਸ ਨੂੰ ਉਸ ਰਾਹ ਵਿਚ ਬਿਠਾ ਦਿੱਤਾ, ਜਿਸ ਰਸਤੇ ਰਾਮ ਸਿੰਘ ਨੇ ਜਾਣਾ ਸੀ। ਇਸ ਤਰ੍ਹਾਂ ਉਹ ੪ ਜੁਲਾਈ ਨੂੰ ਪਰਨਾਲੀਆਂ ਤੋਂ ਬਾਹਰ ਗ੍ਰਿਫ਼ਤਾਰ ਕਰ ਲਿਆ ਗਿਆ।

ਉਸ ਦੇ ਬਿਆਨ ਦੇ ਅਧਾਰ ਪੁਰ ੨੦ ਜੁਲਾਈ ਤੋਂ ੨ ਅਗਸਤ ਦੇ ਵਿਚਕਾਰ ਰਾਮ ਸਿੰਘ ਵਲਦ ਲਾਲੂ, ਕਰਤਾਰ ਸਿੰਘ ਤੇ ਵਰਿਆਮ ਸਿੰਘ ਮੁਜ਼ਾਰਾ ਕਲਾਂ ਅਤੇ ਧਰਮ ਸਿੰਘ, ਸੁਰਜਨ ਸਿੰਘ ਤੇ ਸੁੰਦਰ ਸਿੰਘ ਹਯਾਤਪੁਰ ਗ੍ਰਿਫ਼ਤਾਰ ਕਰ ਲਏ ਗਏ।

## ਪੁਲਸ ਦੀਆਂ ਚਾਲਾਂ, ਧੱਕੇ ਤੇ ਵਧੀਕੀਆਂ

ਗ੍ਰਿਫ਼ਤਾਰ ਹੋਏ ਬੱਬਰਾਂ ਤੋਂ ਬਿਆਨ ਲੈਣ ਲਈ ਪੁਲਸ ਨੇ ਉਹਨਾਂ ਉਪਰ ਤਰ੍ਹਾਂ ਤਰ੍ਹਾਂ ਦੇ ਜ਼ੁਲਮ ਕੀਤੇ। ਉਸ ਵੇਲੇ ਕਾਂਗਰਸ ਅਤੇ ਅਕਾਲੀ ਦਲ ਹੀ ਦੋ ਵੱਡੀਆ ਜਨਤਕ ਜੱਥੇਬੰਦੀਆਂ ਸਨ, ਪਰ ਉਹਨਾਂ ਨੇ ਬੱਬਰਾਂ ਨੂੰ ਤਸ਼ੱਦਦ ਦੇ ਹਾਮੀ ਕਹਿ ਕੇ ਉਹਨਾਂ ਨਾਲ ਹਮਦਰਦੀ ਕਰਨ ਤੋਂ ਇਨਕਾਰ ਕਰ ਦਿੱਤਾ। ਇਸੇ ਕਰਕੇ ਪੁਲਸ ਨੂੰ ਭਿਆਨਕ ਅਤਿਆਚਾਰ ਕਰਨ ਦਾ ਹੀਆ ਪਿਆ। ਲਗਾਤਾਰ ਕਈ ਕਈ ਰਾਤਾਂ ਬੱਬਰਾਂ ਨੂੰ ਜਗਾਈ ਰਖਿਆ ਗਿਆ। ਧੁੱਪੇ ਸੜਦੀ ਧਰਤੀ ਪੁਰ ਤੇ ਕੀੜਿਆਂ ਦੇ ਭੌਣਾਂ ਪੁਰ ਖੜੇ ਕੀਤਾ ਗਿਆ। ਪਾਵਿਆਂ ਹੇਠਾਂ ਹੱਥ ਦੇ ਕੇ ਕਈ ਕਈ ਬੰਦੇ ਮੰਜੇ ਪੁਰ ਬਿਠਾਏ। ਦਾੜ੍ਹੀਆਂ ਤੇ ਕੇਸ ਪੁਟੇ। ਮੁੱਛਾਂ ਤੇ ਨਾਜ਼ਕ ਅੰਗਾਂ ਉਪਰੋਂ ਵਾਲ ਨੋਚੇ। ਜੁੱਤੀਆਂ ਤੇ ਡੰਡਿਆਂ ਨਾਲ ਹੱਡ-ਭੰਨ-ਮਾਰ ਕੀਤੀ। ਗੁਦਾ ਵਿਚ ਮਿਰਚਾਂ ਪਾ ਕੇ ਤੜਫਾਏ। ਨਹੁੰਆਂ ਵਿਚ ਸੂਈਆਂ ਚੋਭੀਆਂ, ਪੈਰਾਂ ਦੀਆਂ ਤਲੀਆਂ ਮਾਰ ਮਾਰ ਕੇ ਉਡਾ ਦਿਤੀਆਂ ਅਤੇ ਪੁੱਠੇ ਲਟਕਾਇਆ, ਪਰ ਇਹਨਾਂ ਬੱਬਰਾਂ ਨੇ ਵੀ ਅਗੋਂ ਸਿਦਕ ਤੇ ਸਿਰੜ ਦੀ ਹੱਦ ਕਰ ਵਿਖਾਈ। ਧੰਨ ਜਨਮ ਉਹਨਾਂ ਹੱਠੀਲੇ ਬੱਬਰਾਂ ਦਾ

ਜਿਨ੍ਹਾਂ ਨੇ ਨਾ ਮੂੰਹੋਂ ਕੁਝ ਦੱਸਿਆ ਤੇ ਨਾ ਸੀ ਉਚਰੀ। ਜਿਨ੍ਹਾਂ ਨੇ ਪੁਲਸੀ ਜ਼ੁਲਮ ਸਹਿਣ ਲਈ ਮਨ ਤਕੜਾ ਕਰ ਲਿਆ ਤੇ ਪੁਲਸ ਦੀਆਂ ਚਾਲਾਂ ਵਿਚ ਨਾ ਆਏ, ਉਹਨਾਂ ਦਾ ਪੁਲਸ ਕੁਝ ਨਾ ਵਿਗਾੜ ਸਕੀ। ਜਦੋਂ ਪੁਲਸ ਤਸੀਹੇ ਦੇਣ ਲਗਦੀ ਤਾਂ ਇਹ ਸੂਰੇ ਗੁਰੂ ਅਰਜਨ ਦੇਵ ਜੀ, ਭਾਈ ਲਛਮਣ ਸਿੰਘ ਤੇ ਹੋਰ ਅਨੇਕਾਂ ਸ਼ਹੀਦਾਂ : ਭਾਈ ਤਾਰੂ ਸਿੰਘ, ਭਾਈ ਮਨੀ ਸਿੰਘ ਤੇ ਸਾਹਿਬਜ਼ਾਦਿਆਂ ਦਾ ਧਿਆਨ ਧਰ ਲੈਂਦੇ ਤੇ ਉਹਨਾਂ ਦੀ ਯਾਦ ਨਾਲ ਆਪਣੇ ਮਨ ਨੂੰ ਫ਼ੌਲਾਦ ਵਾਂਗ ਮਜ਼ਬੂਤ ਕਰ ਲੈਂਦੇ। ਇਹਨਾਂ ਸੂਰਬੀਰਾਂ ਦੀ ਅਡੋਲ ਸਹਿਨ-ਸ਼ਕਤੀ ਦੇ ਸਾਹਮਣੇ ਇਹਨਾਂ ਪੁਲਸੀਆਂ ਦੇ ਹੱਥ ਭੀ ਢਿੱਲੇ ਪੈ ਜਾਂਦੇ ਸਨ।

ਪਰ ਕਈਆਂ ਨੇ ਇਹਨਾਂ ਮਾਰਾਂ ਦੀ ਝਾਲ ਨਾ ਝਲਦੇ ਹੋਏ ਇਕਬਾਲ ਭੀ ਕਰ ਲਏ ਤੇ ਕੁਝ ਇਕ ਵਾਅਦਾ-ਮਾਫ਼ ਬਣ ਕੇ ਆਪਣੇ ਸਾਥੀਆਂ ਨਾਲ ਧ੍ਰੋਹ ਕਮਾਣ ਵਾਸਤੇ ਤਿਆਰ ਹੋ ਗਏ। ਪਰ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਜਿਹੜੇ ਬੱਬਰ ਡੋਲ ਗਏ ਉਨ੍ਹਾਂ ਨੂੰ ਵਧੇਰੇ ਕਰਕੇ ਪੁਲਸ਼-ਤਸ਼ੱਦਦ ਨੇ ਨਹੀਂ ਡੁਲਾਇਆ। ਪੁਲਸ ਨੇ ਉਨ੍ਹਾਂ ਨੂੰ ਆਪਣੀ ਕੁਟਲ-ਨੀਤੀ ਨਾਲ ਪੈਰੋਂ ਕਢਿਆ ਸੀ। ਪੁਲਸ ਪਾਸ ਭਾਂਤ ਭਾਂਤ ਦੇ ਹੱਥ-ਕੰਡੇ ਸਨ। ਜਿਵੇਂ ਕਿ "ਬਾਕੀਆਂ ਨੇ ਸਭ ਕੁਝ ਦੱਸ ਦਿੱਤਾ ਹੈ, ਤੂੰ ਕਿਉਂ ਛਿੱਤਰ ਖਾਣ ਪੁਰ ਲੱਕ ਬੰਨ੍ਹ ਛਡਿਆ ਏ ? ਤੁਹਾਡੇ ਬੱਚਿਆਂ ਤੇ ਸਿੰਘਣੀ ਦਾ ਕੀ ਹਾਲ ਹੋਵੇਗਾ ? ਜੇ ਫਾਂਸੀ ਹੀ ਲਗਣਾ ਸੀ ਤਾਂ ਵਿਆਹ ਕਿਉਂ ਕਰਾਇਆ ਸੀ ? ਬੱਚੇ ਕਿਉਂ ਜਣੇ ਸਨ ? ਤੇਰੀ ਸਿੰਘਣੀ ਤੇਰੇ ਮਗਰੋਂ ਕਿਸੇ ਹੋਰ ਆਦਮੀ ਦੇ ਘਰ ਜਾ ਵਸੇਗੀ। ਇਸ ਗੱਲ ਨੂੰ ਕੌਣ ਆਦਮੀ ਬਰਦਾਸ਼ਤ ਕਰ ਸਕਦਾ ਹੈ ? ਜਦੋਂ ਹੋਰ ਸਾਰੇ ਆਪਣੀਆਂ ਜਾਨਾਂ ਬਚਾਉਣ ਲਈ ਸਭ ਕੁਝ ਦਸੀ ਜਾਂਦੇ ਹਨ ਤਾਂ ਤੂੰ ਕਿਉਂ ਨਹੀਂ ਦੋ ਅੱਖਰ ਕਹਿ ਕੇ ਬਾਹਰ ਹੁੰਦਾ ? ਜੇ ਤੂੰ ਏਡਾ ਹੀ ਦਲੇਰ ਸੈਂ, ਤਾਂ ਹੁਣ ਫਾਹੇ ਲਗਣ ਤੋਂ ਕਿਉਂ ਡਰਦਾ ਏਂ ? ਕਿਉਂ ਨਹੀਂ ਸਭ ਕੁਝ ਦੱਸ ਦਿੰਦਾ ? ਕੋਈ ਕੰਮ ਕਰ ਕੇ ਫਿਰ ਲੁਕਦੇ-ਲੁਕਾਂਦੇ ਫਿਰਨਾ ਕਿਧਰ ਦੀ ਬਹਾਦਰੀ ਏ ? ਤੂੰ ਗੁਰੂ ਦਾ ਸਿਖ ਅਖਾਂਦਾ ਏਂ, ਗੁਰੂ ਨੇ ਝੂਠ ਬੋਲਣਾ ਕਿੱਥੇ ਆਖਿਆ ਏ ਤੇ

ਸੱਚ ਲੁਕਾਣਾ ਕਿੱਥੇ ਲਿਖਿਆ ਏ ? ਸਜ਼ਾ ਤੋਂ ਬਚਣ ਲਈ ਝੂਠ ਬੋਲਣਾ ਗੀਦੀਆਂ ਤੇ ਮਨਮੁਖਾਂ ਦਾ ਕੰਮ ਹੈ । ਜੇ ਸਾਨੂੰ ਸਾਰੀ ਗੱਲ ਦਾ ਪਤਾ ਨਾ ਹੁੰਦਾ ਤਾਂ ਤੈਨੂੰ ਲੁਕਾਣ ਦਾ ਭੀ ਕੋਈ ਲਾਭ ਹੁੰਦਾ, ਪਰ ਹੁਣ ਨਾ ਦਸਣ ਦਾ ਕੀ ਲਾਭ ? ਚੰਗਾ, ਲੈ ਹੁਣ ਤਕੜਾ ਹੋ ਲੈ । ਜੇ ਤੂੰ ਪਿਉ ਦਾ ਪੁੱਤਰ ਹੈਂ ਤਾਂ ਤੂੰ ਨਾ ਦੱਸੀਂ, ਤੇ ਜੇ ਅਸੀਂ ਪਿਉ ਦੇ ਪੁੱਤਰ ਹੋਏ ਤਾਂ ਪੁਛ ਕੇ ਹੀ ਛੱਡਾਂਗੇ । ਲੈ ਜਾਓ ਇਸ ਨੂੰ ਛੋਟੀ ਤੇ ਭੀੜੀ ਕਾਲ-ਕੋਠੜੀ ਵਿਚ, ਜਿੱਥੇ ਪੌਣ ਭੀ ਨਹੀਂ ਪਹੁੰਚ ਸਕਦੀ । ਕਰੋ ਇਹਦੀ ਬੇਇੱਜ਼ਤੀ ਅਲਫ਼ ਨੰਗਾ ਕਰ ਕੇ । ਇਹਨੂੰ ਪੱਧਰਾ ਕਰ ਕੇ ਗੋਲੀ ਮਾਰ ਦਿਓ । ਆਖ ਦਿਆਂਗੇ, ਭੱਜਣ ਲਗਾ ਸੀ..... ਫੜ ਕੇ ਲਿਆਓ ਏਹਦੀਆਂ ਧੀਆਂ ਅਤੇ ਤੀਵੀਂ ਨੂੰ ਅਤੇ ਇਸ ਦੇ ਸਾਹਮਣੇ ਉਹਨਾਂ ਦੀ ਬੇਪੱਤੀ ਕਰੋ ।"

ਏਨੇ ਨੂੰ ਬਾਹਰੋਂ ਇਕ-ਦਮ ਕੋਈ 'ਗੁਰਮੁਖ' ਜਿਹਾ ਲੰਮੀ ਦਾੜ੍ਹੀ ਵਾਲਾ ਪੁਲਸ ਅਫ਼ਸਰ ਆ ਜਾਂਦਾ ਤੇ ਕਹਿੰਦਾ, "ਨ ਭਈ ਨਾ, ਇਸ ਨੂੰ ਕੁਝ ਨਾ ਕਹੋ । ਇਹ ਤਾਂ ਮੇਰਾ ਸਿਖ ਭਰਾ ਏ । ਤੁਸੀਂ ਚਲੇ ਜਾਓ, ਮੈਨੂੰ ਦੋ ਚਾਰ-ਗੱਲਾਂ ਕਰ ਲੈਣ ਦਿਓ ।" ਪਹਿਲੇ ਪੁਲਸੀਏ ਉਠ ਕੇ ਚਲੇ ਜਾਂਦੇ ਤੇ ਨਵਾਂ ਆਇਆ ਪ੍ਰੇਮ-ਪਿਆਰ ਭਰੀਆਂ ਤੇ ਗੁਰਬਾਣੀ ਦੇ ਹਵਾਲੇ ਦੇ ਕੇ ਗੱਲਾਂ ਕਰਨੀਆਂ ਸ਼ੁਰੂ ਕਰ ਦਿੰਦਾ ਸੀ । ਫੇਰ ਆਖਦਾ ਸੀ, "ਇਹ ਤਾਂ ਟੌਂਡੇ ਤੇ ਬੋਦੀਆਂ ਵਾਲੇ ਤੇਰੇ ਉਦਾਲੇ ਹੋਏ ਹੋਏ ਸਨ । ਬੜੇ ਦੁਸ਼ਟ ਹਨ, ਆਪਣੀ ਤਰੱਕੀ ਲਈ ਦੂਜੇ ਦੀ ਜਾਨ ਦੇ ਲਾਗੂ ਹੋ ਜਾਂਦੇ ਹਨ । ਇਹਨਾਂ ਸਹੁਰਿਆਂ ਵਿਚ ਰਹਿਮ ਤਾਂ ਨਾਂ ਨੂੰ ਨਹੀਂ । ਅਸੀਂ ਏਥੇ ਇਕ ਦੋ ਸਿਖ ਹਾਂ, ਸਾਡੇ ਕਰਕੇ ਇਹ ਮਨ-ਮਾਨੀ ਨਹੀਂ ਕਰ ਸਕਦੇ, ਇਸ ਲਈ ਸਾਨੂੰ ਭੀ ਕਢਾਉਣ ਪੁਰ ਤੁਲੇ ਹੋਏ ਹਨ । ਅਸੀਂ ਤਾਂ ਕਿਸੇ ਨੂੰ ਕੁਟਣ ਮਾਰਨ ਦਾ ਨਾਂ ਨਹੀਂ ਲੈਂਦੇ, ਪਰ ਇਹ ਕੁਟ-ਮਾਰ ਕੇ ਬਿਆਨ ਲੈ ਲੈਂਦੇ ਹਨ । ਮਗਰੋਂ ਸਾਡੇ ਖ਼ਿਲਾਫ਼ ਸ਼ਿਕਾਇਤ ਕਰ ਦੇਂਦੇ ਹਨ ਕਿ ਇਹ ਕੁਝ ਨਹੀਂ ਕਰਦੇ । ਸੋ ਜੇ ਤਾਂ ਤੇਰੇ ਵਿਚ ਇਤਨੀ ਸ਼ਕਤੀ ਹੈ ਕਿ ਮਹੀਨਾ ਦੋ ਮਹੀਨੇ ਇਹਨਾਂ ਦੇ ਸਾਰੇ ਜ਼ੁਲਮ ਤੇ ਜ਼ਬਰ ਝੱਲ ਜਾਏਂਗਾ ਤਾਂ ਤੇ ਡਟਿਆ ਰਹਿ, ਤੇ ਇਕ ਅੱਖਰ ਭੀ ਨਾ ਦੱਸ, ਪਰ ਜੇ ਤੈਂ ਕਲ੍ਹ ਨੂੰ

ਇਹਨਾਂ ਨੂੰ ਸਭ ਕੁਝ ਦੱਸ ਦੇਣਾ ਏਂ ਤਾਂ ਥੋੜਾ ਬਹੁਤ ਮੈਨੂੰ ਹੀ ਦੱਸ ਛੱਡ। ਨਾਲੇ ਮੈਂ ਥੋੜੀਆਂ ਜਿਹੀਆਂ ਗੱਲਾਂ ਲਿਖ ਕੇ ਗੱਲ ਮੁਕਾ ਦਿਆਂਗਾ ਤੇ ਮੈਂ ਹਾਂ ਭੀ ਸਿੱਖ ਭਰਾ, ਮੈਨੂੰ ਕੋਈ ਫ਼ਾਇਦਾ ਹੋ ਜਾਊ।"

ਏਨੇ ਨੂੰ ਨਾਲ ਦੇ ਕਮਰੇ ਵਿਚ ਸੰਦੂਕ ਪੁਰ ਬੋਰੀਆਂ ਰੱਖ ਕੇ ਪੁਲਸ ਵਾਲੇ ਧੈਂਉ-ਧੈਂ ਛਿੱਤਰ ਮਾਰਨ ਲੱਗ ਪੈਂਦੇ ਸਨ ਤੇ ਰੌਲੀ ਪਾਂਦੇ ਸਨ, "ਮਾਰੋ ਸਾਲੇ ਦੇ ਛਿੱਤਰ, ਹੋਰ ਮਾਰੋ, ਹੋਰ ਠੋਕੋ।" ਮਿੰਟ ਕੁ ਮਗਰੋਂ ਇਕ ਸਿਪਾਹੀ ਭਾਰਾ ਜਿਹਾ ਬੋਲ ਬਣਾ ਕੇ ਝੂਠ ਮੂਠ ਦਾ ਅੜਾਟ ਪਾਉਣ ਲੱਗ ਪੈਂਦਾ ਸੀ, "ਹਾਏ ਓਏ! ਮੈਂ ਮਰ ਗਿਆ! ਮੈਨੂੰ ਛੱਡ ਦਿਓ, ਮੈਂ ਸਭ ਕੁਝ ਦੱਸ ਦੇਂਦਾ ਹਾਂ।" ਪੁਛ-ਗਿਛ ਹੇਠ ਬੈਠੇ ਬੱਬਰ ਦਾ ਧਿਆਨ ਕੁਦਰਤੀ ਤੌਰ ਪੁਰ ਇਸ ਹਾਲ-ਦੁਹਾਈ ਵਲ ਚਲਿਆ ਜਾਂਦਾ ਸੀ। ਉਹ ਸਿੱਖ ਅਫ਼ਸਰ ਫੇਰ ਬੋਲ ਉਠਦਾ, "ਜੇ ਦਸਣਾ ਏਂ ਤਾਂ ਛੇਤੀ ਕਰ, ਨਹੀਂ ਤਾਂ ਉਧਰੋਂ ਵਿਹਲੇ ਹੋ ਕੇ ਉਹ ਏਧਰ ਆਉਣ ਵਾਲੇ ਹਨ। ਫੇਰ ਮੇਰੀ ਕੋਈ ਵਾਹ ਨਹੀਂ ਚਲੇਗੀ। ਦੇਖ ਲੈ, ਤੇਰੇ ਨਾਲ ਦਿਆਂ ਦਾ ਕੀ ਹਾਲ ਹੋ ਰਿਹਾ ਹੈ!"

ਇਸ ਤਰ੍ਹਾਂ ਦੀਆਂ ਫਫਾ-ਕੁਟੀ ਦੀਆਂ ਗੱਲਾਂ ਨੂੰ ਨਾ ਸਮਝਣ ਕਰਕੇ ਕਈਆਂ ਬੱਬਰਾਂ ਨੇ ਬਿਆਨ ਦਿੱਤੇ ਸਨ। ਪੁਲਸ ਦਾ ਪਹਿਲਾ ਕੰਮ ਇਹ ਹੁੰਦਾ ਸੀ ਕਿ ਹੱਥ ਆਏ ਬੰਦੇ ਨੂੰ ਕਸ਼ਟ ਦੇ ਕੇ ਉਸ ਦੀ ਸੁਧ-ਬੁਧ ਭੁਲਾ ਛਡਣੀ। ਜੇ ਪੁਲਸ ਨੂੰ ਇਸ ਮਕਸਦ ਵਿਚ ਕੁਝ ਸਫਲਤਾ ਹੋ ਜਾਏ ਤਾਂ ਜਿਸਮਾਨੀ ਕਸ਼ਟ ਦੇ ਕੇ ਉਹ ਆਪਣਾ ਮਤਲਬ ਹੱਲ ਕਰ ਲੈਂਦੇ ਸਨ। ਜਿਹੜਾ ਪੁਲਸ-ਦਮਗਜਿਆਂ ਦਾ ਆਪਣੇ ਦਿਮਾਗ਼ ਪੁਰ ਅਸਰ ਨਾ ਹੋਣ ਦੇਵੇ, ਉਸ ਨੂੰ ਪੁਲਸ ਦੇ ਤਸੀਹੇ ਭੀ ਨਹੀਂ ਸਨ ਡੁਲਾ ਸਕਦੇ।

ਮਿਸਟਰ ਜੈਕਬ ਨੇ ਅਦਾਲਤ ਵਿਚ ਬਿਆਨ ਦੇਂਦਿਆਂ ਆਖਿਆ ਸੀ ਕਿ ਪੁਲਸ ਨੇ ਮੁਲਜ਼ਮਾਂ ਪੁਰ ਕੋਈ ਸਖ਼ਤੀ ਨਹੀਂ ਕੀਤੀ ਤੇ ਕਿਸੇ ਭੀ ਮੁਲਜ਼ਮ ਨੇ ਉਸ ਦੇ ਪਾਸ ਪੁਲਸੀ ਰਵੱਈਏ ਬਾਰੇ ਸ਼ਿਕਾਇਤ ਤਕ ਨਹੀਂ ਕੀਤੀ, ਪਰ ਜਦੋਂ ਉਸ ਉਪਰ ਜਿਰਹ ਕੀਤੀ ਗਈ ਤਾਂ ਉਸ

ਨੂੰ ਮੰਨਣਾ ਪਿਆ ਕਿ ਉਸ ਪਾਸ ਪੁਲਸ-ਵਧੀਕੀਆਂ ਬਾਰੇ ਸ਼ਿਕਾਇਤਾਂ ਪੁਜੀਆਂ ਸਨ।

ਪਿਆਰਾ ਸਿੰਘ ਧਾਮੀਆਂ ਨੂੰ ਪੁਲਸ ਨੇ ਕੁਟ-ਮਾਰ ਕੇ ਮਨਾ ਲਿਆ ਕਿ ਉਹ ਮੈਜਿਸਟ੍ਰੇਟ ਦੇ ਰੂ-ਬ-ਰੂ ਬਿਆਨ ਦੇਵੇ। ਜਦੋਂ ੨੧ ਮਈ ਨੂੰ ਉਹ ਮੈਜਿਸਟ੍ਰੇਟ ਦੇ ਸਾਹਮਣੇ ਲਿਆਂਦਾ ਗਿਆ ਤਾਂ ਜੱਜ ਨੇ ਰਸਮੀ ਤੌਰ ਤੇ ਪੁਛਿਆ, "ਕੀ ਤੂੰ ਆਪਣੀ ਖ਼ੁਸ਼ੀ ਨਾਲ ਬਿਆਨ ਦੇਣ ਆਇਆ ਏਂ ?" ਪਿਆਰਾ ਸਿੰਘ ਨੇ ਉੱਤਰ ਦਿੱਤਾ, "ਆਪਣੀ ਖ਼ੁਸ਼ੀ ਨਾਲ ਤਾਂ ਕੋਈ ਨਹੀਂ, ਪੁਲਸ ਦੀ ਖ਼ੁਸ਼ੀ ਨਾਲ ਆਇਆ ਹਾਂ।" ਪੁਲਸ ਨਿਮੋਝੂਣੀ ਹੋ ਕੇ ਪਿਆਰਾ ਸਿੰਘ ਨੂੰ ਵਾਪਸ ਲੈ ਗਈ, ਅਤੇ ਦੋ ਤਿੰਨ ਦਿਨ ਤੰਗ ਕਰਦੀ ਰਹੀ। ਪਿਆਰਾ ਸਿੰਘ ਨੇ ਫੇਰ ਬਿਆਨ ਦੇਣਾ ਮੰਨ ਲਿਆ। ੨੬ ਮਈ ਨੂੰ ਮੈਜਿਸਟ੍ਰੇਟ ਉਸ ਦੇ ਬਿਆਨ ਲੈਣ ਵਾਸਤੇ ਅੰਦਰ ਜੇਲ੍ਹ ਵਿਚ ਗਿਆ। ਪਿਆਰਾ ਸਿੰਘ ਨੇ ਆਖਿਆ, "ਜਨਾਬ ! ਜੇ ਤੁਸੀਂ ਮੈਨੂੰ ਛੱਡ ਦੇਵੋ ਤਾਂ ਮੈਂ ਬਿਆਨ ਦੇਵਾਂਗਾ।" ਮੈਜਿਸਟ੍ਰੇਟ ਨੇ ਆਖਿਆ, "ਮੈਂ ਛੱਡਣ ਦਾ ਵਾਅਦਾ ਨਹੀਂ ਕਰ ਸਕਦਾ।" ਪਿਆਰਾ ਸਿੰਘ ਬੋਲਿਆ, "ਤਾਂ ਫਿਰ ਮੈਂ ਬਿਆਨ ਭੀ ਨਹੀਂ ਦੇ ਸਕਦਾ !"

ਮੀਆਂ ਅਬਦੁਲ ਫ਼ਤਹ ਮੈਜਿਸਟ੍ਰੇਟ ਨੇ ਜੱਜ ਦੇ ਪੁਛਣ ਪੁਰ ਦਸਿਆ ਕਿ ਉਸ ਦੀ ਸਮਝ ਅਨੁਸਾਰ ਇਕਬਾਲ ਚਾਰ ਕਾਰਨਾਂ ਕਰਕੇ ਕੀਤੇ ਗਏ ਸਨ—ਕਾਇਰਤਾ, ਸ਼ੇਖੀ, ਪਸ਼ਚਾਤਾਪ ਤੇ ਨਿਰਾਸਤਾ। ਪਰ ਇਸ ਤੋਂ ਬਿਨਾਂ ਨਾ-ਤਜਰਬਾਕਾਰੀ ਭੀ ਇਕ ਹੋਰ ਵੱਡਾ ਕਾਰਨ ਸੀ, ਜਿਸ ਦੀਆਂ ਦੋ ਤਿੰਨ ਮਿਸਾਲਾਂ ਇਸ ਤਰ੍ਹਾਂ ਹਨ—ਅਮਰ ਸਿੰਘ ਰਾਜੋ-ਵਾਲ ਨੇ ਬਿਆਨ ਦੇਣ ਲਗਿਆਂ ਆਖਿਆ, "ਮੈਂ ਮੁਆਫ਼ੀ ਦੀ ਆਸ ਨਹੀਂ ਰਖਦਾ ਅਤੇ ਜੇ ਮੈਨੂੰ ਵਾਅਦਾ-ਮਾਫ਼ੀ ਦੇਵੋ ਭੀ ਤਾਂ ਭੀ ਮੈਂ ਕਬੂਲ ਨਹੀਂ ਕਰਦਾ, ਮੇਰੇ ਟੱਬਰ ਦੇ ਬੰਦੇ ਅਗੇ ਭੀ ਫਾਂਸੀ ਲਗ ਚੁੱਕੇ ਹਨ। ਇਹ ਤਾਂ ਇਕ ਮਾਣ ਹੈ। ਮੈਂ ਕਦੇ ਬਿਆਨ ਨਾ ਦਿੰਦਾ ਜੇ ਪਹਿਲਾਂ ਛੱਜਾ ਸਿੰਘ ਭੇਦ ਨਾ ਖੋਲ੍ਹ ਚੁੱਕਾ ਹੁੰਦਾ।" ਬੰਤਾ ਸਿੰਘ ਬਹਿਬਲਪੁਰ ਨੇ ਆਖਿਆ, "ਭੇਦ ਤਾਂ ਖੁਲ੍ਹ ਚੁੱਕਾ ਹੈ, ਮੈਂ ਕੁਝ ਭੀ ਕਹਾਂ, ਪਰਦਾ ਨਹੀਂ ਪੈ

ਸਕਦਾ। ਫੇਰ ਮੈਂ ਝੂਠ ਬੋਲਣ ਦਾ ਗੁਨਾਹ ਕਿਉਂ ਕਰਾਂ?" ਬਸੰਤ ਸਿੰਘ ਰੰਧਾਵਾ ਮਸੰਦ—"ਝੂਠ ਬੋਲਣਾ ਪਾਪ ਹੈ, ਜਿਹੜਾ ਬੰਦਾ ਝੂਠ ਬੋਲ ਕੇ ਸਜ਼ਾ ਤੋਂ ਬਚਣਾ ਚਾਹੁੰਦਾ ਹੈ, ਮੈਂ ਉਸ ਨੂੰ ਕ਼ਾਇਰ ਸਮਝਦਾ ਹਾਂ" ਆਦਿ।

## ਵਾਅਦਾ-ਮਾਫ਼ਾਂ ਨੂੰ ਉਡਾਉਣ ਦੀ ਸਕੀਮ

ਜਿਹੜੇ ਆਦਮੀ ਵਾਅਦਾ-ਮਾਫ਼ ਬਣ ਚੁੱਕੇ ਸਨ, ਉਹਨਾਂ ਦੇ ਨਾਂ ਅਗਸਤ ਮਹੀਨੇ ਦੇ ਪਹਿਲੇ ਹਫ਼ਤੇ ਦੇ 'ਅਕਾਲੀ ਤੇ ਪ੍ਰਦੇਸੀ' ਅਖ਼ਬਾਰ ਵਿਚ ਛਪੇ ਸਨ। ਕਰਮ ਸਿੰਘ ਐਡੀਟਰ, ਉਦੇ ਸਿੰਘ, ਬਿਸ਼ਨ ਸਿੰਘ ਮਾਂਗਟ, ਮਹਿੰਦਰ ਸਿੰਘ ਪੰਡੋਰੀ, ਗੰਗਾ ਸਿੰਘ ਅਤੇ ਅਨੂਪ ਸਿੰਘ ਪਿੰਡ ਸਾਹਨੀ ਵਿਚ ਠਹਿਰੇ ਹੋਏ ਸਨ। ਜਦੋਂ ਉਹਨਾਂ ਨੂੰ ਇਹ ਪਰਚਾ ਮਿਲਿਆ, ਐਡੀਟਰ ਸਾਹਿਬ ਨੇ ਆਖਿਆ, "ਇਹ ਵਾਅਦਾ-ਮਾਫ਼ ਆਮ ਝੋਲੀਚੁਕਾਂ ਨਾਲੋਂ ਵਧੇਰੇ ਖ਼ਤਰਨਾਕ ਹਨ, ਇਸ ਲਈ ਜਿਵੇਂ ਹੋ ਸਕੇ, ਇਹਨਾਂ ਨੂੰ ਖ਼ਤਮ ਕਰਨਾ ਚਾਹੀਦਾ ਹੈ।" ਕਰਮ ਸਿੰਘ ਨੇ ਉਹਨਾਂ ਦੇ ਨਾਂ ਪੜ੍ਹੇ ਤੇ ਮਹਿੰਦਰ ਸਿੰਘ ਨੇ ਇਕ ਨੋਟ-ਬੁਕ ਵਿਚ ਦਰਜ ਕਰ ਲਏ। ਵਿਚਾਰ ਇਹ ਹੋਈ ਕਿ ਜਦੋਂ ਇਹਨਾਂ ਵਾਅਦਾ-ਮਾਫ਼ਾਂ ਨੂੰ ਜਲੰਧਰ ਤੋਂ ਲਾਹੌਰ ਨੂੰ ਲਿਜਾਇਆ ਜਾ ਰਿਹਾ ਹੋਵੇ ਤਾਂ ਜ਼ਰੂਰ ਹੀ ਇਹ ਸਾਰੇ ਇਕੋ ਡੱਬੇ ਵਿਚ ਹੋਣਗੇ। ਇਸ ਲਈ ਇਕ ਜਾਂ ਦੋ ਬੰਬ ਸੁਟ ਕੇ ਕੁਲ ਵਾਅਦਾ-ਮਾਫ਼ ਉਡਾ ਦਿੱਤੇ ਜਾਣ। ਫ਼ੈਸਲਾ ਹੋਇਆ ਕਿ ਕੇਵਲ ਇਕ ਆਦਮੀ ਹੀ ਇਸ ਕੰਮ ਨੂੰ ਸਿਰੇ ਚੜ੍ਹਾਏ। ਅਗੋਂ ਨੂੰ ਭੀ ਜਿਹੜੇ ਐਕਸ਼ਨ ਕੀਤੇ ਜਾਣ, ਉਹਨਾਂ ਵਿਚ ਇਕ, ਦੋ ਜਾਂ ਵਧ ਤੋਂ ਵਧ ਤਿੰਨ ਆਦਮੀ ਹਿੱਸਾ ਲਿਆ ਕਰਨ, ਕਿਉਂਕਿ ਆਮ ਲੋਕੀਂ ਝੋਲੀਚੁਕਾਂ ਦੀ ਮੌਤ ਤੋਂ ਖ਼ੁਸ਼ ਹੀ ਹੁੰਦੇ ਹਨ, ਇਸ ਲਈ ਐਕਸ਼ਨ ਦੇ ਦੌਰਾਨ ਲੋਕਾਂ ਵਲੋਂ ਕੋਈ ਖ਼ਤਰਾ ਨਹੀਂ ਹੁੰਦਾ।

## ਤੀਜਾ ਇਨਾਮੀ ਇਸ਼ਤਿਹਾਰ

ਪਿੱਛੇ ਦੱਸ ਆਏ ਹਾਂ ਕਿ ਬੱਬਰ ਆਗੂਆਂ ਦੀ ਗ੍ਰਿਫ਼ਤਾਰੀ

ਵਾਸਤੇ ਪਹਿਲਾ ਇਨਾਮੀ ਇਸ਼ਤਿਹਾਰ ੩੦ ਨਵੰਬਰ ੧੯੨੨ ਨੂੰ ਕਢਿਆ ਗਿਆ ਸੀ, ਜਿਸ ਵਿਚ ਨਕਦ ਇਨਾਮ ਸੀ । ਦੂਜਾ ਇਸ਼ਤਿਹਾਰ ੨੫ ਅਪਰੈਲ ੧ ੨੨ ਨੂੰ ਕਢਿਆ ਗਿਆ ਸੀ, ਜਿਸ ਵਿਚ ਨਹਿਰੀ ਜ਼ਮੀਨ ਦੇ ਮੁਰੱਬਿਆਂ ਦਾ ਇਨਾਮ ਸੀ । ਹੁਣ ਤੀਜਾ ਇਸ਼ਤਿਹਾਰ ੮ ਅਗਸਤ ੧੯੨੩ ਨੂੰ ਕਢਿਆ ਗਿਆ, ਜਿਸ ਵਿਚ ਦੂਜੇ ਇਸ਼ਤਿਹਾਰ ਤੋਂ ਵਾਧੂ ਹੋਰ ਹੇਠ ਲਿਖਿਆ ਇਨਾਮ ਦੇਣ ਦਾ ਐਲਾਨ ਸੀ :

| | | |
|---|---|---|
| ਕਰਮ ਸਿੰਘ ਦੌਲਤਪੁਰ | ... ... | ੩੦੦੦ ਰੁਪਿਆ |
| ਉਦੈ ਸਿੰਘ ਰਾਮਗੜ੍ਹ | ... ... | ੨੦੦੦ ,, |
| ਧੰਨਾ ਸਿੰਘ ਬਹਿਬਲਪੁਰ | ... ... | ੨੦੦੦ ,, |
| ਬੰਤਾ ਸਿੰਘ ਧਾਮੀਆਂ | ... ... | ੧੦੦੦ ,, |
| ਦਲੀਪਾ ਧਾਮੀਆਂ | ... ... | ੧੦੦੦ ,, |
| ਵਰਿਆਮ ਸਿੰਘ ਧੁੱਗਾ | ... ... | ੧੦੦੦ ,, |
| ਧੰਨਾ ਸਿੰਘ ਕੋਟਲੀ | ... ... | ੫੦੦ ,, |
| ਅਨੂਪ ਸਿੰਘ ਮਾਣਕੋ | ... ... | ੫੦੦ ,, |
| ਬਿਸ਼ਨ ਸਿੰਘ ਮਾਂਗਟ | ... ... | ੪੦੦ ,, |
| ਬੂਟਾ ਸਿੰਘ ਪੰਡੋਰੀ | ... ... | ੨੦੦ ,, |

## ਹੋਰ ਗ੍ਰਿਫ਼ਤਾਰੀਆਂ

੧੫ ਅਗਸਤ ਨੂੰ ਬੂਟਾ ਸਿੰਘ ਪੰਡੋਰੀ ਫੜਿਆ ਗਿਆ, ਤੇ ਬਾਬੂ ਸੰਤਾ ਸਿੰਘ ਦੇ ਬਿਆਨਾਂ ਤੋਂ ਮਗਰੋਂ ਹੇਠ ਲਿਖੀਆਂ ਹੋਰ ਗ੍ਰਿਫ਼ਤਾਰੀਆਂ ਹੋਈਆਂ—

੨੮ ਅਗਸਤ ੧੯੨੩ ਨੂੰ ਬੰਤਾ ਸਿੰਘ ਬਹਿਬਲਪੁਰ, ਪਹਿਲੀ ਸਤੰਬਰ ਨੂੰ ਮਿਲਖਾ ਸਿੰਘ ਮੋਰਾਂ ਵਾਲੀ, ਬਸੰਤ ਸਿੰਘ ਰੰਧਾਵਾ ਮਸੰਦਾਂ, ਛੱਜਾ ਸਿੰਘ ਮਸਾਣੀਆਂ, ਬਾਵਾ ਸਿੰਘ ਤੇ ਊਧਮ ਸਿੰਘ ਪੰਡੋਰੀ ਨਿਝਰਾਂ, ੩ ਸਤੰਬਰ ਨੂੰ ਜਵੰਦ ਸਿੰਘ ਜੌਹਲ, ੪ ਨੂੰ ਮੁਨਸ਼ਾ ਸਿੰਘ ਜੌਹਲ, ੬ ਨੂੰ ਅਮਰ ਸਿੰਘ ਗਜੋਵਾਲ, ੭ ਨੂੰ ਪਰਤਾਪ ਸਿੰਘ ਸਿਆਲਕੋਟ, ੯ ਨੂੰ

ਵਤਨ ਸਿੰਘ ਗਣੇਸ਼ਪੁਰ ਤੇ ਠਾਕਰ ਸਿੰਘ ਭਾਰਟਾ, ੧੮ ਨੂੰ ਕਿਰਪਾਲ ਸਿੰਘ ਮਲਕਪੁਰ, ੧੯ ਅਕਤੂਬਰ ਨੂੰ ਨਰੈਣ ਸਿੰਘ ਚਾਟੀਵਿੰਡ ਅਤੇ ੨੬ ਅਕਤੂਬਰ ਨੂੰ ਮਾਨ ਸਿੰਘ ਗੁਜਰਾਂਵਾਲਾ ।

ਪਹਿਲੀ ਸਤੰਬਰ ੧੯੨੩ ਨੂੰ ਬੂਬੇਲੀ ਦੇ ਸਾਕੇ ਵਾਲੇ ਦਿਨ ਪੁਲਸ ਨੇ ਡੁਮੇਲੀ ਨੂੰ ਭੀ ਘੇਰਿਆ ਸੀ । ਉਸ ਦਿਨ ਉੱਥੋਂ ਕਰਤਾਰ ਸਿੰਘ ਛੋਟਾ ਤੇ ਦੋ ਸਤੰਬਰ ਨੂੰ ਚੰਦਾ ਸਿੰਘ ਗ੍ਰਿਫ਼ਤਾਰ ਕੀਤੇ ਗਏ ਸਨ । ਬਖਸ਼ੀਸ਼ ਸਿੰਘ ਪੰਡੋਰੀ ੪ ਅਕਤੂਬਰ ਨੂੰ ਖ਼ੁਦ ਪੇਸ਼ ਹੋ ਗਿਆ । ੬ ਅਕਤੂਬਰ ਨੂੰ ਸੰਤ ਕਰਤਾਰ ਸਿੰਘ ਗ੍ਰਿਫ਼ਤਾਰ ਕੀਤਾ ਗਿਆ । ਉਹ ਤਾਂ ਅਸਲ ਵਿਚ ਹੁਣ ਤੀਕ ਪੁਲਸ ਨੇ ਜਾਣ ਬੁਝ ਕੇ ਛਡਿਆ ਹੋਇਆ ਸੀ, ਤਾਕਿ ਉਸ ਨੂੰ ਬਾਹਰ ਰੱਖ ਕੇ ਜਿੰਨਾ ਹੋ ਸਕੇ, ਕੰਮ ਲਿਆ ਜਾਵੇ । ੧੦ ਅਕਤੂਬਰ ਨੂੰ ਮੰਡੇਰ ਤੋਂ ਛੋਟਾ ਹਜ਼ਾਰਾ ਸਿੰਘ ਫੜਿਆ ਗਿਆ ।

ਕਰਮ ਸਿੰਘ ਦੌਲਤਪੁਰ, ਉਦੇ ਸਿੰਘ, ਬਿਸ਼ਨ ਸਿੰਘ ਮਾਂਗਟ ਅਤੇ ਮਹਿੰਦਰ ਸਿੰਘ ਪੰਡੋਰੀ ਪਹਿਲੀ ਸਤੰਬਰ ਨੂੰ ਬੂਬੇਲੀ ਵਿਚ ਅਤੇ ਧੰਨਾ ਸਿੰਘ ੨੫ ਅਕਤੂਬਰ ਨੂੰ ਮੰਨਣਹਾਣੇ ਵਿਚ ਸ਼ਹੀਦੀ ਪਾ ਗਏ ।

## ਦਲੀਪਾ ਧਾਮੀਆਂ ਦੀ ਗ੍ਰਿਫ਼ਤਾਰੀ

ਬੂਬੇਲੀ ਦੇ ਸਾਕੇ ਪਿੱਛੋਂ ਦਲੀਪਾ ਧਾਮੀਆਂ ਤੇ ਧੰਨਾ ਸਿੰਘ ਬਹਿਬਲਪੁਰ ਵਧੇਰੇ ਕਰਕੇ ਦਲੀਪ ਸਿੰਘ ਮਾਣਕੋ ਦੇ ਪਾਸ ਰਹਿਣ ਲਗ ਪਏ ਸਨ । ਦਲੀਪ ਸਿੰਘ ਤੇ ਸਾਧੂ ਸਿੰਘ ਦੋ ਸੱਕੇ ਭਰਾ ਸਨ । ਦਲੀਪ ਸਿੰਘ ਤਾਂ ਬੱਬਰ ਜੱਥੇ ਦਾ ਮੈਂਬਰ ਸੀ, ਪਰ ਸਾਧੂ ਸਿੰਘ ਭੀ ਬੱਬਰਾਂ ਦੀ ਪੁਜ ਕੇ ਸੇਵਾ ਕੀਤਾ ਕਰਦਾ ਸੀ । ਇਸੇ ਦੋਸ਼ ਵਿਚ ਪੁਲਸ ਨੇ ਇਕ ਵਾਰ ਉਸ ਨੂੰ ਫੜ ਕੇ ਬਹੁਤ ਮਾਰਿਆ ਅਤੇ ਮਗਰੋਂ ਉਸ ਦੇ ਪਸ਼ੂ ਇਧਰ-ਉਧਰ ਕਰ ਦਿੱਤੇ । ਪਰ ਸਾਧੂ ਸਿੰਘ ਨੇ ਪੁਲਸ ਨੂੰ ਲੜ ਨਹੀਂ ਫੜਾਇਆ ।

ਜਦ ਦਲੀਪੇ ਅਤੇ ਧੰਨਾ ਸਿੰਘ ਨੂੰ ਏਥੇ ਰਹਿੰਦਿਆਂ ਪੰਦਰ੍ਹਾਂ ਵੀਹ ਦਿਨ ਹੋ ਗਏ ਤਾਂ ਦੋਹਾਂ ਨੇ ਵਿਚਾਰ ਕੀਤੀ ਕਿ ਬਾਰ ਵਲ ਨਿਕਲਿਆ ਜਾਵੇ ਤਾਂ ਠੀਕ ਹੈ । ਇਹ ਫ਼ੈਸਲਾ ਕਰ ਕੇ ਧੰਨਾ ਸਿੰਘ ਜਿਆਨ ਵਾਲੇ

ਜੁਆਲਾ ਸਿੰਘ ਨੂੰ ਲੈਣ ਚਲਾ ਗਿਆ । ਜੁਆਲਾ ਸਿੰਘ ਨੇ ਉਸ ਨੂੰ ਆਖਿਆ ਹੋਇਆ ਸੀ ਕਿ ਜਦੋਂ ਲੋੜ ਪਏ, ਉਹ ਦੋ ਆਦਮੀਆਂ ਦੇ ਕੁਝ ਦਿਨ ਬਾਰ ਵਿਚ ਕਟਾ ਸਕਦਾ ਹੈ । ਜੁਆਲਾ ਸਿੰਘ ਮਾਣਕੀਂ ਆਇਆ ਤੇ ਦਲੀਪੇ ਨੂੰ ਨਾਲ ਲੈ ਕੇ ਬਾਰ ਨੂੰ ਚਲਿਆ ਗਿਆ । ਪੰਜ ਸਤ ਦਿਨ ਮਗਰੋਂ ਜੁਆਲਾ ਸਿੰਘ ਨੇ ਦਲੀਪੇ ਨੂੰ ਆਖਿਆ, "ਮੈਂ ਦੁਆਬੇ ਨੂੰ ਵਾਪਸ ਜਾਂਦਾ ਹਾਂ ਅਤੇ ਧੰਨਾ ਸਿੰਘ ਨੂੰ ਭੀ ਤੇਰੇ ਪਾਸ ਭੇਜ ਦਿੰਦਾ ਹਾਂ । ਤੂੰ ਮੈਨੂੰ ਊਠ ਪੁਰ ਗੱਡੀ ਚੜ੍ਹਾ ਆ ।"

੧੨ ਅਕਤੂਬਰ ਨੂੰ ਦਲੀਪਾ ਜਵਾਲਾ ਸਿੰਘ ਨੂੰ ਗੱਡੀ ਚੜ੍ਹਾਉਣ ਵਾਸਤੇ ਮੀਆਂ ਚੰਨੂੰ ਸਟੇਸ਼ਨ ਪਰ ਆਇਆ । ਜੁਆਲਾ ਸਿੰਘ ਨੇ ਪਹਿਲਾਂ ਹੀ ਖ਼ਬਰ ਦੇ ਕੇ ਉਥੇ ਪੁਲਸ ਸੱਦੀ ਹੋਈ ਸੀ । ਦਲੀਪਾ ਤੰਦੂਰ ਪੁਰ ਬੈਠਾ ਰੋਟੀ ਖਾ ਰਿਹਾ ਸੀ ਕਿ ਜੁਆਲਾ ਸਿੰਘ ਦੇ ਇਸ਼ਾਰੇ ਪੁਰ ਮਾਹਲਪੁਰ ਦੇ ਥਾਣੇਦਾਰ ਗੁਲਜ਼ਾਰਾ ਸਿੰਘ ਨੇ ਗ੍ਰਿਫ਼ਤਾਰ ਕਰ ਲਿਆ ।

ਇਸੇ ਜੁਆਲਾ ਸਿੰਘ ਦੀ ਇਤਲਾਹ ਪੁਰ ੪ ਅਕਤੂਬਰ ੧੯੨੩ ਵਾਲੇ ਦਿਨ ਦਲੀਪ ਸਿੰਘ ਮਾਣਕੋ ਭੀ ਫੜ ਲਿਆ ਗਿਆ ।

## ਬਾਕੀ ਗ੍ਰਿਫ਼ਤਾਰੀਆਂ

ਛੱਜਾ ਸਿੰਘ ਚਾਂਦਸੋ, ਪੰਜ ਨਵੰਬਰ ਨੂੰ ਉਸ ਦੇ ਪਿੰਡੋਂ ਫੜ ਲਿਆ ਗਿਆ ਸੀ, ਪਰ ਜਦ ਉਸ ਨੂੰ ਜਲੰਧਰ ਸੀ.ਆਈ. ਡੀ. ਦੇ ਦਫ਼ਤਰ ਨੂੰ ਲਿਜਾਇਆ ਜਾ ਰਿਹਾ ਸੀ ਤਾਂ ਉਹ ਜਲੰਧਰ ਰੇਲਵੇ ਪੁਲਸ ਦੇ ਹੱਥੋਂ ਸਟੇਸ਼ਨ ਤੋਂ ਖਿਸਕ ਗਿਆ । ਪਰ ਫੇਰ ਖ਼ੁਦ ਹੀ ਪਹਿਲੀ ਦਸੰਬਰ ਨੂੰ ਸੁਪ੍ਰੰਟੈਂਡੰਟ ਪੁਲਸ ਹੁਸ਼ਿਆਰਪੁਰ ਦੇ ਪੇਸ਼ ਹੋ ਗਿਆ । ਉਸ ਨੇ ਆਪਣੇ ਕਬਜ਼ੇ ਵਿਚੋਂ ਇਕ ਪਸਤੌਲ, ਇਕ ਫ਼ੌਜੀ ਬੰਬ ਤੇ ੩੦ ਪਸਤੌਲੀ ਗੋਲੀਆਂ ਪੁਲਸ ਦੇ ਹਵਾਲੇ ਕੀਤੀਆਂ । ਇਹ ਚੀਜ਼ਾਂ ਉਸ ਦੇ ਪਾਸ ਲੋੜ ਸਮੇਂ ਵਰਤਣ ਲਈ ਜਮ੍ਹਾ ਕਰਾਈਆਂ ਹੋਈਆਂ ਸਨ ।

੧੧ ਦਸੰਬਰ ਨੂੰ ਕਰਤਾਰ ਸਿੰਘ ਵੱਡਾ ਡੁਮੇਲੀ ਅਤੇ ੧੫ ਦਸੰਬਰ ਨੂੰ ਭਾਨ ਸਿੰਘ ਮਾਂਗਟ, ਮੂਲਾ ਸਿੰਘ ਪਲਾਹੀ ਅਤੇ ਚੈਂਚਲ ਸਿੰਘ ਸੰਗਤ-

ਪੁਰ ਗ੍ਰਿਫ਼ਤਾਰ ਕਰ ਲਏ ਗਏ। ੧੨ ਦਸੰਬਰ ਨੂੰ ਬੰਤਾ ਸਿੰਘ ਧਾਮੀਆਂ ਅਤੇ ਜੁਆਲਾ ਸਿੰਘ ਫ਼ਤਹਪੁਰ ਕੋਠੀ, ਮੰਡੇਰ ਦੇ ਸਾਕੇ ਵਿਚ ਸ਼ਹੀਦ ਹੋ ਗਏ।

੧੦ ਜਨਵਰੀ ੧੯੨੪ ਨੂੰ ਹਜ਼ਾਰਾ ਸਿੰਘ ਮੰਡੇਰ ਭੀ ਗ੍ਰਿਫ਼ਤਾਰ ਹੋ ਗਿਆ।

ਧਰਮ ਸਿੰਘ ਕੋਟਲੀ ਬਾਵਾ ਦਾਸ ਪਿੰਡ ਸਭਰਾਵਾ ਥਾਣਾ ਪੱਟੀ ਤੋਂ ਕਿਸੇ ਮੁਖ਼ਬਰ ਦੀ ਇਤਲਾਹ ਪੁਰ ੨੭ ਮਾਰਚ ੧੯੨੪ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

੮ ਜੂਨ ੧੯੨੪ ਨੂੰ ਵਰਿਆਮ ਸਿੰਘ ਧੁੱਗਾ ਬਾਰ ਵਿਚ ਸ਼ਹੀਦ ਹੋ ਗਿਆ।

ਇਸ਼ ਤਰ੍ਹਾਂ ਜੂਨ ੧੯੨੪ ਤਕ ਲਗਪਗ ਸਾਰੇ ਬੱਬਰ ਗ੍ਰਿਫ਼ਤਾਰ ਜਾਂ ਸ਼ਹੀਦ ਹੋ ਚੁੱਕੇ ਸਨ।

## ਹਾਲਤ ਕਦੋਂ ਬਦਲੀ

ਹਕੂਮਤ ਦਾ ਤਹਿਤ ਮੁੜ ਕਦੋਂ ਕਾਇਮ ਹੋਇਆ ? ਇਸ ਬਾਰੇ ਖ਼ੁਦ ਸਰਕਾਰੀ ਅਫ਼ਸਰਾਂ ਦੀਆਂ ਅੱਡ ਅੱਡ ਰਾਵਾਂ ਹਨ। ਮਿਸਟਰ ਆਈਸ ਮੌਂਗਰ ਆਈ. ਜੀ., ਸੀ. ਆਈ. ਡੀ. ਦਾ ਬਿਆਨ ਹੈ, "ਮੈਂ ਨਵੰਬਰ ੧੯੨੩ ਵਿਚ ਛੁੱਟੀ ਪੁਰ ਗਿਆ ਸਾਂ। ਉਸ ਵੇਲੇ ਦੁਆਬੇ ਦੀ ਹਾਲਤ ਕੁਝ ਸੌਖੀ ਸੀ ਅਤੇ ਕਾਫ਼ੀ ਹੱਦ ਤਕ ਹਕੂਮਤ ਪੂਰ ਮੁੜ ਭਰੋਸਾ ਕਾਇਮ ਹੋ ਚੁੱਕਾ ਸੀ। ਨਵੰਬਰ ੧੯੨੪ ਵਿਚਹਾਲਤ ਠੀਕ ਹੋ ਗਈ ਸੀ।"

ਮਿ: ਜੈਕੂਬ ਡਿ: ਕਮਿਸ਼ਨਰ ਜਲੰਧਰ ਦਾ ਬਿਆਨ ਹੈ, "ਅਪਰੈਲ ਤੋਂ ਜੂਨ ੧੯੨੪ ਵਿਚਕਾਰ ਹਾਲਤ ਸੁਧਰ ਗਈ ਸੀ।"

ਮਿ: ਟਨਸ਼ੈਂਡ ਕਮਿਸ਼ਨਰ ਜਲੰਧਰ ਨੇ ਨਵੰਬਰ ੧੯੨੪ ਵਿਚ ਬਿਆਨ ਦੇਂਦਿਆਂ ਹੋਇਆਂ ਆਖਿਆ, "ਮੇਰੇ ਖ਼ਿਆਲ ਵਿਚ ਹਾਲਤ ਅਜੇ ਭੀ ਪੂਰੀ ਤਰ੍ਹਾਂ ਠੀਕ ਨਹੀਂ ਹੋਈ।"

ਹਕੀਕਤ ਇਹ ਹੈ ਕਿ ਜੂਨ ੧੯੨੪ ਵਿਚ ਬੱਬਰ ਲਹਿਰ ਦਾ

ਜ਼ੋਰ ਟੁੱਟ ਚੁੱਕਾ ਸੀ, ਪਰ ਅੰਗਰੇਜ਼ ਅਫ਼ਸਰ ਅਤੇ ਝੋਲੀਚੁਕ ਕਈ ਮਹੀਨੇ ਬਾਅਦ ਤੀਕ ਭੀ ਖ਼ਤਰਾ ਅਨੁਭਵ ਕਰਦੇ ਰਹੇ।

## ਅਸਫ਼ਲ ਕੋਸ਼ਸ਼ਾਂ

ਅਜੀਤ ਸਿੰਘ ਢਾਡਾ, ਜਿਸ ਨੇ ਅਮਰ ਸਿੰਘ ਗੁੰਥੀ ਕੋਟ ਫ਼ਤੂਹੀ ਨੂੰ ਆਪਣੇ ਪਾਸ ਲਿਆ ਕੇ ਗ੍ਰਿਫ਼ਤਾਰ ਕਰਵਾਇਆ ਸੀ, ਉਸ ਨੂੰ ਖ਼ਤਮ ਕਰਨ ਵਾਸਤੇ ਅਪਰੈਲ ੧੯੨੩ ਦੇ ਦੂਜੇ ਹਫ਼ਤੇ ਕਰਮ ਸਿੰਘ ਐਡੀਟਰ, ਧੰਨਾ ਸਿੰਘ ਬਹਿਬਲਪੁਰ, ਉਦੈ ਸਿੰਘ ਰਾਮਗੜ੍ਹ ਅਤੇ ਬਾਬੂ ਸੰਤਾ ਸਿੰਘ ਸ਼ਾਮ ਵੇਲੇ ਢਾਡੇ ਪੁਜੇ। ਪਤਾ ਲਗਾ ਕਿ ਉਹ ਪਿੰਡ ਦੇ ਭੱਠੇ ਲਈ ਪਾਣੀ ਸਪਲਾਈ ਕਰਨ ਵਾਸਤੇ ਖੂਹ ਚਲਾ ਰਿਹਾ ਸੀ। ਭੱਠੇ ਪੁਰ ਜਾ ਕੇ ਇਕ ਛੋਟੇ ਜਿਹੇ ਮੁੰਡੇ ਨੂੰ ਪੁਛਿਆ ਤਾਂ ਉਸ ਨੇ ਦਸਿਆ ਕਿ ਪਹਿਲਾਂ ਅਜੀਤ ਸਿੰਘ ਹੀ ਪਾਣੀ ਦਿਆ ਕਰਦਾ ਸੀ, ਪਰ ਜਦ ਤੋਂ ਉਸ ਨੇ ਅਮਰ ਸਿੰਘ ਗੁੰਥੀ ਨੂੰ ਫੜਵਾਇਆ ਸੀ, ਪਿੰਡ ਵਾਲਿਆਂ ਨੇ ਉਸ ਦਾ ਬਾਈਕਾਟ ਕਰ ਛਡਿਆ ਹੈ ਅਤੇ ਹੁਣ ਕੋਈ ਦੂਜਾ ਆਦਮੀ ਪਾਣੀ ਦੇਣ ਪੁਰ ਲੱਗਾ ਹੋਇਆ ਹੈ।

ਜਦ ਉਸ ਲੜਕੇ ਤੋਂ ਪੁੱਛਿਆ ਕਿ ਅਜੀਤ ਸਿੰਘ ਕਿੱਥੇ ਰਹਿੰਦਾ ਹੈ ਤਾਂ ਉਸ ਨੇ ਉੱਤਰ ਦਿਤਾ ਕਿ ਉਹ ਬੱਬਰਾਂ ਤੋਂ ਡਰਦਾ ਪਿੰਡ ਛੱਡ ਕੇ ਕਿਧਰੇ ਚਲਾ ਗਿਆ ਹੈ।

ਕਰਮ ਸਿੰਘ ਦੌਲਤਪੁਰ ਨੇ ਦਸਿਆ ਸੀ ਕਿ ਉਸ ਦੇ ਪਿੰਡ ਦਾ ਇਕ ਸੂਬੇਦਾਰ ਝੋਲੀਚੁਕ ਹੈ। ਉਹ ਲੋਕਾਂ ਨੂੰ ਬਹੁਤ ਦਬਾ ਰਿਹਾ ਹੈ ਅਤੇ ਬੇਗੁਨਾਹ ਲੋਕਾਂ ਨੂੰ ਫੜਾ ਰਿਹਾ ਹੈ। ਇਸ ਲਈ ਉਸ ਦੇ ਸੁਧਾਰ ਦਾ ਫ਼ੈਸਲਾ ਕਰ ਕੇ ੧੭ ਮਈ ਨੂੰ ਕਰਮ ਸਿੰਘ ਐਡੀਟਰ, ਧੰਨਾ ਸਿੰਘ ਬਹਿਬਲਪੁਰ, ਉਦੈ ਸਿੰਘ, ਬਿਸ਼ਨ ਸਿੰਘ ਮਾਂਗਟ, ਬਾਬੂ ਸੰਤਾ ਸਿੰਘ, ਬੰਤਾ ਸਿੰਘ ਧਾਮੀਆਂ ਹੋਰੀਂ ਦੌਲਤਪੁਰ ਪੁਜੇ। ਐਡੀਟਰ ਜੀ ਅਤੇ ਉਦੈ ਸਿੰਘ ਪਿੰਡ ਸੂਬੇਦਾਰ ਦਾ ਪਤਾ ਲੈਣ ਗਏ ਤਾਂ ਪਿੰਡ ਦੇ ਕੁਝ ਹਮਦਰਦਾਂ ਨੇ ਦਸਿਆ ਕਿ ਪਿੰਡ ਵਿਚ ਬਹੁਤ ਸਾਰੀਆਂ ਗ੍ਰਿਫ਼ਤਾਰੀਆਂ ਹੋਣ ਕਰਕੇ

ਲੋਕਾਂ ਦੇ ਕੰਮ ਦਾ ਬਹੁਤ ਨੁਕਸਾਨ ਹੋ ਰਿਹਾ ਹੈ ਅਤੇ ਹਾੜੀ ਦੀ ਫ਼ਸਲ ਤਬਾਹ ਹੋ ਰਹੀ ਹੈ। ਜੇ ਸੂਬੇਦਾਰ ਨੂੰ ਕਤਲ ਕਰ ਦਿੱਤਾ ਤਾਂ ਹੋਰ ਭੀ ਬਹੁਤ ਸਾਰੀਆਂ ਗ੍ਰਿਫ਼ਤਾਰੀਆਂ ਹੋ ਜਾਣਗੀਆਂ ਅਤੇ ਲੋਕ ਉਲਟੀ ਨਫ਼ਰਤ ਕਰਨ ਲੱਗ ਜਾਣਗੇ। ਇਸ ਲਈ ਅਜੇ ਉਸ ਨੂੰ ਕਤਲ ਨਾ ਕੀਤਾ ਜਾਵੇ। ਉਨ੍ਹਾਂ ਦੀ ਗੱਲ ਵਿਚ ਵਜ਼ਨ ਦੇਖ ਕੇ ਬੱਬਰਾਂ ਨੇ ਆਪਣੀ ਸਲਾਹ ਹਟਾ ਦਿੱਤੀ।

੧੯ ਮਈ ਨੂੰ ਕਰਮ ਸਿੰਘ, ਧੰਨਾ ਸਿੰਘ ਬਹਿਬਲਪੁਰ, ਉਦੈ ਸਿੰਘ, ਬਾਬੂ ਜੀ, ਬਿਸ਼ਨ ਸਿੰਘ, ਬੰਤਾ ਸਿੰਘ ਤੇ ਧਰਮ ਸਿੰਘ ਕੋਟਲੀ ਸਾਹਦੜੇ ਇਕੱਠੇ ਹੋਏ ਤਾਂ ਪਤਾ ਲੱਗਾ ਕਿ ਇਸ ਪਿੰਡ ਵਿਚ ਭੀ ਈਸ਼ਰ ਸਿੰਘ ਨੰਬਰਦਾਰ ਡਾਇਰੀ-ਬਾਜ਼ ਤੇ ਝੋਲੀਚੁਕ ਸੀ। ਇਸ ਲਈ ਬੱਬਰਾਂ ਨੇ ਉਸ ਦੇ ਸੁਧਾਰ ਦਾ ਫ਼ੈਸਲਾ ਕਰ ਲਿਆ। ਪਤਾ ਲੱਗਾ ਕਿ ਉਹ ਸਵੇਰੇ ਆਪਣੀ ਕਿਸੇ ਪੇਸ਼ੀ ਪੁਰ ਹੁਸ਼ਿਆਰਪੁਰ ਜਾ ਰਿਹਾ ਹੈ, ਇਸ ਪੁਰ ਸਾਰੇ ਬੱਬਰ ਸਵੇਰੇ ਹੀ ਰਸਤਾ ਮੱਲ ਕੇ ਬਹਿ ਗਏ। ਪਰ ਪਿੰਡੋਂ ਇਕ ਮੁੰਡੇ ਨੇ ਆ ਕੇ ਖ਼ਬਰ ਦਿੱਤੀ ਕਿ ਉਹ ੧੮ ਮਈ ਦੀ ਰਾਤ ਨੂੰ ਹੀ ਪਿੰਡੋਂ ਨਿਕਲ ਗਿਆ ਸੀ।



# ਛੇਵਾਂ ਕਾਂਡ

# ਮੁਕੱਦਮਾ

ਜਦੋਂ ਪੁਲਸ ਨੇ ਗਵਾਹ ਪੈਦਾ ਕਰ ਕੇ ਤੇ ਵਾਅਦਾ-ਮਾਫ਼ ਬਣਾ ਕੇ ਆਪਣੇ ਵਲੋਂ ਮੁਕੱਦਮਾ ਤਿਆਰ ਕਰ ਲਿਆ ਤਾਂ ਉਸ ਨੇ ਪਹਿਲਾਂ ਹੋਰ ਮੁਕੱਦਮਿਆਂ ਵਿਚ ਸਜ਼ਾ ਭੁਗਤ ਰਹੇ ਬੱਬਰ-ਲਹਿਰ ਨਾਲ ਸਬੰਧਤ ਮੁਲਜ਼ਮਾਂ ਨੂੰ ਭੀ ਜਲੰਧਰ ਇਕੱਠੇ ਕਰਨਾ ਸ਼ੁਰੂ ਕੀਤਾ । ਮੁਲਤਾਨ ਜੇਲ੍ਹ ਤੋਂ ਭਾਈ ਸੁੰਦਰ ਸਿੰਘ, ਦਲੀਪ ਸਿੰਘ ਗੋਸਲ ਅਤੇ ਚਤਰ ਸਿੰਘ ਕੰਦੋਲਾ ਤੇ ਰਾਵਲਪਿੰਡੀ ਜੇਲ੍ਹ ਤੋਂ ਕਰਮ ਸਿੰਘ ਝਿੰਗੜ ਨੂੰ ਲਿਆਂਦਾ । ਜੱਥੇਦਾਰ ਕਿਸ਼ਨ ਸਿੰਘ ਉਸ ਵੇਲੇ ਮੀਆਂਵਾਲੀ ਜੇਲ੍ਹ ਵਿਚ ਬੰਦ ਸੀ । ਉਸ ਨੂੰ ਜਲੰਧਰ ਨਹੀਂ ਲਿਆਂਦਾ ਗਿਆ, ਹੋਰ ਸਭ ਬੱਬਰਾਂ ਨੂੰ ਜਲੰਧਰ ਇਕੱਠੇ ਕਰ ਕੇ ੧੩ ਅਗਸਤ ਨੂੰ ਲਾਹੌਰ ਚਲਾਨ ਭੇਜ ਦਿੱਤਾ । ੧੫ ਅਗਸਤ ੧੯੨੩ ਨੂੰ ਕੇਸ ਮੈਜਿਸਟਰੇਟ ਸਾਹਮਣੇ ਪੇਸ਼ ਹੋਣ ਲੱਗਾ ਸੀ, ਪਰ ਉਸ ਦਿਨ ਬੂਟਾ ਸਿੰਘ ਪੰਡੋਰੀ ਦੀ ਗ੍ਰਿਫ਼ਤਾਰੀ ਹੋ ਜਾਣ ਦੇ ਕਾਰਨ ਮੁਕੱਦਮੇ ਦੀ ਪੇਸ਼ੀ ੧੭ ਅਗਸਤ ਤਕ ਮੁਲਤਵੀ ਕਰ ਦਿੱਤੀ ਗਈ ।

ਪੁਲਸ ਨੇ ੬੨ ਬੱਬਰ ਮੈਜਿਸਟਰੇਟ ਦੇ ਸਾਹਮਣੇ ਪੇਸ਼ ਕੀਤੇ । ਸਾਰਿਆਂ ਦੇ ਬੇੜੀਆਂ ਲੱਗੀਆਂ ਹੋਈਆਂ ਸਨ । ਲਾਹੌਰ ਸੈਂਟਰਲ ਜੇਲ੍ਹ ਦੇ ਇਕ ਅਹਾਤੇ ਤੋਂ ਹੀ ਅਦਾਲਤ ਦੇ ਕਮਰੇ ਦਾ ਕੰਮ ਲਿਆ ਜਾਂਦਾ ਸੀ । ਇਸ ਅਹਾਤੇ ਨੂੰ ਲੁਹਾਰਖ਼ਾਨਾ ਆਖਿਆ ਜਾਂਦਾ ਸੀ । ਪਹਿਲੇ ਦੋ ਦਿਨ ਅਦਾਲਤ ਵਿਚ ਅਖ਼ਬਾਰ 'ਦੇਸ਼ ਸੇਵਕ' ਤੇ 'ਅਕਾਲੀ ਪੱਤ੍ਰਕਾ' ਦੇ ਪੱਤਰ ਪ੍ਰੇਰਕ ਆਉਂਦੇ ਰਹੇ, ਫੇਰ ਹੁਕਮ ਮਿਲ ਗਿਆ ਕਿ ਕੋਈ ਪੱਤਰ-ਪ੍ਰੇਰਕ ਅਦਾਲਤ ਵਿਚ ਨਹੀਂ ਆ ਸਕਦਾ ।

ਜਦੋਂ ਬੱਬਰਾਂ ਨੂੰ ਜਲੰਧਰ ਤੋਂ ਲਾਹੌਰ ਲਿਜਾਇਆ ਜਾ ਰਿਹਾ ਸੀ ਤਾਂ ਰਸਤੇ ਵਿਚ ਹਰ ਸਟੇਸ਼ਨ ਪੁਰ ਪੁਲਸ ਦਾ ਸਖ਼ਤ ਪਹਿਰਾ ਸੀ । ਜਦ ਗੱਡੀ ਅੰਮ੍ਰਿਤਸਰ ਅੱਪੜੀ ਤਾਂ ਦੂਜੇ ਪਲੇਟ-ਫ਼ਾਰਮ ਪੁਰ ਹਰਦਿਤ ਸਿੰਘ ਕੋਟ ਫ਼ਤੂਹੀ ਅਤੇ ਠਾਕਰ ਸਿੰਘ ਬਲਾਸਪੁਰ ਖੜੇ ਸਨ। ਉਹਨਾਂ ਨੇ ਦੂਰੋਂ ਹੀ ਬੱਬਰਾਂ ਨੂੰ ਆਖਿਆ, "ਫ਼ਿਕਰ ਨਾ ਕਰਿਓ, ਕਾਂਗਰਸ ਅਤੇ ਸ਼ਰੋਮਣੀ ਕਮੇਟੀ ਵਲੋਂ ਜਿਤਨੇ ਵਕੀਲ ਚਾਹੋਗੇ, ਪੇਸ਼ ਕੀਤੇ ਜਾਣਗੇ ।"

ਜਿਸ ਦਿਨ ਕੇਸ ਪੇਸ਼ ਹੋਇਆ, ਉਸ ਦਿਨ ਲਾਲਾ ਰਘੂਨਾਥ ਸਹਾਏ ਲਾਹੌਰ, ਸ਼੍ਰੋਮਣੀ ਕਮੇਟੀ ਵਲੋਂ ਅਤੇ ਦੁਰਗਾ ਦਾਸ ਹੁਸ਼ਿਆਰਪੁਰ, ਕਾਂਗਰਸ ਵਲੋਂ ਵਕੀਲ ਪੇਸ਼ ਹੋਏ। ਉਹਨਾਂ ਨੇ ਆਖਿਆ ਕਿ ਅਜੇ ਤਾਂ ਮਾਮੂਲੀ ਕੰਮ ਹੈ, ਇਸ ਲਈ ਅਸੀਂ ਦੋਵੇਂ ਕਾਫ਼ੀ ਹਾਂ । ਅਗੇ ਚਲ ਕੇ ਬਹੁਤ ਸਾਰੇ ਵਕੀਲ ਪੇਸ਼ ਹੋਣਗੇ । ਪਰ ਵਕੀਲ ਅਖ਼ੀਰ ਤਕ ਦੋ ਹੀ ਰਹੇ ।

ਜਦੋਂ ਅਜੇ ਪੁਲਸ ਦੀ ਤਫ਼ਤੀਸ਼ ਜਾਰੀ ਸੀ ਤਾਂ ਦੁਨੀਚੰਦ ਅੰਬਾਲਵੀ ਤੇ ਰਾਇਜ਼ਾਦਾ ਭਗਤ ਰਾਮ ਨੇ ਕੁਲ ਹਿੰਦ ਅਤੇ ਖ਼ਾਸ ਕਰਕੇ ਪੰਜਾਬ ਦੇ ਵਕੀਲਾਂ ਨੂੰ ਅਪੀਲ ਕੀਤੀ ਕਿ "ਬੱਬਰ ਅਕਾਲੀਆਂ ਦੇ ਮੁਕੱਦਮੇ ਦੀ ਮੁਫ਼ਤ ਪੈਰਵੀ ਕਰਨ" ਤੇ ਉਹਨਾਂ ਨੇ ਆਪਣੀ ਸੇਵਾ ਇਸ ਕੰਮ ਲਈ ਪੇਸ਼ ਕੀਤੀ । ਪਰ ਰਾਇਜ਼ਾਦਾ ਭਗਤ ਰਾਮ ਨੂੰ ਡਿਪਟੀ ਕਮਿਸ਼ਨਰ ਨੇ ਸੱਦ ਕੇ ਤਾੜਨਾ ਕੀਤੀ ਕਿ ਤੇਰੀ ਇਸ ਵੇਲੇ ਸਰਕਾਰ ਬੜੀ ਇੱਜ਼ਤ ਕਰਦੀ ਹੈ। ਜੇ ਤੂੰ ਸਰਕਾਰ ਦੇ ਦੁਸ਼ਮਨਾਂ ਦੀ ਪੈਰਵੀ ਕੀਤੀ ਤਾਂ ਪਤਾ ਨਹੀਂ ਹਕੂਮਤ ਤੇਰੇ ਵਲ ਕੀ ਰਵੱਈਆ ਧਾਰਨ ਕਰੇ ਤੇ ਇਸ ਦੇ ਨਤੀਜੇ ਕਿਸ ਸ਼ਕਲ ਵਿਚ ਤੈਨੂੰ ਭੁਗਤਣੇ ਪੈਣ । ਇਸ ਲਈ ਤੈਨੂੰ ਇਸ ਕੇਸ ਦੀ ਪੈਰਵੀ ਦਾ ਖ਼ਿਆਲ ਛੱਡ ਦੇਣਾ ਚਾਹੀਦਾ ਹੈ, ਕਿਉਂਕਿ ਹਕੂਮਤ ਇਸ ਲਹਿਰ ਨੂੰ ਬਹੁਤ ਬੁਰੀ ਤਰ੍ਹਾਂ ਦਬਾ ਦੇਣਾ ਚਾਹੁੰਦੀ ਹੈ ।

ਨਤੀਜਾ ਇਹ ਹੋਇਆ ਕਿ ਰਾਇਜ਼ਾਦਾ ਸਾਹਿਬ ਉਸੇ ਵੇਲੇ ਤੋਂ ਬਿਲਕੁਲ ਖ਼ਾਮੋਸ਼ ਹੋ ਗਏ ਤੇ ਲਾਲਾ ਦੁਨੀਚੰਦ ਹੋਰਾਂ ਨੇ ਫੇਰ ਉੱਚਾ ਸਾਹ ਨਹੀਂ ਲਿਆ ।

ਇਸ ਮੁਕੱਦਮੇ ਦੇ ਦੌਰਾਨ ਨਵੇਂ ਨਵੇਂ ਤਜਰਬੇ ਹੋਏ । ਮੈਜਿਸਟ੍ਰੇਟ

ਏਥੇ ਕੋਈ ਚੀਜ਼ ਨਹੀਂ ਸੀ ਸਮਝਿਆ ਜਾਂਦਾ। ਪੁਲਸ ਮਨ-ਮਰਜ਼ੀ ਕਰਦੀ ਸੀ ਤੇ ਜਿਵੇਂ ਜੀਅ ਵਿਚ ਆਵੇ, ਸ਼ਨਾਖ਼ਤਾਂ ਕਰਵਾਂਦੀ ਸੀ । ਵਾਅਦਾ-ਮਾਫ਼ਾਂ ਨੂੰ ਲਿਆ ਕੇ ਮੁਲਜ਼ਮ ਦਿਖਾਏ ਜਾਂਦੇ ਸਨ। ਇਸ ਪੁਰ ਕਰਮ ਸਿੰਘ ਝਿੰਗੜ ਨ ਪੁਲਸ ਨੂੰ ਸਖ਼ਤ ਸੁਸਤ ਭੀ ਆਖਿਆ ਸੀ।

## ਜੇਲ੍ਹ ਦੀ ਹਾਲਤ

ਇਕ ਬਾਰਕ ਦੇ ਚਾਰ ਕਮਰੇ ਬਣਾ ਕੇ ਦਸ ਦਸ ਪੰਦਰ੍ਹਾਂ ਪੰਦਰ੍ਹਾਂ ਬੱਬਰਾਂ ਨੂੰ ਇਕ ਇਕ ਕਮਰੇ ਵਿਚ ਬੰਦ ਕੀਤਾ ਜਾਂਦਾ ਸੀ। ਬਾਰਕ ਉਦਾਲੇ ਪਹਿਲਾਂ ਸੀਖਾਂ ਸਨ, ਪਰ ਹੁਣ ਉਹਨਾਂ ਦੀ ਥਾਂ ਕੰਧਾਂ ਕਰ ਦਿੱਤੀਆਂ ਗਈਆਂ। ਇਸ ਬਾਰਕ ਦੇ ਪਿਛਲੇ ਪਾਸੇ ਡਿਉਢੀ ਵਲ ਨੂੰ ਇਕ ਮੋਰੀ ਜਿਹੀ ਕੱਢ ਦਿੱਤੀ ਸੀ। ਇਹ ਪਰਬੰਧ ਇਸ ਵਾਸਤੇ ਕੀਤਾ ਗਿਆ ਸੀ ਕਿ ਆਮ ਕੈਦੀਆਂ ਨਾਲ ਬੱਬਰਾਂ ਦਾ ਕੋਈ ਮੇਲ-ਜੋਲ ਨਾ ਹੋ ਸਕੇ।

ਬੱਬਰਾਂ ਨੂੰ ੨੪ ਘੰਟੇ ਬੰਦ ਰਖਿਆ ਜਾਂਦਾ ਸੀ । ਜਦੋਂ ਉਹਨਾਂ ਨੂੰ ਟੱਟੀ ਹੋਣ ਵਾਸਤੇ ਕਢਿਆ ਜਾਂਦਾ ਤਾਂ ਦੋ ਦੋ ਦੇ ਜੋੜੇ ਨੂੰ ਲਿਜਾਇਆ ਜਾਂਦਾ ਸੀ। ਚਾਰ ਨੰਬਰਦਾਰ ਨਾਲ ਹੁੰਦੇ ਸਨ । ਸੁਪ੍ਰੰਟੰਡੰਟ ਨੇ ਕੁਲ ਨੰਬਰਦਾਰਾਂ ਨੂੰ ਇਕੱਠੇ ਕਰ ਕੇ ਆਖਿਆ ਸੀ, "ਜਿਹੜੇ ਹਰਾਮ ਦੇ ਹਨ ਆਪਣੇ ਹੱਥ ਖੜੇ ਕਰੋ।" ਦਸ ਨੰਬਰਦਾਰ ਅਜਿਹੇ ਬੇਸ਼ਰਮ ਤੇ ਬੇਅਣਖ ਭੀ ਨਿਕਲ ਆਏ ਤੇ ਉਹਨਾਂ ਨੇ ਹੱਥ ਖੜੇ ਕਰ ਦਿੱਤੇ । ਬਸ ਇਹਨਾਂ ਦਸ ਚੋਣਵੇਂ ਨੰਬਰਦਾਰਾਂ ਦੀ ਡਿਊਟੀ ਬੱਬਰਾਂ ਉੱਤੇ ਲਾਈ ਗਈ।

ਰੋਟੀ ਉਸ ਵੇਲੇ ਛੋਲਿਆਂ ਦੀ ਹੁੰਦੀ ਸੀ। ਉਸ ਵਿਚ ਭੀ ਅੱਧੀ ਮਿੱਟੀ ਹੁੰਦੀ ਸੀ ਤੇ ਕੱਚੀ ਹੀ ਕੈਦੀਆਂ ਦੇ ਮੱਥੇ ਮਾਰ ਦਿੱਤੀ ਜਾਂਦੀ ਸੀ । ਦਰੋਗਾ ਖ਼ੈਰ ਦੀਨ ਬੜੇ ਬੇਰਹਿਮੀ ਭਰੇ ਮਖ਼ੌਲ ਕੀਤਾ ਕਰਦਾ ਸੀ । ਜੇ ਕਿਸੇ ਨੇ ਆਖਣਾ, "ਦਰੋਗਾ ਜੀ, ਇਹਨਾਂ ਰੋਟੀਆਂ ਨੂੰ ਤਾਂ ਪਸ਼ੂ ਭੀ ਨਹੀਂ ਖਾ ਸਕਦੇ" ਤਾਂ ਉਸ ਉਤਰ ਦੇਣਾ, "ਕਾਕਾ, ਜੇ ਪਸ਼ੂ ਖਾ ਲੈਣ ਤਾਂ ਤੁਹਾਨੂੰ ਕਿਉਂ ਦੇਈਏ ?"

ਦਾਲ ਸਬਜ਼ੀ ਅਜਿਹੀ ਹੁੰਦੀ ਸੀ ਕਿ ਕੋਈ ਪਛਾਣ ਨਹੀਂ ਸੀ ਸਕਦਾ ਕਿ ਉਹ ਬਣਾਈ ਕਿਸ ਚੀਜ਼ ਦੀ ਗਈ ਹੈ। ਹਰ ਭਾਂਤ ਦੀ ਸਬਜ਼ੀ ਦੇ ਪੱਤੇ ਕੁਤਰ ਕੇ ਮਾੜੀ ਜਿਹੀ ਉਬਾਲ ਕੇ ਕੈਦੀਆਂ ਨੂੰ ਦਿੱਤੀ ਜਾਂਦੀ ਸੀ ਤੇ ਅਸਲ ਸਬਜ਼ੀ ਜੇਲ੍ਹ-ਅਫ਼ਸਰਾਂ ਦੇ ਘਰਾਂ ਵਿਚ ਪਹੁੰਚਾਈ ਜਾਂਦੀ ਸੀ। ਦਾਲ ਤਾਂ ਕੇਵਲ ਲੂਣ ਵਾਲਾ ਪਾਣੀ ਹੀ ਹੁੰਦਾ ਸੀ, ਜਿਸ ਵਿਚੋਂ ਦਾਣਾ ਕਢਣ ਲਈ ਚੁੱਭੀ ਮਾਰਨ ਦੀ ਲੋੜ ਪੈਂਦੀ ਸੀ।

ਇਹ ਹਾਲਤਾਂ ਦੇਖ ਕੇ ਬੱਬਰਾਂ ਨੇ ਭੁੱਖ-ਹੜਤਾਲ ਸ਼ੁਰੂ ਕਰ ਦਿਤੀ। ਚਾਰ ਦਿਨ ਬਾਅਦ ਜੇਲ੍ਹ-ਅਫ਼ਸਰਾਂ ਨੇ ਇਹ ਗੱਲ ਮੰਨ ਲਈ ਕਿ ਰੋਟੀ ਰੜ੍ਹੀ ਹੋਈ ਮਿਲੇਗੀ ਤੇ ਬੱਬਰਾਂ ਨੂੰ ਹਰ ਰੋਜ਼ ਇਕ ਘੰਟੇ ਵਾਸਤੇ ਬਾਹਰ ਕੱਢ ਕੇ ਟਹਿਲਾਇਆ ਜਾਵੇਗਾ।

ਜਿਨ੍ਹਾਂ ਬੱਬਰਾਂ ਨੂੰ ਹੋਰ ਮੁਕੱਦਮਿਆਂ ਵਿਚ ਪਹਿਲਾਂ ਸਜ਼ਾਵਾਂ ਹੋ ਚੁੱਕੀਆਂ ਸਨ, ਉਹਨਾਂ ਨੂੰ ਬਾਕੀ ਬੱਬਰਾਂ ਤੋਂ ਅਲੱਗ ਚੱਕੀ ਤੇ ਕੋਠੀ-ਬੰਦ ਰਖਿਆ ਜਾਂਦਾ ਸੀ। ਉਹਨਾਂ ਤੋਂ ਮੁਸ਼ੱਕਤ ਭੀ ਲਈ ਜਾਂਦੀ ਸੀ। ਜਿਸ ਦਿਨ ਕੇਸ ਪੇਸ਼ ਹੁੰਦਾ ਸੀ, ਉਸ ਦਿਨ ਅੱਧੀ ਮੁਸ਼ੱਕਤ ਹੁੰਦੀ ਸੀ। ਕੇਸ ਆਮ ਤੌਰ ਪੁਰ ਰੋਜ਼ ਹੀ ਪੇਸ਼ ਹੁੰਦਾ ਸੀ।

ਅਨੂਪ ਸਿੰਘ ਦੇ ਫੜੇ ਜਾਣ ਮਗਰੋਂ ੩੬ ਬੱਬਰ ਹੋਰ ਗ੍ਰਿਫ਼ਤਾਰ ਕੀਤੇ ਗਏ। ੨੯ ਜਨਵਰੀ ੧੯੨੫ ਨੂੰ ਵੱਡਾ ਕੇਸ ਅਟਕਾ ਲਿਆ ਗਿਆ ਤੇ ਇਹਨਾਂ ੩੬ ਬੱਬਰਾਂ ਦੇ ਜ਼ਿਮਨੀ ਕੇਸ ਦੀ ਤਫ਼ਤੀਸ਼ ਮੈਜਿਸਟ੍ਰੇਟ ਦੀ ਅਦਾਲਤ ਵਿਚ ਸ਼ੁਰੂ ਹੋਈ। ਵੱਡੇ ਕੇਸ ਦੀ ਤਫ਼ਤੀਸ਼ ਦੇ ਦੌਰਾਨ ਦੋ ਬੱਬਰ ਸੁੰਦਰ ਸਿੰਘ ਹਯਾਤਪੁਰ ਤੇ ਚਤਰ ਸਿੰਘ ਕੰਦੋਲਾ ਚਲਾਣੇ ਕਰ ਗਏ। ਲੱਖਾ ਸਿੰਘ, ਬਾਵਾ ਸਿੰਘ ਤੇ ਭੂਲਾ ਸਿੰਘ ਕੋਟ ਫ਼ਤੂਹੀ, ਜਗਤ ਸਿੰਘ ਪਲਾਹੀ ਤੇ ਗੋਕਲ ਸਿੰਘ ਸਿੰਬਲੀ, ਇਹ ਪੰਜ ਬਰੀ ਕਰ ਦਿੱਤੇ ਗਏ। ਇਸ ਤਰ੍ਹਾਂ ਵੱਡੇ ਕੇਸ ਦੇ ੫੫ ਅਤੇ ਜ਼ਿਮਨੀ ਦੇ ੩੬, ਕੁਲ ੯੧ ਬੱਬਰ ੪ ਅਪਰੈਲ ੧੯੨੪ ਨੂੰ ਸੈਸ਼ਨ ਸਪੁਰਦ ਕਰ ਦਿੱਤੇ ਗਏ।

ਵੱਡੇ ਕੇਸ ਦੇ ੨੯ ਅਤੇ ਜ਼ਿਮਨੀ ਦੇ ੧੮, ਕੁਲ ੪੭ ਮੁਲਜ਼ਮਾਂ ਨੇ ਇਕਬਾਲ ਕੀਤੇ ਸਨ।

## ਸੈਸ਼ਨ ਦੀ ਅਦਾਲਤ ਵਿਚ

ਜਿਸ ਜੱਜ ਦੀ ਅਦਾਲਤ ਵਿਚ ਮੁਕੱਦਮਾ ਲੱਗਾ, ਉਸ ਸੈਸ਼ਨ ਜੱਜ ਦਾ ਨਾਂ ਮਿ: ਜੇ. ਕੇ. ਟੈਪ ਸੀ। ਇਸ ਨੂੰ ੩ ਮਾਰਚ ੧੯੨੪ ਨੂੰ ਐਡੀਸ਼ਨਲ ਸੈਸ਼ਨ ਜੱਜ ਨੀਯਤ ਕੀਤਾ ਗਿਆ ਸੀ। ਉਸ ਦੇ ਸਾਹਮਣੇ ਇਸ ਤੋਂ ਪਹਿਲਾਂ ਜਾਅਲੀ ਨੋਟ ਬਣਾਉਣ ਦੀ ਸਾਜ਼ਸ਼ ਦਾ ਮੁਕੱਦਮਾ ਪੇਸ਼ ਸੀ। ਇਸ ਤੋਂ ਵਿਹਲੇ ਹੋ ਕੇ ੨ ਜੂਨ ੧੯੨੪ ਨੂੰ ਉਸ ਨੇ ਬੱਬਰ ਕੇਸ ਅਰੰਭ ਕੀਤਾ। ਉਸ ਦੇ ਨਾਲ ਚਾਰ ਅਸੈਸਰ ਸਨ। ਦੀਵਾਨ ਬਹਾਦਰ ਪਿੰਡੀ ਦਾਸ ਨੂੰ ਸਪੈਸ਼ਲ ਪਬਲਿਕ ਪ੍ਰਸੀਕੀਊਟਰ, ਅਰਥਾਤ ਸਰਕਾਰੀ ਵਕੀਲ ਲਾਇਆ ਗਿਆ ਸੀ।

## ਅਦਾਲਤ ਨਾਲ ਨਾ-ਮਿਲਵਰਤਣ

ਜਦੋਂ ਜੱਜ ਨੇ ਮੁਲਜ਼ਮਾਂ ਨੂੰ ਆਪਣੇ ਵਾਸਤੇ ਵਕੀਲਾਂ ਦੀ ਖ਼ਿਦਮਤ ਹਾਸਲ ਕਰਨ ਲਈ ਆਖਿਆ ਤਾਂ ਨੌਂ ਬੱਬਰ ਸਾਥੀਆਂ ਨੇ ਵਕੀਲਾਂ ਦੀ ਸਹਾਇਤਾ ਲੈਣ ਤੋਂ ਉੱਕੀ ਨਾਂਹ ਕਰ ਦਿੱਤੀ। ਉਹਨਾਂ ਨੇ ਆਖਿਆ ਕਿ ਉਹਨਾਂ ਨੇ ਹਕੂਮਤ ਨਾਲ ਨਾ-ਮਿਲਵਰਤਣ ਕਰਨ ਦਾ ਫ਼ੈਸਲਾ ਕੀਤਾ ਹੋਇਆ ਹੈ। ਉਹ ਅਦਾਲਤੀ ਕਾਰਵਾਈ ਵਿਚ ਕੋਈ ਹਿੱਸਾ ਨਹੀਂ ਲੈਣਗੇ। ਇਹਨਾਂ ਨਾ-ਮਿਲਵਰਤਣੀਆਂ ਵਲੋਂ ਜੱਥੇਦਾਰ ਕਿਸ਼ਨ ਸਿੰਘ ਨੇ ਐਲਾਨ ਕੀਤਾ ਕਿ ਉਹਨਾਂ ਨੂੰ ਇਸ ਹਕੂਮਤ ਉੱਤੇ ਕੋਈ ਵਿਸ਼ਵਾਸ ਨਹੀਂ। ਇਹ ਅਦਾਲਤਾਂ ਦਿਖਾਵਾ ਤੇ ਫ਼ਰੇਬ ਹਨ। ਹੁੰਦੀ ਉਹੀ ਹੈ, ਜੋ ਅੰਗਰੇਜ਼ੀ ਹਕੂਮਤ ਕਰਵਾਣਾ ਚਾਹੁੰਦੀ ਹੈ। ਜੱਜ ਹਕੂਮਤ ਦੇ ਇਸ਼ਾਰੇ ਪੁਰ ਅਮਲ ਕਰਦੇ ਹਨ। ਪੁਲਸ ਨੂੰ ਇੰਨੇ ਅਖ਼ਤਿਆਰ ਹਨ ਕਿ ਉਹ ਭੀ ਅਦਾਲਤਾਂ ਦੇ ਉਪਰ ਦੀ ਵਗਦੀ ਹੈ। ਸਾਨੂੰ ਪਤਾ ਹੈ ਕਿ ਸਾਡੇ ਵਾਸਤੇ ਸਜ਼ਾਵਾਂ ਪਹਿਲਾਂ ਹੀ ਨੀਯਤ ਹੋ ਚੁੱਕੀਆਂ ਹਨ। ਅਸੀਂ ਇਸ ਡਰਾਮੇ ਵਿਚ ਹਿੱਸਾ ਲੈਣਾ ਬੇਅਰਥ ਸਮਝਦੇ ਹਾਂ। ਜੋ ਕੁਝ ਤੁਹਾਨੂੰ ਮਨ ਭਾਵੇ ਕਰੀ ਚਲੋ, ਅਸੀਂ ਡੀਫ਼ੈਂਸ ਨਹੀਂ ਕਰਨੀ, ਇਸ ਲਈ ਵਕੀਲ ਦੀ ਭੀ ਲੋੜ ਨਹੀਂ।

ਜੱਜ ਨੇ ਆਖਿਆ, "ਤੁਸੀਂ ਯਕੀਨ ਰਖੋ, ਮੈਂ ਪੁਲਸ ਦੇ ਇਸ਼ਾਰੇ ਪੁਰ ਨਹੀਂ ਚਲਾਂਗਾ, ਇਨਸਾਫ਼ ਕਰਾਂਗਾ, ਤੁਸੀਂ ਵਕੀਲ ਜ਼ਰੂਰ ਕਰੋ।"

ਸਾਡਾ ਇਹ ਅਟੱਲ ਫ਼ੈਸਲਾ ਹੈ ਕਿ ਅਸੀਂ ਬਿਲਕੁਲ ਵਕੀਲ ਨਹੀਂ ਕਰਨਾ", ਜੱਥੇਦਾਰ ਸਾਹਿਬ ਨੇ ਦੁਹਰਾ ਕੇ ਆਖਿਆ।

"ਕਾਨੂੰਨ ਅਨੁਸਾਰ ਤੁਹਾਡਾ ਵਕੀਲ ਜ਼ਰੂਰ ਹੋਣਾ ਚਾਹੀਦਾ ਹੈ। ਜੇ ਤੁਸੀਂ ਆਪ ਨਹੀਂ ਕਰਨਾ ਤਾਂ ਸਾਨੂੰ ਦੱਸੋ, ਅਦਾਲਤ ਵਲੋਂ ਤੁਹਾਡੇ ਵਾਸਤੇ ਕਿਹੜਾ ਵਕੀਲ ਖੜਾ ਕਰ ਦਿੱਤਾ ਜਾਵੇ?" ਜੱਜ ਨੇ ਇਕ ਵਾਰ ਫੇਰ ਆਖਿਆ।

"ਜੇ ਤੁਸੀਂ ਮਸ਼ਵਰਾ ਦੇਣਾ ਹੋਵੇ ਤਾਂ ਅਸੀਂ ਖ਼ੁਦ ਵਕੀਲ ਕਰ ਭੀ ਸਕਦੇ ਹਾਂ, ਪਰ ਸਾਡਾ ਫ਼ੈਸਲਾ ਹੈ ਕਿ ਅਸੀਂ ਕੋਈ ਵਕੀਲ ਨਹੀਂ ਕਰਨਾ" ਬੱਬਰਾਂ ਨੇ ਉਤਰ ਦਿੱਤਾ।

ਜੱਜ ਨੇ ਹੁਕਮ ਦਿੱਤਾ ਕਿ ਇਹਨਾਂ ਨੌਆਂ ਵਾਸਤੇ ਲਾਲਾ ਰਾਮ ਲਾਲ ਵਕੀਲ ਨੀਯਤ ਕੀਤਾ ਜਾਵੇ। ੭੬ ਬੱਬਰਾਂ ਵਲੋਂ ਲਾਲਾ ਰਘੁਨਾਥ ਸਹਾਏ ਵਕੀਲ ਨੀਯਤ ਕੀਤਾ ਗਿਆ। ਬਾਕੀ ਦੇ ਛੇ ਆਪਣਾ ਵਕੀਲ ਕਰਨ ਦੀ ਸਮਰੱਥਾ ਨਹੀਂ ਰੱਖਦੇ ਸਨ, ਉਹਨਾਂ ਵਲੋਂ ਭੀ ਲਾਲਾ ਰਾਮ ਲਾਲ ਨੂੰ ਹੀ ਅਦਾਲਤ ਵਲੋਂ ਨੀਯਤ ਕਰ ਦਿੱਤਾ ਗਿਆ।

ਜਿਨ੍ਹਾਂ ਨੇ ਅਦਾਲਤ ਨਾਲ ਨਾ-ਮਿਲਵਰਤਣ ਦਾ ਐਲਾਨ ਕੀਤਾ ਸੀ, ਉਨ੍ਹਾਂ ਦੇ ਨਾਂ ਇਹ ਸਨ।

ਜੱਥੇਦਾਰ ਕਿਸ਼ਨ ਸਿੰਘ, ਸੁੰਦਰ ਸਿੰਘ ਮਖ਼ਸੂਸਪੁਰ, ਦਲੀਪ ਸਿੰਘ ਸਾਧੜਾ, ਦਲੀਪ ਸਿੰਘ ਗੋਸਲ, ਕਰਤਾਰ ਸਿੰਘ ਗੋਂਦਪੁਰ, ਦਲੀਪਾ ਧਾਮੀਆਂ, ਕਰਮ ਸਿੰਘ ਝਿੰਗੜ, ਬਾਬੂ ਸੰਤਾ ਸਿੰਘ ਛੋਟੀ ਹਰਿਉਂ, ਸੁੰਦਰ ਸਿੰਘ ਕੁਲੇਵਾਲ।

## ਸ਼ਨਾਖ਼ਤਾਂ

ਇਹ ਜੱਜ ਭਾਵੇਂ ਸਾਮਰਾਜੀ ਮਸ਼ੀਨ ਦਾ ਪੁਰਜ਼ਾ ਸੀ, ਪਰ ਜ਼ਾਤੀ ਤੌਰ ਪੁਰ ਨੇਕ ਤੇ ਇਨਸਾਫ਼-ਪਸੰਦ ਜਾਪਦਾ ਸੀ। ਉਹ ਪੁਲਸ ਅਗੇ

ਬਹੁਤ ਬੇਜਾ ਤੌਰ ਪੁਰ ਝੁਕਦਾ ਭੀ ਨਹੀਂ ਸੀ । ਜਦੋਂ ਅਦਾਲਤ ਵਿਚ ਗਵਾਹ ਮੁਲਜ਼ਮਾਂ ਨੂੰ ਸ਼ਨਾਖ਼ਤ ਕਰਦੇ ਸਨ ਤਾਂ ਉਹ ਕੁਲ ਬੈਠੇ ਮੁਲਜ਼ਮਾਂ ਵਿਚੋਂ ਸ਼ਨਾਖ਼ਤ ਕਰਵਾਂਦਾ ਸੀ । ਜੇ ਗਵਾਹ ਆਖਣ ਕਿ ਇਤਨੇ ਆਦਮੀਆਂ ਦੇ ਇਕੱਠ ਵਿਚ ਸ਼ਨਾਖ਼ਤ ਕਰਨੀ ਮੁਸ਼ਕਲ ਹੈ ਤਾਂ ਜੱਜ ਕਹਿੰਦਾ ਸੀ ਕਿ ਜਦੋਂ ਇਹ ਗੱਲ ਸਾਫ਼ ਹੈ ਕਿ ਮੁਲਜ਼ਮ ਇਸ ਇਕੱਠ ਵਿਚ ਮੌਜੂਦ ਹੈ ਤਾਂ ਜਿਹੜਾ ਕੁਝ ਚਿਰ ਉਸ ਦੇ ਨਾਲ ਰਿਹਾ ਹੈ, ਸ਼ਨਾਖ਼ਤ ਕਿਉਂ ਨਹੀਂ ਕਰ ਸਕਦਾ । ਜੇ ਬੈਠਿਆਂ ਵਿਚੋਂ ਸ਼ਨਾਖ਼ਤ ਨਾ ਹੋਈ ਤਾਂ ਸਭ ਨੂੰ ਖੜੇ ਕਰ ਦੇਣਾ । ਜੇ ਫੇਰ ਭੀ ਸ਼ਨਾਖ਼ਤ ਨਾ ਹੋਣੀ ਤਾਂ ਜੱਜ ਗਵਾਹ ਨੂੰ ਪਰੇ ਹਟਾ ਦਿੰਦਾ ਸੀ । ਪਰ ਇਸ ਤੋਂ ਪੁਲਸ ਬੜੀ ਔਖੀ ਹਈ । ਉਸ ਨੇ ਉਪਰਲੇ ਅਫ਼ਸਰਾਂ ਪਾਸ ਸ਼ਿਕਾਇਤ ਕੀਤੀ । ਫੇਰ ਇਹ ਕਾਇਦਾ ਬਣਿਆ ਕਿ ਪਹਿਲਾਂ ਸਾਰਿਆਂ ਵਿਚੋਂ, ਫੇਰ ਇਕ ਦਰਜਨ ਖੜੋਤੇ ਆਦਮੀਆਂ ਵਿਚੋਂ, ਤੇ ਉਸ ਤੋਂ ਬਾਅਦ ਚਾਰ ਖੜੋਤੇ ਆਦਮੀਆਂ ਵਿਚੋਂ ਸ਼ਨਾਖ਼ਤ ਕਰਵਾਈ ਜਾਣ ਲੱਗੀ । ਜੇ ਅਜੇ ਭੀ ਸ਼ਨਾਖ਼ਤ ਨਾ ਹੋ ਸਕਦੀ ਤਾਂ ਮੁਲਜ਼ਮ ਨੂੰ ਨਵੇਕਲੇ ਕੱਢ ਕੇ ਖੜਾ ਕਰ ਦਿੱਤਾ ਜਾਂਦਾ । ਇਕੱਲੇ ਨੂੰ ਤਾਂ ਪਛਾਨਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਉਹ ਤਾਂ ਪਛਾਣਿਆ ਹੀ ਨਹੀਂ, ਸਗੋਂ ਫੂੜਿਆ ਪਿਆ ਹੁੰਦਾ ਹੈ । ਇਹ ਸਭ ਕਾਰਵਾਈ ਕਰਵਾਣ ਪੁਰ ਮਜਬੂਰ ਹੁੰਦਾ ਹੋਇਆ ਭੀ ਜੱਜ ਲਿਖਣ ਵੇਲੇ ਸੱਚੋ-ਸੱਚ ਲਿਖ ਦਿੰਦਾ ਸੀ ਕਿ ਸ਼ਨਾਖ਼ਤ ਕਰਨ ਵਾਲਾ ਪਹਿਲਾਂ ਸਾਰਿਆਂ ਵਿਚੋਂ, ਫੇਰ ਬਾਰ੍ਹਾਂ ਵਿਚੋਂ ਤੇ ਫੇਰ ਚੌਹਾਂ ਵਿਚੋਂ ਭੀ ਨਹੀਂ ਪਛਾਣ ਸਕਿਆ । ਪਛਾਣ ਉਦੋਂ ਹੀ ਸਕਿਆ ਜਦੋਂ ਮੁਲਜ਼ਮ ਨੂੰ ਇਕੱਲਾ ਕਢ ਲਿਆ ਗਿਆ । ਇਸ ਤਰ੍ਹਾਂ ਲਿਖਣ ਨਾਲ ਇਸ ਬਨਾਉਟੀ ਸ਼ਨਾਖ਼ਤ ਦੀ ਮਹਾਨਤਾ ਖੇਹ ਵਿਚ ਰੁਲ ਜਾਂਦੀ ਸੀ ।

ਇਕ ਵਾਰ ਜਦੋਂ ਚੰਦਾ ਸਿੰਘ ਡੁਮੇਲੀ ਵਾਲੇ ਤੋਂ ਮੈਨੂੰ ਇਕੱਲਾ ਕੱਢ ਕੇ ਸ਼ਨਾਖ਼ਤ ਕਰਵਾਈ ਜਾਣ ਲੱਗੀ ਤਾਂ ਮੈਂ ਜੱਜ ਨੂੰ ਪੁਛਿਆ, "ਅਜਿਹੀ ਸ਼ਨਾਖ਼ਤ ਤੁਸੀਂ ਆਪਣੀ ਮਰਜ਼ੀ ਨਾਲ ਕਰਾਉਂਦੇ ਹੋ ਜਾਂ ਕਿਸੇ ਕਾਨੂੰਨ ਅਨੁਸਾਰ ?" ਜੱਜ ਨੇ ਉਤਰ ਦਿੱਤਾ,

"ਕਾਨੂੰਨ ਅਨੁਸਾਰ ।" ਸ਼ਨਾਖ਼ਤ ਹੋ ਚੁੱਕਣ ਤੋਂ ਬਾਅਦ ਮੈਂ ਅਦਾਲਤ ਪਾਸੋਂ ਫੇਰ ਪੁਛ ਕੀਤੀ, "ਇਹ ਕਾਨੂੰਨ ਕਦੋਂ ਪਾਸ ਹੋਇਆ ਸੀ ਤੇ ਜਿਸ ਕਿਤਾਬ ਵਿਚ ਦਰਜ ਹੈ ਕਿਰਪਾ ਕਰ ਕੇ ਦਸਿਆ ਜਾਵੇ।" ਜੱਜ ਨੇ ਆਖਿਆ, "ਅਸਲ ਵਿਚ ਇਹ ਕਾਨੂੰਨ ਨਹੀਂ, ਇਸਤਗਾਸੇ ਦਾ ਹੱਕ ਹੈ।"

"ਹੱਕ ਤਾਂ ਤੁਹਾਨੂੰ ਭੀ ਹੈ, ਤੁਸੀਂ ਜੱਜ ਹੋ, ਪਰ ਤੁਸੀਂ ਹੁਣੇ ਆਖਿਆ ਸੀ ਕਿ ਇਹੋ ਕਾਨੂੰਨ ਹੈ। ਜੇ ਤੁਸੀਂ ਮਿੰਟ ਮਿੰਟ ਬਾਅਦ ਫਿਰ ਸਕਦੇ ਹੋ ਤਾਂ ਸਾਨੂੰ ਤੁਹਾਥੋਂ ਇਨਸਾਫ਼ ਦੀ ਕੀ ਆਸ ਹੋ ਸਕਦੀ ਹੈ? ਇਸੇ ਕਰਕੇ ਅਸੀਂ ਪਹਿਲੇ ਦਿਨ ਤੋਂ ਹੀ ਇਹ ਗੱਲ ਸਾਫ਼ ਕਰ ਦਿੱਤੀ ਸੀ ਕਿ ਇੱਥੇ ਡਰਾਮੇ ਤੋਂ ਸਿਵਾ ਹੋਰ ਕੁਝ ਨਹੀਂ ਹੋਣਾ।"

ਜੱਜ ਨੇ ਕੋਈ ਉੱਤਰ ਨਾ ਦਿੱਤਾ, ਉਹ ਝੂਠਾ ਸੀ। ਪਰ ਕੋਰਟ-ਇਨਸਪੈਕਟਰ ਠਾਕਰ ਦਾਸ ਨੇ ਆਖਿਆ ਕਿ ਇਹ ਕਾਨੂੰਨ ਫਲਾਣੀ ਕਿਤਾਬ ਦੇ ਅਮਕੇ ਸਫ਼ੇ ਪੁਰ ਹੈ। ਤਾਂ ਮੈਂ ਉੱਤਰ ਦਿੱਤਾ ਕਿ ਉੱਥੇ ਇਕੱਲੇ ਦੀ ਸ਼ਨਾਖ਼ਤ ਬਾਰੇ ਕਿਤੇ ਆਗਿਆ ਨਹੀਂ ਦਿੱਤੀ। ਲਾਲਾ ਰਘੁਨਾਥ ਸਹਾਏ ਨੇ ਮੈਨੂੰ ਆਖਿਆ ਕਿ ਬੱਸ ਇਨ੍ਹਾਂ ਨਾਲ ਏਨੀ ਹੀ ਬਥੇਰੀ ਹੈ।

ਕੇਸ ਬਹੁਤ ਲੰਮਾ ਅਰਸਾ ਚਲਦਾ ਰਿਹਾ। ੪੪੭ ਗਵਾਹ ਸਰਕਾਰ ਵਲੋਂ ਪੇਸ਼ ਹੋਏ। ੭੩੪ ਲਿਖਤਾਂ ਤੇ ੨੨੯ ਹੋਰ ਚੀਜ਼ਾਂ ਸਬੂਤ ਵਜੋਂ ਪੇਸ਼ ਕੀਤੀਆਂ ਗਈਆਂ। ਕੇਸ ਦੇ ਦੌਰਾਨ ਅਮਰ ਸਿੰਘ ਤੇ ਸਾਧਾ ਸਿੰਘ ਪੰਡੋਰੀ ਨਿਝਰਾਂ ਤੇ ਵਰਿਆਮ ਸਿੰਘ ਕੋਟ ਫ਼ਤੂਹੀ ੨੯ ਦਸੰਬਰ ੧੯੨੪ ਨੂੰ ਜੇਲ੍ਹ ਅੰਦਰ ਹੀ ਚਲਾਣਾ ਕਰ ਗਏ। ੨੨ ਵਾਅਦਾ-ਮਾਫ਼ ਗਵਾਹ ਬਣੇ, ਜਿਨ੍ਹਾਂ ਵਿਚੋਂ ਇਕ ਜੱਜ ਅਗੇ ਜਾ ਕੇ ਖ਼ਾਮੋਸ਼ ਰਿਹਾ ਤੇ ਆਪਣੇ ਸਾਥੀਆਂ ਦੇ ਵਿਰੁੱਧ ਜ਼ਬਾਨ ਨਾ ਹਿਲਾਈ। ਬਾਕੀ ੧੧ ਵਾਅਦਾ-ਮਾਫ਼ ਗਵਾਹਾਂ ਨੇ ਅਦਾਲਤ ਵਿਚ ਬਿਆਨ ਦਿੱਤੇ।

ਜਦੋਂ ਜੱਜ ਨੇ ਜੱਥੇਦਾਰ ਕਿਸ਼ਨ ਸਿੰਘ ਤੋਂ ਪੁਛਿਆ ਕਿ ਤੇਰੇ ਵਿਰੁੱਧ ਜੋ ਇਲਜ਼ਾਮ ਹਨ, ਤੂੰ ਇਹਨਾਂ ਬਾਰੇ ਕੁਝ ਕਹਿਣਾ ਚਾਹੁੰਦਾ ਏਂ,

ਤਾਂ ਜੱਥੇਦਾਰ ਨੇ ਜ਼ਬਾਨੀ ਬਿਆਨ ਦੇਣ ਤੋਂ ਇਨਕਾਰ ਕਰਦੇ ਹੋਏ ਆਖਿਆ ਕਿ ਉਹ ਲਿਖਤੀ ਬਿਆਨ ਦੇਣਗੇ । ਜੱਜ ਨੇ ਆਖਿਆ ਕਿ ਸੈਸ਼ਨ ਦੀ ਕਚਹਿਰੀ ਵਿਚ ਕਾਨੂੰਨ ਲਿਖਤੀ ਬਿਆਨ ਦੇਣ ਦੀ ਆਗਿਆ ਨਹੀਂ ਦਿੰਦਾ। ਤਾਂ ਜੱਥੇਦਾਰ ਨੇ ਆਖਿਆ ਕਿ ਉਹ ਇਸ ਤਰ੍ਹਾਂ ਦੇ ਕਾਨੂੰਨਾਂ ਦੀ ਪਾਬੰਦੀ ਕਰਨ ਵਾਸਤੇ ਏਥੇ ਨਹੀਂ ਸਨ ਆਏ। ਅਖ਼ੀਰ ਜੱਜ ਨੇ ਲਿਖਤੀ ਬਿਆਨ ਦੇਣ ਦੀ ਇਜਾਜ਼ਤ ਦੇ ਦਿੱਤੀ । ਇਸ ਬਿਆਨ ਦਾ ਸਾਰਅੰਸ਼ ਇਸ ਤਰ੍ਹਾਂ ਹੈ : "ਸ: ਅਜੀਤ ਸਿੰਘ ਦੀ ਨਜ਼ਰਬੰਦੀ, ਰਕਾਬ ਗੰਜ ਗੁਰਦੁਆਰੇ ਦੀ ਕੰਧ ਦੇ ਢਾਹੇ ਜਾਣ, ਬਜ-ਬਜ ਦੇ ਸਾਕੇ, ਰੌਲਟ-ਐਕਟ, ਜਲ੍ਹਿਆਂ ਵਾਲੇ ਬਾਗ ਦੀ ਖ਼ੂਨੀ ਹੋਲੀ ਤੇ ਮਾਰਸ਼ਲ-ਲਾਅ ਨੇ ਮੇਰੇ ਅੰਦਰ ਬਰਤਾਨਵੀ ਸਰਕਾਰ ਵਿਰੁੱਧ ਨਫ਼ਰਤ ਭਰ ਦਿੱਤੀ ਸੀ । ਮੈਂ ਮਾਰਚ ੧੯੨੧ ਵਿਚ ਪੈਨਸ਼ਨ ਪੁਰ ਆ ਕੇ ਅਕਾਲੀ ਸਜ ਗਿਆ ਅਤੇ ਅਪਰੈਲ ੧੯੨੧ ਵਿਚ ਅਕਾਲੀ ਦਲ ਦਾ ਸਕੱਤਰ ਬਣਾਇਆ ਗਿਆ । ਛੇਤੀ ਹੀ ਮੇਰੀ ਗ੍ਰਿਫ਼ਤਾਰੀ ਦੇ ਵਰੰਟ ਜਾਰੀ ਹੋ ਗਏ, ਜਿਸ ਕਰਕੇ ਮੈਂ ਚੱਕਰ-ਵਰਤੀ ਹੋ ਗਿਆ ਤੇ ਵਖੋ-ਵਖ ਥਾਵਾਂ ਪੁਰ ੩੫੭ ਤਕਰੀਰਾਂ ਕੀਤੀਆਂ । ਸਰਕਾਰ ਨੇ ਪੰਜਾਬ ਵਿਚ ਬੇਗਿਣਤ ਜ਼ੁਲਮ ਕੀਤੇ ਹਨ। ਹਵਾਲਾਤਾਂ ਵਿਚ ਸੈਂਕੜੇ ਕਿਸਮ ਦੇ ਤਸੀਹੇ ਦਿੱਤੇ । ਬੇਗੁਨਾਹਾਂ ਨੂੰ ਫੜ ਫੜ ਕੇ ਜੇਲ੍ਹੀਂ ਸੁਟਿਆ ਗਿਆ । ਮਿੱਤ ਸਿੰਘ ਅਫ਼ੀਮ ਦੇ ਅਮਲੀਆਂ ਪਾਸੋਂ ਬਿਆਨ ਦਿਵਾਏ। ਦੁਆਬੇ ਦੇ ਲੋਕਾਂ ਪੁਰ ਜ਼ੁਲਮ-ਜਬਰ ਕਰ ਕੇ ਦਬੋਂ ਹੇਠ ਝੂਠੀਆਂ ਗਵਾਹੀਆਂ ਪੈਦਾ ਕੀਤੀਆਂ। ਕਰਮ ਸਿੰਘ ਦੌਲਤਪੁਰ ਤੇ ਉਸ ਦੇ ਜੱਥੇ ਨੇ ਝੋਲੀ-ਚੁਕਾਂ ਦੇ 'ਸੁਧਾਰ' ਦਾ ਕੰਮ ਕਰ ਕੇ ਆਪਣੇ ਪੁਰਾਤਨ ਸਿਖ ਬਜ਼ੁਰਗਾਂ ਦੇ ਪਾਏ ਪੂਰਨਿਆਂ ਪੁਰ ਚੱਲਣ ਦਾ ਠੀਕ ਯਤਨ ਕੀਤਾ ਹੈ । ਸਿਖ ਇਤਿਹਾਸ ਦਸਦਾ ਹੈ ਕਿ 'ਸੁਧਾਰ' ਹੋਣਾ ਲਾਜ਼ਮੀ ਹੈ । ਵਾਅਦਾ-ਮਾਫ਼ਾਂ ਦਾ ਪੁਲਸ ਦੀਆਂ ਉਂਗਲੀਆਂ ਪੁਰ ਨਚ ਕੇ ਆਪਣੇ ਸਾਥੀਆਂ ਵਿਰੁੱਧ ਬਿਆਨ ਦੇਣਾ ਡੁਬ ਕੇ ਮਰਨ ਵਾਲੀ ਗੱਲ ਹੈ, ਆਦਿ ।" ਜੱਥੇ-ਦਾਰ ਸਾਹਿਬ ਦਾ ਬਿਆਨ ਲਗ-ਪਗ ਸਵਾ ਸੌ ਸਫ਼ੇ ਦਾ ਸੀ ।

ਦਲੀਪ ਸਿੰਘ ਗੋਸਲ, ਕਰਮ ਸਿੰਘ ਝਿੰਗੜ, ਬਾਬੂ ਸੰਤਾ ਸਿੰਘ,

ਦਲੀਪਾ ਧਾਮੀਆਂ ਤੇ ਕਰਤਾਰ ਸਿੰਘ ਗੋਂਦਪੁਰੀ ਨੇ ਭੀ ਲਿਖਤੀ ਬਿਆਨ ਦਿੱਤੇ । ਪਰ ਮੈਂ ਉਕੀ ਹੀ ਨਾਂਹ ਕਰ ਛਡੀ, ਨਾ ਜ਼ਬਾਨੀ, ਨਾ ਲਿਖਤੀ । ਬਿਆਨ ਦੇਣ ਤੋਂ ਨਨ੍ਹਾ ਹੀ ਭਰ ਛਡਿਆ । ਮੇਰਾ ਖ਼ਿਆਲ ਸੀ ਕਿ ਨਾ-ਮਿਲਵਰਤਣੀਏ ਵਾਸਤੇ ਕਿਸੇ ਭੀ ਕਿਸਮ ਦਾ ਬਿਆਨ ਦੇਣਾ ਉਚਿਤ ਨਹੀਂ ਸੀ ।

## ਫ਼ੈਸਲਾ

ਅਖ਼ੀਰ ੨੮ ਫ਼ਰਵਰੀ ੧੯੨੫ ਨੂੰ ਜੱਜ ਨੇ ਇਸ ਕੇਸ ਦਾ ਫ਼ੈਸਲਾ ਸੁਣਾ ਦਿੱਤਾ। ਜੱਜ ਦੇ ਸ਼ਬਦਾਂ ਵਿਚ ਇਕੱਲੇ ਇਕੱਲੇ ਬੱਬਰ ਬਾਰੇ ਦਿੱਤਾ ਗਿਆ ਫ਼ੈਸਲਾ ਹੇਠਾਂ ਦਰਜ ਕੀਤਾ ਜਾਂਦਾ ਹੈ–

੧. **ਜੱਥੇਦਾਰ ਕਿਸ਼ਨ ਸਿੰਘ ਬੜਿੰਗ**–ਇਹ ਸਾਜ਼ਸ਼ ਦਾ ਮੋਢੀ, ਜੱਥੇਬੰਦੀ ਕਰਨ ਵਾਲਾ, ਲਹਿਰ ਦਾ ਦਿਮਾਗ਼ ਤੇ ਅੰਦਰੂਨੀ ਸਰਕਲ ਵਿਚੋਂ ਸੀ। ਇਹ ੨੧ ਦਸੰਬਰ ੧੯੨੨ ਤੋਂ ੧੨ ਜਨਵਰੀ ੧੯੨੩ ਤਕ ਛਪਣ ਵਾਲੇ ਪਰਚਿਆਂ ਦਾ ਜ਼ਿਮੇਵਾਰ ਸੀ ਅਤੇ ਜੱਸੋਵਾਲ ਮੀਟਿੰਗ ਵਿਚ ਮਤੇ ਪੇਸ਼ ਕਰਨ ਵਾਲਾ ਭੀ ਇਹੋ ਸੀ, ਜਿਨ੍ਹਾਂ ਦਾ ਮਤਲਬ ਇਹ ਸੀ ਕਿ ਝੋਲੀਚੁਕਾਂ ਦੇ ਸੁਧਾਰ ਦਾ ਵਕਤ ਆ ਗਿਆ ਹੈ।

ਜੇ ਕਿਸੇ ਆਦਮੀ ਨੂੰ ਵੱਡੀ ਤੋਂ ਵੱਡੀ ਸਜ਼ਾ ਮਿਲਣੀ ਚਾਹੀਦੀ ਹੈ ਤਾਂ ਉਹ ਕਿਸ਼ਨ ਸਿੰਘ ਨੂੰ ਮਿਲਣੀ ਚਾਹੀਦੀ ਹੈ । ਮੈਂ ਮੁਲਜ਼ਮ ਕਿਸ਼ਨ ਸਿੰਘ ਨੂੰ ਫਾਂਸੀ ਦੀ ਸਜ਼ਾ ਦਿੰਦਾ ਹਾਂ । ਇਹ ਭੀ ਜ਼ਰੂਰੀ ਹੈ ਕਿ ਮੈਂ ਹਥਿਆਰਾਂ ਦੇ ਐਕਟ ਹੇਠ ਭੀ ਸਜ਼ਾ ਦੇਵਾਂ। ਇਸ ਲਈ ਲਾਇਸੈਂਸ ਤੋਂ ਬਗੈਰ ਹਥਿਆਰ ਲੈ ਕੇ ਫਿਰਨ ਦੇ ਅਪਰਾਧ ਵਿਚ ਦੋ ਸਾਲ ਕੈਦ ਤੇ ੧੦੦ ਰੁਪਿਆ ਜੁਰਮਾਨਾ ਕਰਦਾ ਹਾਂ। (ਇਸ ਵਿਚੋਂ ੩ ਮਹੀਨੇ ਕੋਠੀ-ਬੰਦ ਰਹਿਣਾ ਹੋਵੇਗਾ) । ਬਰੂਦੀ ਹਥਿਆਰ, ਗੋਲੀ-ਸਿੱਕਾ ਤੇ ਫ਼ੌਜੀ ਸਾਮਾਨ ਰੱਖਣ ਦੇ ਦੋਸ਼ ਵਿਚ ੪ ਸਾਲ ਕੈਦ (ਜਿਸ ਵਿਚੋਂ ਤਿੰਨ ਮਹੀਨੇ ਕੋਠੀ-ਬੰਦ ਰਹਿਣਾ ਹੋਵੇਗਾ) ਤੇ ੧੦੦ ਰੁਪਿਆ ਜੁਰਮਾਨਾ। ਪਹਿਲਾ ਜੁਰਮਾਨਾ ਨਾ ਦੇਣ ਪੁਰ ੬ ਮਹੀਨੇ ਤੇ ਦੂਜਾ ਨਾ ਦੇਣ ਪੁਰ ਇਕ ਸਾਲ ਹੋਰ ਕੈਦ

ਦੀ ਸਜ਼ਾ ਦਿੰਦਾ ਹਾਂ।

**੨. ਕਰਮ ਸਿੰਘ ਮਾਣਕੋ** ਨੂੰ ਸੂਬੇਦਾਰ ਗੇਂਦਾ ਸਿੰਘ ਘੁੜੀਆਲ ਦੇ ਕਤਲ ਦੇ ਇਲਜ਼ਾਮ ਵਿਚ ਫਾਂਸੀ ਦੀ ਸਜ਼ਾ ਹੋਈ।

**੩. ਨੰਦ ਸਿੰਘ ਘੁੜਿਆਲ** ਨੂੰ ਭੀ ਇਸੇ ਸੂਬੇਦਾਰ ਦੇ ਕਤਲ ਦੇ ਦੋਸ਼ ਵਿਚ ਫਾਂਸੀ ਦੀ ਸਜ਼ਾ ਹੋਈ। ਨਜਾਇਜ਼ ਹਥਿਆਰ ਰੱਖਣ ਦੇ ਦੋਸ਼ ਵਿਚ ਚਾਰ ਸਾਲ ਕੈਦ (ਜਿਸ ਵਿਚੋਂ ਤਿੰਨ ਮਹੀਨੇ ਦੀ ਕੋਠੀ-ਬੰਦ) ਤੇ ੧੦੦ ਰੁਪਿਆ ਜੁਰਮਾਨਾ, ਨਾ ਅਦਾ ਕਰਨ ਦੀ ਸੂਰਤ ਵਿਚ ਇਕ ਸਾਲ ਹੋਰ ਕੈਦ।

**੪. ਬਾਬੂ ਸੰਤਾ ਸਿੰਘ**—ਸਾਜ਼ਸ਼ ਦੇ ਮੋਢੀਆਂ ਵਿਚੋਂ ਮੰਨਿਆ ਗਿਆ ਹੈ। ਦੀਵਾਨ, ਅਤਾ ਮੁਹੰਮਦ ਪਟਵਾਰੀ ਤੇ ਜਵਾਲਾ ਸਿੰਘ ਦੇ ਕਤਲਾਂ, ਬਿਸ਼ਨ ਸਿੰਘ ਸਾਧੜੇ ਉਪਰ ਕਾਤਲਾਨਾ ਹਮਲੇ, ਹਰਨਾਮ ਸਿੰਘ ਮਹੱਦੀ ਪੁਰ ਉਪਰ ਹਮਲੇ, ਰਾਮ ਦਿੱਤੇ ਨੰਬਰਦਾਰ ਦੀ ਲੁੱਟ ਤੇ ਜਾਡਲੇ ਦੇ ਡਾਕੇ ਨੂੰ ਛੱਡ ਕੇ ਬਾਕੀ ਸਭ ਕਾਰਵਾਈਆਂ ਵਿਚ ਹਿੱਸਾ ਲੈਣਾ ਸਾਬਤ ਹੈ। ਇਕੋ ਸਜ਼ਾ ਹੈ, ਜੱਜ ਨੇ ਆਖਿਆ, ਜੋ ਇਸ ਨੂੰ ਮਿਲਣੀ ਚਾਹੀਦੀ ਹੈ ਤੇ ਉਹ ਹੈ ਫਾਂਸੀ। ਨਜਾਇਜ਼ ਹਥਿਆਰ ਰੱਖਣ ਦੇ ਦੋਸ਼ ਵਿਚ ਦੋ ਸਾਲ ਦੀ ਕੈਦ (ਵਿਚੋਂ ਤਿੰਨ ਮਹੀਨੇ ਦੀ ਕੋਠੀ-ਬੰਦੀ) ਤੇ ੧੦੦ ਰੁਪਿਆ ਜੁਰਮਾਨਾ, ਨਾ ਦੇਣ ਦੀ ਸੂਰਤ ਵਿਚ ਛੇ ਮਹੀਨੇ ਦੀ ਕੈਦ। ਇਸ ਤੋਂ ਇਲਾਵਾ ਫ਼ੌਜੀ ਸਾਮਾਨ ਰਖਣ ਦੇ ਅਪਰਾਧ ਵਿਚ ਚਾਰ ਸਾਲ ਕੈਦ (ਜਿਸ ਵਿਚੋਂ ਤਿੰਨ ਮਹੀਨੇ ਕੋਠੀ-ਬੰਦ ਰਹਿਣਾ ਹੋਵੇਗਾ) ਤੇ ੧੦੦ ਰੁਪਿਆ ਜੁਰਮਾਨਾ, ਨਾ ਦੇਵੇ ਤਾਂ ਇਕ ਮਾਲ ਦੀ ਹੋਰ ਕੈਦ।

**੫. ਦਲੀਪਾ ਧਾਮੀਆਂ**—੧੯, ੨੦ ਸਾਲ ਦਾ ਨੌਜਵਾਨ ਸੀ, ਜਿਸ ਦਾ ਰੀਕਾਰਡ ਬਾਬੂ ਸੰਤਾ ਸਿੰਘ ਤੋਂ ਦੂਜੇ ਦਰਜੇ ਤੇ ਸੀ। ਬੂਟਾ ਨੰਬਰਦਾਰ, ਮਿਸਤਰੀ ਲਾਭ ਸਿੰਘ, ਹਜ਼ਾਰਾ ਸਿੰਘ ਬਹਿਬਲਪੁਰ, ਰਲਾ ਤੇ ਦਿੱਤੂ ਕੌਲਗੜ੍ਹ, ਅਤਾ ਮੁਹੰਮਦ ਪਟਵਾਰੀ ਦੇ ਕਤਲਾਂ ਤੇ ਲਾਭ ਸਿੰਘ ਢੱਡਾ ਤੇ ਬਿਸ਼ਨ ਸਿੰਘ ਸਾਧੜਾ ਉੱਤੇ ਹਮਲਿਆਂ ਵਿਚ ਹਿੱਸਾ ਲੈਣ ਦਾ

ਦੋਸ਼ ਇਸ ਦੇ ਸਿਰ ਸੀ। ਇਸ ਲਈ ਜੱਜ ਨੇ ਇਸ ਨੌਜੁਆਨ ਨੂੰ ਫਾਂਸੀ ਦੀ ਸਜ਼ਾ ਦਿੱਤੀ। ਨਜਾਇਜ਼ ਹਥਿਆਰ ਰੱਖਣ ਦੇ ਅਪਰਾਧ ਵਿਚ ਚਾਰ ਸਾਲ ਕੈਦ (ਜਿਸ ਵਿਚੋਂ ਤਿੰਨ ਮਹੀਨੇ ਦੀ ਕੋਠੀ-ਬੰਦ) ਤੇ ੧੦੦ ਰੁਪਿਆ ਜ਼ੁਰਮਾਨਾ, ਨਾ ਦੇਣ ਦੀ ਸੂਰਤ ਵਿਚ ਇਕ ਸਾਲ ਦੀ ਹੋਰ ਕੈਦ।

**੬. ਧਰਮ ਸਿੰਘ**–ਇਸ ਨੂੰ ਫਾਂਸੀ ਦੀ ਸਜ਼ਾ ਹੋਈ। ਹਯਾਤਪੁਰ ਰੁੜਕੀ ਦਾ ਸੀ। ਇਸ ਉੱਤੇ ਹਯਾਤਪੁਰ ਵਾਲੇ ਦੀਵਾਨ ਦੇ ਕਤਲ ਕਰਨ ਦਾ ਦੋਸ਼ ਸੀ।

**੭. ਦਲੀਪ ਸਿੰਘ ਗੋਸਲ**–ਅੰਦਰੂਨੀ ਸਰਕਲ ਵਾਲਿਆਂ ਵਿਚੋਂ ਇਕ ਠਹਿਰਾਇਆ ਗਿਆ। ਤਕਰੀਰਾਂ ਕਰਨ ਦਾ ਦੋਸ਼ ਲਾਇਆ ਗਿਆ। ਸਾਜ਼ਸ਼ ਦੇ ਜੱਥੇਬੰਧਕਾਂ ਤੇ ਲੀਡਰਾਂ ਵਿਚੋਂ ਇਕ ਮੰਨਿਆ ਗਿਆ। ਭਾਵੇਂ ਉਹ ੬ ਜਨਵਰੀ ੧੯੨੨ ਨੂੰ ਫੜਿਆ ਗਿਆ ਸੀ, ਪਰ ਜੋ ਕਤਲ ਉਸ ਦੀ ਚੁਕ ਨਾਲ ਹੋਏ, ਉਹਨਾਂ ਦਾ ਭੀ ਉਸ ਨੂੰ ਜ਼ਿਮੇਵਾਰ ਠਹਿਰਾਇਆ ਗਿਆ। ਇਸ ਲਈ ਉਮਰ ਕੈਦ ਦੀ ਸਜ਼ਾ ਦਿੱਤੀ ਗਈ।

**੮. ਆਤਮਾ ਸਿੰਘ ਬੀਕਾ**–ਆਗੂਆਂ ਨਾਲ ਮੇਲ-ਮਿਲਾਪ ਰਖਣ ਅਤੇ ਪਰਚੇ ਵੰਡਣ ਕਰਕੇ ਆਪ ਦਾ ਸਾਜ਼ਸ਼ ਨਾਲ ਸੰਬੰਧ ਠਹਿਰਾਇਆ ਗਿਆ। ਸਾਜ਼ਸ਼ ਦੇ ਅਰੰਭ ਤੋਂ ਹੀ ਨਾਲ ਸ਼ਾਮਲ ਸੀ, ਪਰ ਇਸ ਦੇ ਸ਼ੁਰੂ ਕਰਨ ਵਾਲਿਆਂ ਵਿਚੋਂ ਨਹੀਂ ਸੀ। ਇਸ ਨੇ ਸਾਜ਼ਸ਼ ਵਿਚ ਸਹਾਇਤਾ ਕੀਤੀ ਸੀ, ਇਸ ਲਈ ਕਤਲਾਂ ਅਤੇ ਹੋਰ ਕਾਰਵਾਈਆਂ ਵਿਚ ਭੀ ਹਿੱਸੇਦਾਰ ਠਹਿਰਾਇਆ ਗਿਆ, ਜਿਸ ਕਰਕੇ ਉਮਰ ਕੈਦ ਦੀ ਸਜ਼ਾ ਦਿੱਤੀ ਗਈ।

**੯. ਕਰਮ ਸਿੰਘ ਝਿੰਗੜ**–ਅੰਦਰਲੇ ਸਰਕਲ ਵਾਲਿਆਂ ਵਿਚੋਂ ਇਕ ਮੰਨਿਆ ਗਿਆ। ਜਲੰਧਰ ਤੇ ਹੁਸ਼ਿਆਰਪੁਰ ਦੇ ਜੱਥਿਆਂ ਵਿਚਕਾਰ ਸੰਬੰਧ ਜੋੜਨ ਵਾਲਾ ਸੀ। ਤਕਰੀਰਾਂ ਕਰਦਾ ਸੀ, ਆਗੂਆਂ ਵਿਚੋਂ ਇਕ ਆਗੂ ਸੀ, ਜਿਸ ਨੇ ਤਕਰੀਰਾਂ ਤੇ ਹੋਰ ਤਰੀਕਿਆਂ ਰਾਹੀਂ

ਜੱਥੇ ਦਾ ਪ੍ਰੋਗਰਾਮ ਫੈਲਾਇਆ। ਇਸ ਲਈ ਫੜਿਆ ਭਾਵੇਂ ੬ ਜਨਵਰੀ ੧੯੨੩ ਨੂੰ ਗਿਆ, ਪਰ ਕੁਲ ਕਤਲਾਂ ਤੇ ਕਾਰਵਾਈਆਂ ਲਈ ਜ਼ਿਮੇਵਾਰ ਸੀ। ਇਸ ਲਈ ਇਸ ਨੂੰ ਭੀ ਉਮਰ ਕੈਦ ਦੀ ਸਜ਼ਾ ਦਿੱਤੀ ਗਈ।

**੧੦. ਸੁੰਦਰ ਸਿੰਘ ਮਖ਼ਸੂਸਪੁਰ**–ਸੂੰਢ ਦੀ ਘਟਨਾ ਵਿਚ ਜੱਥੇਦਾਰ ਕਿਸ਼ਨ ਸਿੰਘ ਨੇ ਇਸ ਨੂੰ ਆਪਣਾ ਖੱਬਾ ਹੱਥ ਆਖਿਆ ਸੀ। ਸੁੰਦਰ ਸਿੰਘ ਵਿਰੁੱਧ ਦਿੱਤੀਆਂ ਗਈਆਂ ਗਵਾਹੀਆਂ ਤੋਂ ਇਹ ਗੱਲ ਅਸਲੋਂ ਸਿੱਧ ਹੋ ਜਾਂਦੀ ਹੈ ਕਿ ਇਹ ਕਿਸ਼ਨ ਸਿੰਘ ਦਾ ਨਿਕਟ-ਵਰਤੀ ਸਾਥੀ ਸੀ। ਇਹ ਕਿਸ਼ਨ ਸਿੰਘ ਦੀ ਤਕਰੀਰ ਮਗਰੋਂ ਬਾਗੀਆਨਾ ਕਵਿਤਾਵਾਂ ਪੜ੍ਹਿਆ ਕਰਦਾ ਸੀ। ਇਹ ਛੋਟਿਆਂ ਵਿਚੋਂ ਨਹੀਂ, ਸਗੋਂ ਆਗੂਆਂ ਤੇ ਜੱਥੇਦਾਰਾਂ ਵਿਚੋਂ ਸੀ, ਤੇ ਅੰਦਰੂਨੀ ਸਰਕਲ ਵਿਚੋਂ ਸੀ। ਜੇ ਇਹ ਫੜਿਆ ਨਾ ਜਾਂਦਾ ਤਾਂ ਹਰ ਕੰਮ ਵਿਚ ਸ਼ਾਮਲ ਹੁੰਦਾ। ਇਹ ਭੀ ਸਭ ਕਤਲਾਂ ਤੇ ਕਾਰਵਾਈਆਂ ਦਾ ਜ਼ਿਮੇਵਾਰ ਹੈ। ਇਸ ਲਈ ਇਸ ਨੂੰ ਭੀ ਉਮਰ ਕੈਦ ਦੀ ਸਜ਼ਾ ਹੋਈ।

**੧੧. ਰਤਨ ਸਿੰਘ ਸੀਗੜੀਵਾਲਾ**–

**੧੨. ਦਲੀਪ ਸਿੰਘ ਧਾਮੀਆਂ**–

**੧੩. ਪਿਆਰਾ ਸਿੰਘ ਧਾਮੀਆਂ**–

ਇਹਨਾਂ ਤਿੰਨਾਂ ਨੂੰ ਹੀ ਬੂਟਾ ਨੰਬਰਦਾਰ ਨੰਗਲ ਸ਼ਾਮਾਂ ਦੇ ਕਤਲ ਦੇ ਦੋਸ਼ ਵਿਚ ਉਮਰ ਕੈਦ ਦੀ ਸਜ਼ਾ ਦਿੱਤੀ ਗਈ। ਪਰ ਕਤਲ ਵਿਚ ਸਰਗਰਮ ਹਿੱਸਾ ਸਾਬਤ ਨਾ ਹੋਣ ਕਰਕੇ ਫਾਂਸੀ ਦੀ ਸਜ਼ਾ ਤੋਂ ਬਚਾਂ ਹੋ ਗਿਆ।

**੧੪. ਸੰਤ ਠਾਕਰ ਸਿੰਘ ਕੁਟੀਆ ਗਜੋਵਾਲ**–ਇਸ ਦਾ ਕੁਟੀਆ ਬੱਬਰਾਂ ਦਾ ਘੁਰਨਾ ਦਸੀ ਗਈ। ਏਸ ਕੁਟੀਆ ਵਿਚ ਪਰਚੇ ਛਪਦੇ ਰਹੇ ਤੇ ਸੂਬੇਦਾਰ ਗੇਂਦਾ ਸਿੰਘ ਦੇ ਕਤਲ ਦੀ ਪਲੈਨ ਘੜੀ ਗਈ। ਇਸ ਨੂੰ ਉਪਰੋਕਤ ਸੂਬੇਦਾਰ ਦੇ ਕਤਲ ਦੇ ਸਿੱਧੇ ਉਕਸਾਣ ਵਾਲੀ

ਦਸਿਆ ਗਿਆ ਤੇ ਉਮਰ ਕੈਦ ਦੀ ਸਜ਼ਾ ਦਿੱਤੀ ਗਈ।

**੧੫. ਸੁਰਜਨ ਸਿੰਘ ਹਯਾਤਪੁਰ**–ਜਾਡਲੇ ਦੇ ਡਾਕੇ ਅਤੇ ਦੀਵਾਨ ਦੇ ਕਤਲ ਦਾ ਅਪਰਾਧੀ ਠਹਿਰਾਇਆ ਗਿਆ। ਪਰ ਇਸ ਨੇ ਦੀਵਾਨ ਦੇ ਕਤਲ ਵਿਚ ਸਰਗਰਮ ਹਿੱਸਾ ਨਹੀਂ ਸੀ ਲਿਆ, ਇਸ ਲਈ ਉਮਰ ਕੈਦ ਦੀ ਸਜ਼ਾ ਦਿੱਤੀ ਗਈ।

**੧੬. ਬੂਟਾ ਸਿੰਘ ਪੰਡੋਰੀ ਨਿੱਝਰਾਂ**–ਇਹ ਮੁਲਜ਼ਮ ਅਰੰਭ ਤੋਂ ਹੀ ਸਾਜ਼ਸ਼ ਨਾਲ ਸਬੰਧਤ ਦਸਿਆ ਗਿਆ। ਇਹ ਜਸੋਵਾਲ ਵਾਲੀ ਮੀਟਿੰਗ ਵਿਚ ਭੀ ਹਾਜ਼ਰ ਸੀ। ਅਰਜਨ ਸਿੰਘ ਪਟਵਾਰੀ ਉਪਰ ਦੂਜੇ ਹਮਲੇ ਵਿਚ ਸ਼ਾਮਲ ਸੀ। ਇਸ ਦਾ ਸਾਜ਼ਸ਼ ਦੇ ਵੱਡੇ ਆਗੂਆਂ ਨਾਲ ਮੇਲ-ਮਿਲਾਪ ਰਹਿੰਦਾ ਸੀ। ਇਹ ਭਾਵੇਂ ਮੁਹਰੀਆਂ ਵਿਚੋਂ ਨਹੀਂ ਸੀ, ਪਰ ਮੀਟਿੰਗਾਂ ਵਿਚ ਆਮ ਤੌਰ ਪੁਰ ਨਾਲ ਰਹਿੰਦਾ ਸੀ। ਇਸ ਨੂੰ ਭੀ ਸਭ ਘਟਨਾਵਾਂ ਦਾ ਜ਼ਿਮੇਵਾਰ ਠਹਿਰਾਇਆ ਗਿਆ ਤੇ ਉਮਰ ਕੈਦ ਦੀ ਸਜ਼ਾ ਦਿੱਤੀ ਗਈ।

ਹੇਠ ਲਿਖੇ ਬੱਬਰਾਂ ਨੂੰ ਸੱਤ ਸੱਤ ਸਾਲ ਕੈਦ ਸਖ਼ਤ ਤੇ ਇਕ ਇਕ ਸੌ ਰੁਪਏ ਜੁਰਮਾਨੇ ਦੀ ਸਜ਼ਾ ਦਿੱਤੀ ਗਈ–

**੧੭. ਬੰਤਾ ਸਿੰਘ ਉਰਫ਼ ਸੁੰਦਰ ਸਿੰਘ ਪ੍ਰਾਗਪੁਰ**–ਜਮਸ਼ੇਰ ਦੇ ਡਾਕੇ ਵਿਚ ਹਿਸਾ।

**੧੮. ਉਜਾਗਰ ਸਿੰਘ ਬਿਸਰਾਮਪੁਰ**–ਲਾਭ ਸਿੰਘ ਢੱਡੇ ਉਪਰ ਦੂਜੇ ਹਮਲੇ ਵਿਚ ਸ਼ਾਮਲ ਹੋਇਆ ਤੇ ਬਰੂਦ-ਸਿੱਕਾ ਲਿਆ ਕੇ ਦਿੰਦਾ ਰਿਹਾ। ਇਸ ਬਦਲੇ ਸਤ ਸਾਲ ਕੈਦ ਹੋਈ ਅਤੇ ਨਜਾਇਜ਼ ਹਥਿਆਰ ਰੱਖਣ ਦੇ ਦੋਸ਼ ਵਿਚ ਤਿੰਨ ਸਾਲ ਕੈਦ ਤੇ ੧੦੦ ਰੁਪਿਆ ਜੁਰਮਾਨਾ ਜਾਂ ੬ ਮਹੀਨੇ ਹੋਰ ਕੈਦ। ਦੋਵੇਂ ਸਜ਼ਾਵਾਂ ਇਕੇ ਵਕਤ ਚਲਣੀਆਂ ਸਨ।

**੧੯. ਸ਼ਿਵ ਸਿੰਘ ਹਰੀਪੁਰ**–ਲਾਭ ਸਿੰਘ ਢੱਡੇ ਦੀ ਜਾਨ ਲੈਣ ਲਈ ਕੀਤੀਆਂ ਦੋਹਾਂ ਕੋਸ਼ਸ਼ਾਂ ਵਿਚ ਸ਼ਾਮਲ ਦਸਿਆ ਗਿਆ।

**੨੦. ਬੰਤਾ ਸਿੰਘ ਦੌਲਤਪੁਰ**

**੨੧. ਠਾਕਰ ਸਿੰਘ ,,**

**੨੨. ਹਰੀ ਸਿੰਘ ,,** ਜਾਡਲੇ ਦੇ

**੨੩. ਵਰਿਆਮ ਸਿੰਘ,,** ਡਾਕੇ ਵਿਚ

**੨੪. ਰਾਮ ਸਿੰਘ ਮੁਜ਼ਾਰਾ ਕਲਾਂ** ਹਿੱਸਾ

**੨੫. ਕਰਤਾਰ ਸਿੰਘ ,,** ਲਿਆ

**੨੬. ਰਾਮ ਸਿੰਘ ,,**

**੨੭. ਦੁੱਮਣ ਸਿੰਘ ਪੰਡੋਰੀ ਮਹਿਤਮਾ**–ਲਾਭ ਸਿੰਘ ਵੱਡੇ ਨੂੰ ਮਾਰਨ ਦੀ ਦੂਜੀ ਕੋਸ਼ਸ਼ ਵਿਚ ਸ਼ਾਮਲ ਹੋਇਆ।

**੨੮. ਗੁਰਬਚਨ ਸਿੰਘ ਸਾਧੜਾ**

**੨੯. ਹਰੀ ਸਿੰਘ ਜਸੋਵਾਲ** ਜਾਡਲੇ ਦੇ ਡਾਕੇ

**੩੦. ਹਰਦਿੱਤ ਸਿੰਘ ਜਸੋਵਾਲ** ਵਿਚ ਹਿੱਸਾ ਲਿਆ।

ਹਰੀ ਸਿੰਘ ਜਸੋਵਾਲ ਜੇਲ੍ਹ ਵਿਚ ਹੀ ਚਲਾਣਾ ਕਰ ਗਿਆ।

**੩੧. ਅਮਰ ਸਿੰਘ ਗਜੋਵਾਲ** ਹਰਨਾਮ ਸਿੰਘ ਮਹੱਦੀ-

**੩੨. ਛੱਜਾ ਸਿੰਘ ਮਸਾਣੀਆਂ** ਪੁਰ ਉੱਤੇ ਕਾਤਲਾਨਾ ਹਮਲਾ ਕਰਨ ਦੇ ਦੋਸ਼ ਵਿਚ ਛੇ ਛੇ ਸਾਲ ਕੈਦ ਤੇ ਇਕ ਇਕ ਸੌ ਰੁਪਏ ਜੁਰਮਾਨੇ ਦੀ ਸਜ਼ਾ ਹੋਈ।

ਹੇਠ ਲਿਖੇ ਬੱਬਰਾਂ ਨੂੰ ਪੰਜ ਪੰਜ ਸਾਲ ਕੈਦ ਤੇ ਸੌ ਸੌ ਰੁਪਏ ਜੁਰਮਾਨੇ ਦੀ ਸਜ਼ਾ ਹੋਈ–

**੩੩. ਪ੍ਰੇਮ ਸਿੰਘ ਪ੍ਰਾਗਪੁਰ**–ਅਰਜਨ ਸਿੰਘ ਪਟਵਾਰੀ ਨੂੰ ਮਾਰਨ ਦੀ ਦੂਜੀ ਕੋਸ਼ਸ਼ ਵਿਚ ਸ਼ਾਮਲ ਹੋਣਾ।

**੩੪. ਅਰਜਨ ਸਿੰਘ ਸੂੰਢ**–ਸਾਜ਼ਸ਼ ਦਾ ਮੈਂਬਰ, ਸੂੰਢ ਦਾ ਘਟਨਾ ਵਿਚ ਸ਼ਾਮਲ ਸੀ।

**੩੫. ਸਰਦੂਲ ਸਿੰਘ ਬੂੜੇ ਬਾੜੀਆਂ**–ਬਿਸ਼ਨ ਸਿੰਘ ਰਾਣੀ-

ਬੂਏ ਨੂੰ ਮਾਰਨ ਜਾਣ ਵਿਚ ਸ਼ਾਮਲ ਸੀ।

**੩੬. ਮੁਨਸ਼ਾ ਸਿੰਘ ਜੌਹਲ**—ਬਰੂਦ-ਸਿੱਕਾ ਲਿਆ ਕੇ ਦੇਂਦਾ ਸੀ। ਪਿੰਡ ਵਿਚ ਇਸ਼ਤਿਹਾਰ ਲਾਉਣੇ ਅਰਜਨ ਸਿੰਘ ਪਟਵਾਰੀ ਨੂੰ ਮਾਰਨ ਦੇ ਯਤਨ ਵਿਚ ਸ਼ਾਮਲ ਹੋਣਾ।

**੩੭. ਮੁਹਿੰਗਾ ਸਿੰਘ ਪੰਡੋਰੀ ਨਿਝਰਾਂ**
**੩੮. ਸੁਰਜਨ ਸਿੰਘ ਡਮੇਲੀ**
**੩੯. ਮੂਲਾ ਸਿੰਘ ਪਲਾਹੀ**
**੪੦. ਦਲੀਪ ਸਿੰਘ ਮਾਣਕੋ**
**੪੧. ਧਰਮ ਸਿੰਘ ਪਲਾਹੀ**
**੪੨. ਚੈਂਚਲ ਸਿੰਘ ਸੰਗਤਪੁਰ**
**੪੩. ਭਾਨ ਸਿੰਘ ਮਾਂਗਟ**
**੪੪. ਕਰਤਾਰ ਸਿੰਘ (ਬੜਾ) ਡਮੇਲੀ**
**੪੫. ਕਰਤਾਰ ਸਿੰਘ (ਛੋਟਾ) ,,**

ਪੰਡੋਰੀ ਨਿਝਰਾਂ ਦੇ ਨੰਬਰਦਾਰਾ ਤੇ ਚੌਂਕੀਦਾਰਾਂ ਨੂੰ ਕਤਲ ਕਰਨ ਦੀ ਦੂਜੀ ਸਾਜ਼ਸ਼ ਵਿਚ ਸ਼ਾਮਲ ਹੋਣ ਦੇ ਅਪ੍ਰਾਧ ਵਿਚ। ਸੂਬੇਦਾਰ ਸੁੰਦਰ ਸਿੰਘ ਰੰਧਾਵੇ ਉਪਰ ਹਮਲੇ ਦੀ ਕੋਸ਼ਸ਼ ਕਰਨੀ।

**੪੬. ਬਖਸ਼ੀਸ਼ ਸਿੰਘ ਪੰਡੋਰੀ ਨਿਝਰਾਂ**—ਸਾਜ਼ਸ਼ੀਆਂ ਨਾਲ ਮੇਲ-ਮਿਲਾਪ ਰੱਖਣਾ ਤੇ ਲਾਭ ਸਿੰਘ ਢੱਡੇ ਨੂੰ ਮਾਰਨ ਦੀ ਤੀਜੀ ਕੋਸ਼ਸ਼ ਵਿਚ ਸ਼ਾਮਲ ਹੋਣਾ ਅਤੇ ਪੰਡੋਰੀ ਨਿਝਰਾਂ ਦੇ ਨੰਬਰਦਾਰਾਂ ਤੇ ਚੌਕੀਦਾਰਾਂ ਨੂੰ ਮਾਰਨ ਦੇ ਯਤਨਾਂ ਵਿਚ ਹਿੱਸਾ ਲੈਣਾ।

**੪੭. ਛੱਜਾ ਸਿੰਘ ਚਾਂਦਸੋ (ਚਾਣਥੂ)**—ਦਾਰੂ-ਸਿੱਕਾ ਸੰਭਾਲ ਕੇ ਰਖਣਾ ਅਤੇ ਸਾਜ਼ਸ਼ੀਆਂ ਨਾਲ ਮੇਲ-ਮਿਲਾਪ ਰਖਣਾ।

**ਨੋਟ**—ਮੁਨਸ਼ਾ ਸਿੰਘ ਜੌਹਲ ਤੇ ਛੱਜਾ ਸਿੰਘ ਚਾਂਦਸੋ ਨੂੰ ਨਜਾਇਜ਼ ਹਥਿਆਰ ਰੱਖਣ ਦੇ ਦੋਸ਼ ਵਿਚ ਪੰਜ ਪੰਜ ਸਾਲ ਕੈਦ ਸਖ਼ਤ ਤੇ ਸੌ ਸੌ ਰੁਪਿਆ ਜੁਰਮਾਨੇ ਦੀ ਸਜ਼ਾ ਹੋਈ, ਪਰ ਇਹ ਸਜ਼ਾ ਭੀ ਪਹਿਲੀ ਸਜ਼ਾ ਦੇ ਨਾਲ ਹੀ ਚੱਲਣੀ ਸੀ।

**੪੮ ਊਧਮ ਸਿੰਘ ਪੰਡੋਰੀ ਨਿਝਰਾਂ** ਨੂੰ ਪੰਜ ਸਾਲ ਕੈਦ ਤੇ ਪੰਜਾਹ ਰੁਪਏ ਜੁਰਮਾਨੇ ਦੀ ਸਜ਼ਾ ਹੋਈ। ਇਸ ਦੋਸ਼ ਵਿਚ ਕਿ ਇਸ ਨੇ ਪੰਡੋਰੀ ਨਿਝਰਾਂ ਦੇ ਨੰਬਰਦਾਰਾਂ ਤੇ ਚੌਕੀਦਾਰਾਂ ਨੂੰ ਕਤਲ ਕਰਨ ਦੀ ਧਮਕੀ ਦਾ ਇਸ਼ਤਿਹਾਰ ਲਾਇਆ ਸੀ। ਜੱਜ ਨੇ ਸਜ਼ਾ ਦੇ ਦਿਆਂ ਲਿਖਿਆ "ਅਫ਼ਸੋਸ ਹੈ ਕਿ ਮੈਂ ਸੋਲ੍ਹਾਂ ਸਾਲ ਦੀ ਉਮਰ ਦੇ ਰੰਗਰੂਟ ਨੂੰ ਜੇਲ੍ਹ ਭੇਜ ਰਿਹਾ ਹਾਂ, ਪਰ ਮੈਂ ਇਸ ਤੋਂ ਬਿਨਾਂ ਹੋਰ ਕਰ ਭੀ ਕੁਝ ਨਹੀਂ ਸਕਦਾ।"

ਹੇਠ ਲਿਖੇ ਬੱਬਰਾਂ ਨੂੰ ਚਾਰ ਚਾਰ ਸਾਲ ਕੈਦ ਤੇ ਸੌ ਸੌ ਰੁਪਏ ਜੁਰਮਾਨੇ ਦੀ ਸਜ਼ਾ ਹੋਈ :

**੪੯. ਭਗਵਾਨ ਸਿੰਘ ਫ਼ਤਹਪੁਰ ਕੋਠੀ**–ਇਸ ਇਲਜ਼ਾਮ ਵਿਚ ਕਿ ਇਹ ਸਾਜ਼ਸ਼ੀਆਂ ਨੂੰ ਜਲ-ਪਾਣੀ ਛਕਾਂਦਾ ਸੀ, ਪਰਚੇ ਵੰਡਦਾ ਤੇ ਛਾਪਣ ਦੀ ਮਸ਼ੀਨ ਸੰਭਾਲਦਾ ਸੀ।

**੫੦. ਸ਼ਾਮ ਸਿੰਘ ਰਹਿਸੀਵਾਲ**–ਸਾਜ਼ਸ਼ੀਆਂ ਨੂੰ ਅੰਨ-ਪਾਣੀ ਦਿੰਦਾ ਤੇ ਛਾਪਣ ਵਾਲੀ ਮਸ਼ੀਨ ਸੰਭਾਲਦਾ ਸੀ।

**੫੧. ਕਰਤਾਰ ਸਿੰਘ ਗੋਂਦਪੁਰ**–ਆਗੂਆਂ ਨਾਲ ਮੇਲ-ਮਿਲਾਪ ਰੱਖਣਾ ਤੇ ਸਲਾਹ ਮਸ਼ਵਰਾ ਦੇਣਾ। ਅੰਦਰੂਨੀ ਸਰਕਲ ਵਿਚੋਂ ਨਹੀਂ, ਪਰ ਉਹਨਾਂ ਦੇ ਨਿਕਟ-ਵਰਤੀਆਂ ਵਿਚੋਂ ਸੀ। ਚਾਰ ਸਾਲ ਕੈਦ ਤੇ ਸੌ ਰੁਪਏ ਜੁਰਮਾਨੇ ਦੀ ਸਜ਼ਾ ਹੋਈ। ਇਕ ਹੋਰ ਦਫ਼ਾ ਹੇਠ ੭ ਸਾਲ ਕੈਦ ਹੋਈ। ਫੇਰ ਅਪੀਲ ਵਿਚ ੧੪ ਸਾਲ ਹੋਈ।

**੫੨. ਬੰਤਾ ਸਿੰਘ ਬਹਿਬਲਪੁਰ**–ਸਾਜ਼ਸ਼ੀਆਂ ਨੂੰ ਅੰਨ-ਪਾਣੀ ਦਿੰਦਾ ਸੀ ਤੇ ਛਾਪਣ ਵਾਲੀ ਮਸ਼ੀਨ ਨੂੰ ਇਧਰ ਉਧਰ ਕਰਦਾ ਸੀ।

**੫੩. ਲਾਭ ਸਿੰਘ ਜਸੋਵਾਲ**–ਸਾਜ਼ਸ਼ੀਆਂ ਨਾਲ ਮੇਲ-ਮਿਲਾਪ ਰਖਦਾ ਸੀ ਤੇ ਅੰਨ-ਪਾਣੀ ਨਾਲ ਸੇਵਾ ਕਰਦਾ ਸੀ। ਬਾਹਰੋਂ ਅਪੀਲ ਕਰਨ ਪੁਰ ੧੪ ਸਾਲ ਕੈਦ ਹੋ ਗਈ।

**੫੪. ਫ਼ਕੀਰ ਸਿੰਘ ਜਸੋਵਾਲ**–ਇਸ ਦੀ ਕੁਟੀਆ ਵਿਚ ਪਰਚਾ ਛਪਦਾ ਸੀ ਤੇ ਅੰਨ-ਪਾਣੀ ਨਾਲ ਬੱਬਰਾਂ ਦੀ ਸੇਵਾ ਕਰਦਾ ਸੀ।

ਅਖ਼ੀਰਲੇ ਦੋਹਾਂ ਬੱਬਰਾਂ ਨੂੰ ਸੌ ਸੌ ਦੀ ਥਾਂ ਪੰਜਾਹ ਪੰਜਾਹ ਰੁਪਏ ਜੁਰਮਾਨਾ ਹੋਇਆ ।

**ਨੋਟ**–ਹਰ ਇਕ ਸਜ਼ਾ ਪਾਣ ਵਾਲੇ ਨੂੰ ਸਖ਼ਤ ਕੈਦ ਦੀ ਸਜ਼ਾ ਸੀ ਤੇ ਤਿੰਨ ਮਹੀਨੇ ਕੋਠੀ ਬੰਦ ਰਹਿਣ ਦਾ ਹੁਕਮ ਸੀ । ਜਿਹੜਾ ੧੦੦ ਰੁਪਿਆ ਜੁਰਮਾਨਾ ਨਾ ਦੇਵੇ, ਉਸ ਨੂੰ ਇਕ ਸਾਲ ਦੀ ਹੋਰ ਤੇ ਪੰਜਾਹ ਰੁਪਏ ਜੁਰਮਾਨਾ ਨਾ ਦੇਣ ਵਾਲੇ ਨੂੰ ਛੇ ਮਹੀਨੇ ਹੋਰ ਕੈਦ ਦਾ ਹੁਕਮ ਸੀ ।

## ਬਰੀ ਕੀਤੇ ਗਏ ਬੱਬਰ

ਹੇਠ ਲਿਖੇ ੩੪ ਬੱਬਰ ਮੁਕੱਦਮੇ ਵਿਚੋਂ ਸਾਫ਼ ਬਰੀ ਕਰ ਦਿੱਤੇ ਗਏ–

ਕਰਤਾਰ ਸਿੰਘ, ਹੁਕਮ ਸਿੰਘ, ਮਿਲਖਾ ਸਿੰਘ, ਨਿਰਵੈਰ ਸਿੰਘ, ਠਾਕਰ ਸਿੰਘ, ਹਰਨਾਮ ਸਿੰਘ, ਕਰਤਾਰ ਸਿੰਘ ਪੰਡੋਰੀ ਨਿਝਰਾਂ, ਜਗਜੀਤ ਸਿੰਘ ਕੁਠਾਰ, ਸੁੰਦਰ ਸਿੰਘ ਕੋਟ-ਫਤੂਹੀ, ਦਲੇਲ ਸਿੰਘ ਮੰਨਣਹਾਣ, ਕਰਮ ਸਿੰਘ ਜਸੋਵਾਲ, ਹਰੀ ਸਿੰਘ ਚੇਲਾ, ਅਮਰ ਸਿੰਘ ਧਾਰੀਵਾਲ, ਦਰਬਾਰਾ ਸਿੰਘ ਤੇ ਚੰਦਾ ਸਿੰਘ ਪਲਾਹੀ, ਵਤਨ ਸਿੰਘ ਤੇ ਠਾਕਰ ਸਿੰਘ ਭਾਰਟਾ, (ਠਾਕਰ ਸਿੰਘ ਨੂੰ ਅਪੀਲ ਕਰਨ ਤੇ ਉਮਰ ਕੈਦ ਹੋ ਗਈ), ਗੰਗਾ ਸਿੰਘ ਜ਼ਿਲਾ ਗੁਰਦਾਸਪੁਰ, ਪਰਤਾਪ ਸਿੰਘ ਜ਼ਿਲਾ ਸਿਆਲਕੋਟ, ਮਾਨ ਸਿੰਘ ਜ਼ਿਲਾ ਗੁਜਰਾਂਵਾਲਾ, ਨਰੈਣ ਸਿੰਘ ਚਾਟੀਵਿੰਡ ਅੰਮ੍ਰਿਤਸਰ, ਬਾਵਾ ਸਿੰਘ ਤੇ ਊਧਮ ਸਿੰਘ ਕੋਲ ਗੜ੍ਹ, ਹਰਨਾਮ ਸਿੰਘ ਗੜ੍ਹੀ ਕਾਨੂੰਗੋਆਂ, ਦਲੀਪ ਸਿੰਘ ਸਾਧੜਾ, ਬਸੰਤ ਸਿੰਘ ਰੰਧਾਵਾ ਮਸੰਦਾਂ, ਹਰਬੰਸ ਸਿੰਘ ਸਰਹਾਲਾ ਖ਼ੁਰਦ, ਮਿਲਖਾ ਸਿੰਘ ਮੋਰਾਂਵਾਲੀ, ਬਾਬੂ ਊਧਮ ਸਿੰਘ ਜੰਡੂ ਸਿੰਘਾ, ਬਿਅੰਤ ਸਿੰਘ ਨੰਗਲ ਕਲਾਂ ਅਤੇ ਜਸਵੰਤ ਸਿੰਘ ਤੇ ਆਤਮਾ ਸਿੰਘ ਖੁਸਰੋਪੁਰ ।

ਅਖ਼ੀਰ ਵਿਚ ਜੱਜ ਨੇ ਆਖਿਆ ਕਿ ਹਰ ਫਾਂਸੀ ਵਾਲੇ ਨੂੰ ਫ਼ੈਸਲੇ ਦੀ ਨਕਲ ਦਿਤੀ ਜਾਵੇ, ਜਿਸ ਤੋਂ ਬਾਅਦ ਸੱਤ ਦਿਨ ਦੇ ਅੰਦਰ ਅੰਦਰ

ਉਹ ਅਪੀਲ ਕਰ ਸਕਣਗੇ। ਬਰੀ ਕੀਤੇ ਕੁਲ ਮੁਲਜ਼ਮਾਂ ਦੀਆਂ ਹੱਥ-ਕੜੀਆ ਮੇਰੇ ਸਾਹਮਣੇ ਖੋਲ੍ਹ ਦਿੱਤੀਆਂ ਜਾਣ। ਹਜ਼ਾਰਾ ਸਿੰਘ ਮੰਡੇਰ ਤੋਂ ਬਿਨਾਂ ਕੁਲ ਵਾਅਦਾ-ਮਾਫ਼ ਗਵਾਹ ਰਿਹਾ ਕਰ ਦਿੱਤੇ ਜਾਣ। ਹਜ਼ਾਰਾ ਸਿੰਘ ਸਰਕਾਰੀ ਵਕੀਲ ਦੇ ਹਵਾਲੇ ਕੀਤਾ ਜਾਵੇ। ਉਸ ਨੂੰ ਸਪੈਸ਼ਲ ਮੈਜਿਸਟ੍ਰੇਟ ਦੇ ਸਾਹਮਣੇ ਪੇਸ਼ ਕਰ ਕੇ ਹੁਕਮ ਹਾਸਲ ਕੀਤਾ ਜਾਵੇ।

## ਪੁਲਸ ਦੀ ਕਮੀਨੀ ਚਾਲ

ਕੇਸ ਦੇ ਦੌਰਾਨ ਅਦਾਲਤ ਦੇ ਅੰਦਰ ਮੀਰ ਫ਼ਜ਼ਲ ਇਮਾਮ ਨੇ ਜੱਥੇਦਾਰ ਕਿਸ਼ਨ ਸਿੰਘ ਨੂੰ ਆਖਿਆ ਸੀ ਕਿ ਪੁਲਸ ਇਸ ਬੱਬਰ-ਕੇਸ ਦੀ ਸ਼ਕਲ ਕੁਝ ਹੋਰ ਹੀ ਬਨਾਉਣਾ ਚਾਹੁੰਦੀ ਹੈ। ਜੱਥੇਦਾਰ ਨੇ ਪੁੱਛਿਆ ਕਿ ਕਿਹੜੀ ਸ਼ਕਲ ਬਨਾਉਣਾ ਚਾਹੁੰਦੀ ਹੈ ? ਸਾਡਾ ਸਿਧਾਂਤ ਸਾਡੇ ਪਰਚਿਆਂ ਤੋਂ ਜ਼ਾਹਰ ਹੈ, ਜੋ ਸਿੱਧਾ ਸਰਕਾਰ ਦੇ ਵਿਰੁੱਧ ਤੇ ਆਮ ਲਕਾਂ ਦੇ ਹੱਕ ਵਿਚ ਸੀ। ਉਹ ਆਦਮੀ ਕਤਲ ਕੀਤੇ ਗਏ ਹਨ ਜਿਨ੍ਹਾਂ ਤੋਂ ਆਮ ਦੁਨੀਆਂ ਤੰਗ ਆ ਚੁੱਕੀ ਸੀ, ਜਿਨ੍ਹਾਂ ਦੇ ਮਾਰੇ ਜਾਣ ਪਿਛੋਂ ਆਮ ਜਨਤਾ ਖ਼ੁਸ਼ ਹੋਈ। ਫੇਰ ਏਸ ਕੇਸ ਦਾ ਰੂਪ ਤੁਸੀਂ ਕਿਸ ਤਰ੍ਹਾਂ ਬਦਲ ਸਕਦੇ ਹੋ ? ਮੀਰ ਨੇ ਮੁਸਕ੍ਰਾ ਕੇ ਉੱਤਰ ਦਿੱਤਾ, "ਸਭ ਕੁਝ ਤੁਹਾਡੇ ਸਾਹਮਣੇ ਆ ਜਾਏਗਾ।"

ਪੁਲਸ ਦੀ ਇਸ ਕਮੀਨੀ ਸਾਜ਼ਸ਼ ਦਾ ਭੇਦ ਉਸ ਦਿਨ ਖੁਲ੍ਹਿਆ, ਜਦੋਂ ਉਸ ਨੇ ਜੱਜ ਅਗੇ ਬੇਨਤੀ ਕੀਤੀ ਕਿ ਇਸ ਚਲਦੇ ਕੇਸ ਨੂੰ ਅਟਕਾਇਆ ਜਾਵੇ, ਕਿਉਂਕਿ ਪੁਲਸ ਇਕ ਹੋਰ ਤਫ਼ਤੀਸ਼ ਕਰ ਰਹੀ ਹੈ ਤੇ ੩੪ ਹੋਰ ਆਦਮੀਆਂ ਨੂੰ ਇਸ ਕੇਸ ਵਿਚ ਸ਼ਾਮਲ ਕਰਨਾ ਚਾਹੁੰਦੀ ਹੈ। ਇਹ ਸਾਰੇ ਆਦਮੀ ਇਹੋ ਜਿਹੇ ਸਨ, ਜਿਨ੍ਹਾਂ ਦਾ ਬੱਬਰ-ਲਹਿਰ ਨਾਲ ਉੱਕਾ ਹੀ ਕੋਈ ਸਬੰਧ ਨਹੀਂ ਸੀ। ਇਹ ਆਮ ਡਾਕਿਆਂ ਤੇ ਚੋਰੀਆਂ ਦੇ ਦੋਸ਼ ਵਿਚ ਫੜੇ ਸਨ। ਧੰਨਾ ਸਿੰਘ ਕੋਟਲੀ ਬਾਵਾ ਦਾਸ ਜਦ ਫੜਿਆ ਗਿਆ ਤਾਂ ਉਸ ਨੇ ਵਾਅਦਾ-ਮਾਫ਼ੀ ਲੈਣ ਦਾ ਬਹੁਤ ਯਤਨ ਕੀਤਾ, ਪਰ ਸਾਰੀਆਂ ਘਟਨਾਵਾਂ ਦੇ ਵਾਅਦਾ-ਮਾਫ਼ ਬਣ ਚੁੱਕੇ ਸਨ।

ਹੁਣ ਪੁਲਸ ਨੂੰ ਵਧੇਰੇ ਵਾਅਦਾ-ਮਾਫ਼ਾਂ ਦੀ ਲੋੜ ਨਹੀਂ ਸੀ । ਇਸ ਲਈ ਧੰਨਾ ਸਿੰਘ ਬਹੁਤ ਹੀ ਨੀਵਾਂ ਡਿੱਗ ਪਿਆ ਤੇ ਬੇਨਤੀ ਕੀਤੀ ਕਿ ਉਸ ਨੂੰ ਵਾਅਦਾ-ਮਾਫ਼ੀ ਜ਼ਰੂਰ ਬਖ਼ਸ਼ੀ ਜਾਵੇ । ਉਹ ਪੁਲਸ ਨੂੰ ਪਹਿਲਾਂ ਦੇ ਮਾਰੇ ਹੋਏ ਡਾਕੇ, ਚੋਰੀਆਂ ਅਤੇ ਇਨ੍ਹਾਂ ਵਿਚ ਹਿੱਸਾ ਲੈਣ ਵਾਲੇ ਡਾਕੂਆਂ ਤੇ ਚੋਰਾਂ ਦਾ ਪੂਰਾ ਪਤਾ ਦੱਸਣ ਨੂੰ ਤਿਆਰ ਸੀ । ਇਥੋਂ ਤੀਕ ਕਿ ਪੁਲਸ ਦੇ ਆਖਣ ਅਨੁਸਾਰ ਉਹ ਹੋਰ ਭੀ ਸੱਚੀਆਂ-ਝੂਠੀਆਂ ਗੰਢਣ ਨੂੰ ਤਿਆਰ ਸੀ । ਇਸ ਤਰ੍ਹਾਂ ਪੁਲਸ ਨੇ ਧੰਨਾ ਸਿੰਘ ਦੇ ਦੱਸੇ ਅਨੁਸਾਰ ਕੁਝ ਚੋਰਾਂ ਅਤੇ ਡਾਕੂਆਂ ਨੂੰ ਬੱਬਰ-ਕੇਸ ਵਿਚ ਸ਼ਾਮਲ ਕਰਨ ਦੀ ਕੋਝੀ ਕੋਸ਼ਸ਼ ਕੀਤੀ । ਬਰਤਾਨਵੀ ਹਕੂਮਤ ਦਾ ਖ਼ਿਆਲ ਸੀ ਕਿ ਇਹੋ ਜਿਹੇ ਲੋਕਾਂ ਨੂੰ ਬੱਬਰ-ਲਹਿਰ ਦੇ ਆਗੂ ਦੱਸ ਕੇ ਉਹ ਪਰਚਾਰ ਕਰ ਸਕੇਗੀ ਕਿ ਬੱਬਰ ਚੋਰੀਆਂ ਕਰਦੇ ਤੇ ਡਾਕੇ ਭੀ ਮਾਰਦੇ ਸਨ । ਹਕੂਮਤ ਸੋਚਦੀ ਸੀ ਕਿ ਇਸ ਤਰ੍ਹਾਂ ਬੱਬਰ-ਲਹਿਰ ਬਦਨਾਮ ਹੋਵੇਗੀ ਤੇ ਆਮ ਲੋਕਾਂ ਵਿਚ ਇਸ ਲਹਿਰ ਨਾਲ ਹਮਦਰਦੀ ਖ਼ਤਮ ਹੋ ਜਾਏਗੀ ।

ਪਰ ਜਦੋਂ ਜੱਜ ਨੇ ਕਾਗਜ਼ ਪੜ੍ਹੇ ਤਾਂ ਉਸ ਨੇ ਪੁਲਸ ਦਾ ਕਹਿਣਾ ਮੰਨਣ ਤੋਂ ਸਾਫ਼ ਇਨਕਾਰ ਕਰ ਦਿੱਤਾ । ਉਸ ਨੇ ਆਖਿਆ, "ਇਨ੍ਹਾਂ ਲੋਕਾਂ ਦਾ ਬੱਬਰ-ਕੇਸ ਨਾਲ ਕੋਈ ਸਬੰਧ ਨਹੀਂ ਅਤੇ ਉਹ ਬੱਬਰ-ਕੇਸ ਤੋਂ ਬਿਨਾਂ ਹੋਰ ਕੋਈ ਕੇਸ ਲੈਣ ਨੂੰ ਤਿਆਰ ਨਹੀਂ ।" ਇਸ ਤਰ੍ਹਾਂ ਪੁਲਸ ਨੂੰ ਮੂੰਹ ਦੀ ਖਾਣੀ ਪਈ । "ਇਹਨਾਂ ਉਪਰ ਪੁਲਸ ਨੇ ਮਗਰੋਂ ਵੱਖਰਾ ਮੁਕੱਦਮਾ ਚਲਾਇਆ ਤੇ ਉਹਨਾਂ ਨੂੰ ਅੱਡ ਅੱਡ ਸਜ਼ਾਵਾਂ ਦਿਵਾਈਆਂ ।

ਹਜ਼ਾਰਾ ਸਿੰਘ ਮੰਡੇਰ ਨੂੰ ਭੀ ਇਨ੍ਹਾਂ ਦੇ ਨਾਲ ਓਦੋਂ ਪੇਸ਼ ਕੀਤਾ ਗਿਆ ਜਿਸ ਦਿਨ ਫ਼ੈਸਲਾ ਸੁਣਾਣਾ ਸੀ ਤੇ ੧੪ ਸਾਲ ਦੀ ਸਜ਼ਾ ਦਿਵਾਈ ਗਈ ।

## ਅਪੀਲ ਤੇ ਨਿਗਰਾਨੀ

ਪੁਲਸ ਨੇ ਇਸ ਫ਼ੈਸਲੇ ਦੇ ਵਿਰੁੱਧ ਹਾਈ ਕੋਰਟ ਵਿਚ ਨਿਗਰਾਨੀ ਦੀ ਦਰਖ਼ਾਸਤ ਦਿੱਤੀ । ਪੁਲਸ ਇਸ ਫ਼ੈਸਲੇ ਨੂੰ ਬਹੁਤ ਨਰਮ ਫ਼ੈਸਲਾ ਸਮਝਦੀ ਸੀ । ਉਧਰ ਬੱਬਰਾਂ ਨੇ ਭੀ ਹਾਈ ਕੋਰਟ ਵਿਚ ਅਪੀਲ ਕਰ

ਦਿੱਤੀ। ਨਾ-ਮਿਲਵਰਤਣੀਆਂ ਨੇ ਪਹਿਲਾਂ ਤਾਂ ਅਪੀਲ ਕਰਨ ਤੋਂ ਭੀ ਨਾਂਹ ਕੀਤੀ, ਪਰ ਬਾਹਰੋਂ ਕੁਝ ਅਕਾਲੀ ਤੇ ਕਾਂਗਰਸੀ ਮਿੱਤਰਾਂ ਨੇ ਜ਼ੋਰ ਦਿੱਤਾ ਕਿ ਫਾਂਸੀ ਵਾਲਿਆਂ ਨੂੰ ਤਾਂ ਜ਼ਰੂਰ ਅਪੀਲ ਕਰਨੀ ਚਾਹੀਦੀ ਹੈ। ਇਸ ਲਈ ਨਾ-ਮਿਲਵਰਤਣੀਆਂ ਨੇ ਭੀ ਅਪੀਲ ਕਰਨੀ ਮੰਨ ਲਈ। ਭਾ: ਸੁੰਦਰ ਸਿੰਘ ਨੇ ਅਜੇ ਭੀ ਨਾਂਹ ਕੀਤੀ, ਪਰ ਆਪ ਨੇ ਫਿਰ ਜੱਥੇਦਾਰ ਕਿਸ਼ਨ ਸਿੰਘ ਦਾ ਕਹਿਣਾ ਨਾ ਮੋੜਿਆ। ਆਪ ਵਲੋਂ ਸੰਦੇਸ਼ ਪਹੁੰਚਣ ਪੁਰ ਆਪ ਨੇ ਭੀ ਅਪੀਲ ਪੁਰ ਦਸਖ਼ਤ ਕਰ ਦਿੱਤੇ। ਇਸ ਦੀ ਵਜ੍ਹਾ ਇਹ ਭੀ ਸੀ ਕਿ ਜੇ ਦੋਸ਼ੀਆਂ ਵਿਚੋਂ ਇਕ ਦੇ ਭੀ ਦਸਖ਼ਤ ਨਾ ਹੋਣ ਤਾਂ ਅਪੀਲ ਦਾਇਰ ਨਹੀਂ ਹੋ ਸਕਦੀ।

ਫ਼ੌਜਾਂ ਵਿਚ ਬੱਬਰਾਂ ਵਾਸਤੇ ਏਨੀ ਹਮਦਰਦੀ ਸੀ ਤੇ ਇਤਨਾ ਉਤਸ਼ਾਹ ਸੀ ਕਿ ਪਰਤਾਪ ਸਿੰਘ ਸਿਆਲਕੋਟੀ ਦੀ ਡੀਫ਼ੈਂਸ ਲਈ ਉਸ ਦੀ ਪਲਟਨ ਨੇ ੧੦੦ ਰੁਪਿਆ ਇਕੱਠਾ ਕਰ ਕੇ ਭੇਜਿਆ।

## ਹਾਈ ਕੋਰਟ ਦਾ ਫ਼ੈਸਲਾ

ਨਿਗਰਾਨੀ ਦੇ ਫ਼ੈਸਲੇ ਵਿਚ ਹਾਈ ਕੋਰਟ ਨੇ ਭੀ ਸੈਸ਼ਨ ਜੱਜ ਦੇ ਫ਼ੈਸਲੇ ਨੂੰ ਨਰਮ ਕਰਾਰ ਦਿੱਤਾ ਅਤੇ ਕਈ ਬੱਬਰਾਂ ਦੀਆਂ ਸਜ਼ਾਵਾਂ ਵਿਚ ਵਾਧਾ ਕਰ ਦਿੱਤਾ।

ਇਹ ਵਾਧੇ ਵੇਰਵੇ ਸਹਿਤ ਇਸ ਤਰ੍ਹਾਂ ਸਨ :

| ਨਾਂ | ਪਹਿਲੀ ਸਜ਼ਾ | ਹਾਈਕੋਰਟ ਦੀ ਸਜ਼ਾ |
|---|---|---|
| ੧. ਪਰਤਾਪ ਸਿੰਘ ਸਿਆਲਕੋਟ | ਬਰੀ | ਉਮਰ ਕੈਦ |
| ੨. ਠਾਕਰ ਸਿੰਘ ਭਾਰਟਾ | ,, | ,, |
| ੩. ਮਾਨ ਸਿੰਘ ਗੁਜਰਾਂਵਾਲਾ | ,, | ,, |
| ੪. ਕਰਤਾਰ ਸਿੰਘ ਸਪੁੱਤਰ ਦੇਵਾ ਸਿੰਘ ਪੰਡੋਰੀ ਨਿਝਰਾਂ | ,, | ,, |
| ੫. ਧਰਮ ਸਿੰਘ ਹਯਾਤਪੁਰ | ਉਮਰ ਕੈਦ | ਫਾਂਸੀ |
| ੬. ਕਰਤਾਰ ਸਿੰਘ ਗੋਂਦਪੁਰ | ੭ ਸਾਲ | ੧੪ ਸਾਲ |

| | | | |
|---|---|---|---|
| ੭. ਲਾਭ ਸਿੰਘ ਜਸੋਵਾਲ | ੪ ਸਾਲ | ੧੪ ਸਾਲ | |
| ੮. ਮੁਨਸ਼ਾ ਸਿੰਘ ਜੌਹਲ | ੫ ,, | ,, | ,, |
| ੯. ਛੱਜਾ ਸਿਘ ਚਾਂਦਸੋ | ,, ,, | ,, | ,, |
| ੧੦. ਕਰਤਾਰ ਸਿੰਘ ਵੱਡਾ ਡੁਮੇਲੀ | ,, ,, | ੭ | ,, |
| ੧੧. ਕਰਤਾਰ ਸਿੰਘ ਛੋਟਾ ਡੁਮੇਲੀ | ,, ,, | ,, | ,, |
| ੧੨. ਭਗਵਾਨ ਸਿੰਘ ਫ਼ਤਹਪੁਰ ਕੋਠੀ | ੫ ,, | ,, | ,, |

ਹਾਈ ਕੋਰਟ ਨੇ ਕੁਝ ਬੱਬਰ ਸਾਥੀ, ਜਿਨ੍ਹਾਂ ਨੂੰ ਸੈਸ਼ਨ ਜੱਜ ਨੇ ਸਜ਼ਾ ਦਿੱਤੀ ਸੀ, ਬਰੀ ਭੀ ਕੀਤੇ। ਉਹਨਾਂ ਦੇ ਨਾਂ ਇਹ ਸਨ :

ਰਤਨ ਸਿੰਘ ਸੀਂਗੜੀਵਾਲਾ, ਭਾਨ ਸਿੰਘ ਮਾਂਗਟ, ਧਰਮ ਸਿੰਘ ਪਲਾਹੀ, ਪ੍ਰੇਮ ਸਿੰਘ ਪ੍ਰਾਗਪੁਰ, ਸੁਰਜਨ ਸਿੰਘ ਡੁਮੇਲੀ, ਸ਼ਾਮ ਸਿੰਘ ਰਹਿਸੀਵਾਲ, ਸਰਦੂਲ ਸਿੰਘ ਬੂੜੇ-ਬਾੜੀਆਂ, ਫ਼ਕੀਰ ਸਿੰਘ ਜਸੋਵਾਲ, ਬਖ਼ਸ਼ੀਸ਼ ਸਿੰਘ ਤੇ ਊਧਮ ਸਿੰਘ ਪੰਡੋਰੀ ਨਿੱਝਰਾਂ।

ਇਸ ਤਰ੍ਹਾਂ ਅਖ਼ੀਰ ਵਿਚ ਛਿਆਂ ਬੱਬਰਾਂ ਨੂੰ ਫਾਂਸੀ ਦੀ ਸਜ਼ਾ ਤੇਰ੍ਹਾਂ ਨੂੰ ਉਮਰ ਕੈਦ, ਚੌਹਾਂ ਨੂੰ ਚੌਦਾਂ ਚੌਦਾਂ ਸਾਲ, ਸਤਾਰ੍ਹਾਂ ਨੂੰ ਸੱਤ ਸੱਤ ਸਾਲ ਕੈਦ, ਪੰਜਾਂ ਨੂੰ ਪੰਜ ਪੰਜ ਸਾਲ, ਦੋਂਹ ਨੂੰ ਛੇ ਛੇ ਸਾਲ ਤੇ ਇਕ ਨੂੰ ਚਾਰ ਸਾਲ ਦੀ ਕੈਦ ਹੋਈ। ਚਾਲੀ ਬੱਬਰ ਬਰੀ ਕਰ ਦਿੱਤੇ ਗਏ। ਪੰਜ ਬੱਬਰ ਮੁਕੱਦਮੇ ਦੇ ਦੌਰਾਨ ਹਵਾਲਾਤਾਂ ਵਿਚ ਹੀ ਚਲਾਣਾ ਕਰ ਗਏ। ਅੱਠ ਬੱਬਰ ਪੁਲਸ ਦਾ ਮੁਕਾਬਲਾ ਕਰਦੇ ਹੋਏ ਸ਼ਹੀਦੀ ਪਾ ਗਏ।

ਇਕ ਬੱਬਰ ਮਿਸਤ੍ਰੀ ਅਮਰ ਸਿੰਘ ਮੰਡਿਆਣੀ ਅੱਜ ਤੀਕ ਗ੍ਰਿਫ਼ਤਾਰ ਹੀ ਨਹੀਂ ਹੋ ਸਕਿਆ।

## ਵਾਅਦਾ-ਮਾਫ਼ਾਂ ਦੀ ਫ਼ਹਿਰਿਸਤ

ਜਿਸ ਤਰ੍ਹਾਂ ਪਹਿਲਾਂ ਭੀ ਜ਼ਿਕਰ ਕੀਤਾ ਗਿਆ ਹੈ, ਇਸ ਕੇਸ ਵਿਚ ੨੨ ਵਾਅਦਾ-ਮਾਫ਼ ਬਣਾਏ ਗਏ ਸਨ। ਉਨ੍ਹਾਂ ਦੇ ਨਾਵਾਂ ਦੀ ਫ਼ਹਿਰਿਸਤ ਦੇਣੀ ਹੇਠਾਂ ਲਿਖੇ ਕਾਰਨਾਂ ਕਰਕੇ ਜ਼ਰੂਰੀ ਮਾਲੂਮ ਹੁੰਦਾ ਹੈ :

ਪਹਿਲੀ ਗੱਲ ਤਾਂ ਇਹ ਹੈ ਕਿ ਇਕ ਇਨਕਲਾਬੀ ਜੱਥੇਬੰਦੀ

ਵਿਚੋਂ ਇਤਨੇ ਆਦਮੀਆਂ ਦਾ ਵਾਅਦਾ-ਮਾਫ਼ ਬਣ ਜਾਣਾ ਜੱਥੇਬੰਦੀ ਦੀ ਕਮਜ਼ੋਰੀ ਮਲੂਮ ਹੁੰਦੀ ਹੈ। ਇਸ ਤੋਂ ਇਹ ਸਿਖਿਆ ਮਿਲਦੀ ਹੈ ਕਿ ਇਨਕਲਾਬੀ ਜੱਥੇਬੰਦੀ ਨੂੰ ਬੜੀ ਪਰਖ ਤੇ ਅਜ਼ਮਾਇਸ਼ ਮਗਰੋਂ ਮੈਂਬਰ ਲੈਣੇ ਚਾਹੀਦੇ ਹਨ। ਮੈਂਬਰ ਬਣਨ ਦੇ ਚਾਹਵਾਨਾਂ ਦੀਆਂ ਜੁਸ਼ੀਲੀਆਂ ਗੱਲਾਂ ਤੇ ਹੀ ਨਹੀਂ ਭੁੱਲ ਜਾਣਾ ਚਾਹੀਦਾ, ਉਨ੍ਹਾਂ ਦਾ ਪਹਿਲਾਂ ਇਮਤਿਹਾਨ ਲੈਣਾ ਜ਼ਰੂਰੀ ਹੁੰਦਾ ਹੈ।

ਦੂਜੇ ਕਈ ਸੱਜਣ ਕੁਝ ਮਜਬੂਰੀਆ ਦੇ ਕਾਰਨ ਡਿੱਗ ਜਾਂਦੇ ਹਨ, ਪਰ ਮਗਰੋਂ ਪਛਤਾਵਾ ਕਰ ਕੇ ਬਚਾ ਵੀ ਕਰ ਜਾਂਦੇ ਹਨ ਤੇ ਲੋਕ-ਸੇਵਾ ਦੇ ਮਾਰਗ ਤੇ ਵੀ ਤੁਰ ਪੈਂਦੇ ਹਨ। ਇਸ ਕੇਸ ਵਿਚ ਮਹਿਤਾਬ ਸਿੰਘ ਭਕੜੂਦੀ ਵਾਅਦਾ-ਮਾਫ਼ ਬਣ ਗਿਆ ਸੀ, ਪਰ ਉਸ ਨੇ ਆਪਣੀ ਗਵਾਹੀ ਵਿਚ ਕੇਵਲ ਓਹੀ ਵਾਕਿਆਤ ਦੱਸੇ, ਜੋ ਰਾਮ ਸਿੰਘ ਹਯਾਤਪੁਰੀ ਵਾਅਦਾ-ਮਾਫ਼ ਪਹਿਲਾਂ ਦਸ ਚੁਕਾ ਸੀ, ਹੋਰ ਵਧ ਕੁਝ ਵੀ ਨਹੀਂ ਦਸਿਆ ਅਤੇ ਫਿਰ ਰਿਹਾ ਹੋ ਕੇ ਕਿਸਾਨ-ਸਭਾ ਵਿਚ ਭਰਤੀ ਹੋ ਕੇ ਲੋਕ-ਸੇਵਾ ਦੇ ਕੰਮ ਵਿਚ ਜੁਟ ਪਿਆ। ਇਸੇ ਤਰ੍ਹਾ ਹਜ਼ਾਰਾ ਸਿੰਘ ਮੰਡੇਰ ਦੀ ਗੱਲ ਹੈ। ਉਹ ਪਹਿਲਾਂ ਤਾਂ ਬਿਆਨ ਦੇ ਬੈਠਾ ਪਰ ਮਗਰੋਂ ਪਛਤਾਵਾ ਕਰ ਕੇ ਜੱਜ ਦੇ ਸਾਹਮਣੇ ਆ ਕੇ ਮੁੱਕਰ ਗਿਆ। ਉਸ ਨੂੰ ੧੪ ਸਾਲ ਦੀ ਸਜ਼ਾ ਭੀ ਹੋ ਗਈ। ਦੂਜੇ ਸੰਸਾਰ-ਜੁੱਧ ਦੇ ਸਮੇਂ ਵੀ ਉਹ ਤਿੰਨ ਸਾਲ ਨਜ਼ਰ-ਬੰਦ ਰਿਹਾ ਤੇ ਸਾਮਰਾਜ ਵਿਰੁੱਧ ਘੋਲ ਵਿਚ ਸ਼ਾਮਲ ਰਿਹਾ। ਇਸੇ ਤਰ੍ਹਾਂ ਬਾਕੀ ਵਾਅਦਾ-ਮਾਫ਼ਾਂ ਲਈ ਵੀ ਪਛਤਾਵਾ ਕਰ ਕੇ ਆਪਣੇ ਇਸ ਕਾਲਖ਼ ਦੇ ਦਾਗ਼ ਨੂੰ ਧੋਣ ਦਾ ਮੈਦਾਨ ਖੁਲ੍ਹਾ ਹੈ। ਜੀਵਨ ਵਿਚ ਕਿਸੇ ਕਾਰਨ ਗ਼ਲਤੀ ਹੋ ਜਾਵੇ ਤਾਂ ਮਨੁੱਖ ਨੂੰ ਪਛਤਾਵਾ ਕਰ ਕੇ ਸਿੱਧੇ ਰਾਹ ਤੇ ਚਲਣ ਤੋਂ ਕਦੀ ਵੀ ਸ਼ਰਮ ਨਹੀਂ ਕਰਨੀ ਚਾਹੀਦੀ।

ਤੀਜੀ ਗੱਲ ਇਹ ਹੈ ਕਿ ਇਤਿਹਾਸ ਦੀ ਸੱਚਾਈ ਮੰਗ ਕਰਦੀ ਹੈ ਕਿ ਇਨਕਲਾਬੀ ਘੋਲ ਵਿਚ ਜਿਸ ਕਿਸੇ ਨੇ ਕਮਜ਼ੋਰੀ ਵਿਖਾਈ ਹੈ, ਉਹ ਵੀ ਜ਼ਾਹਰ ਹੋ ਜਾਣੀ ਚਾਹੀਦੀ ਹੈ ਤਾਂ ਜੁ ਜਨਤਾ ਖ਼ਬਰਦਾਰ ਹੋ ਜਾਵੇ। ਇਨ੍ਹਾਂ ਗੱਲਾਂ ਨੂੰ ਮੁਖ ਰੱਖ ਕੇ ਬੱਬਰ ਕੇਸ ਵਿਚ ਬਣੇ ਵਾਅਦਾ-

ਮਾਫ਼ਾਂ ਦੀ ਫਹਿਰਿਸਤ ਹੇਠਾ ਦਿੱਤੀ ਜਾਂਦੀ ਹੈ :

੧. ਗ੍ਰੰਥੀ ਅਮਰ ਸਿੰਘ ਕੋਟ ਬਾੜੇ ਖਾਂ ਜ਼ਿਲਾ ਗੁਜਰਾਂਵਾਲਾ।

੨. ਸੰਤ ਕਰਤਾਰ ਸਿੰਘ ਕੁਟੀਆ ਪ੍ਰਾਗਪੁਰ।

੩. ਕਰਤਾਰ ਸਿੰਘ ਬੂੜੇ ਬਾੜੀਆਂ।

੪. ਬਤਨ ਸਿੰਘ ਪੰਡੋਰੀ ਨਿਝਰਾਂ।

੫. ਬੇਲਾ ਸਿੰਘ ਪਲਾਹੀ।

੬. ਰਾਮ ਸਿੰਘ ਮੁਜ਼ਾਰਾ ਕਲਾਂ।

੭. ਤੁਫ਼ੈਲ ਮੁਹੰਮਦ ਪੰਡੋਰੀ ਨਿਝਰਾਂ।

੮. ਸਾਧੂ ਸਿੰਘ ਪ੍ਰਾਗਪੁਰ।

੯. ਰਾਮ ਸਿੰਘ ਹਯਾਤਪੁਰ।

੧੦. ਅਨੂਪ ਸਿੰਘ ਮਾਣਕੋ।

੧੧. ਮਲੂਕ ਸਿੰਘ ਪਲਾਹੀ।

੧੨. ਜਵੰਦ ਸਿੰਘ ਜੌਹਲ।

੧੩. ਬੇਲਾ ਸਿੰਘ ਪ੍ਰਾਗਪੁਰ।

੧੪. ਸੰਤ ਮਿੱਤ ਸਿੰਘ ਮਹੰਤ ਗੁਰਦਵਾਰਾ ਕਿਸ਼ਨਪੁਰ।

੧੫. ਕਿਰਪਾਲ ਸਿੰਘ ਮਲਕਪੁਰ ਜ਼ਿਲਾ ਰਾਵਲਪਿੰਡੀ।

੧੬. ਚੰਦਾ ਸਿੰਘ ਡੁਮੇਲੀ।

੧੭. ਮਹਿਤਾਬ ਸਿੰਘ ਉਰਫ਼ ਆਸਾ ਸਿੰਘ ਭਕੜੂਦੀ।

੧੮. ਬੰਤਾ ਸਿੰਘ ਬੋਪਾਰਾਏ।

੧੯. ਬੇਲਾ ਸਿੰਘ ਬੋਪਾਰਾਏ।

੨੦. ਹਜ਼ਾਰਾ ਸਿੰਘ ਮੰਡੇਰ।

੨੧. ਧੰਨਾ ਸਿੰਘ ਕੋਟਲੀ ਬਾਵਾ ਦਾਸ।

੨੨. ਹਜ਼ਾਰਾ ਸਿੰਘ ਵਲਦ ਇੰਦਰ ਸਿੰਘ ਮੰਡੇਰ ਅਦਾਲਤ ਵਿਚ ਜਾ ਕੇ ਪੁਲਸ ਦਾ ਕਹਿਣਾ ਮੰਨਣ ਤੋਂ ਇਨਕਾਰੀ ਹੋ ਗਿਆ, ਇਸ ਲਈ ਉਪਰ ਲਿਖੇ ਅਨੁਸਾਰ ੧੪ ਸਾਲ ਦੀ ਸਜ਼ਾ ਦਾ ਭਾਗੀ ਠਹਿਰਾਇਆ ਗਿਆ।

# ਸਤਵਾਂ ਕਾਂਡ

# ਬੱਬਰ ਲਹਿਰ ਦਾ ਮਕਸਦ ਤੇ ਪ੍ਰੋਗਰਾਮ

ਬੱਬਰ ਲਹਿਰ ਦਾ ਮਕਸਦ ਤੇ ਪ੍ਰੋਗਰਾਮ ਕੀ ਸੀ ? ਇਸ ਬਾਰੇ ਅਸੀਂ ਸਭ ਤੋਂ ਪਹਿਲਾਂ ਜੱਜ ਦੀ ਰਾਇ ਪੇਸ਼ ਕਰਦੇ ਹਾਂ।

ਬੱਬਰ ਅਕਾਲੀ ਸਾਜ਼ਸ਼ ਕੇਸ ਦਾ ਜੱਜ ਇਕ ਅੰਗਰੇਜ਼ ਸੀ ਤੇ ਬਰਤਾਨੀਆ ਦੀ ਸਾਮਰਾਜੀ ਮਸ਼ੀਨ ਦਾ ਇਕ ਪੁਰਜ਼ਾ ਸੀ । ਇਹ ਗੱਲ ਕੁਦਰਤੀ ਸੀ ਕਿ ਉਹ ਬੱਬਰ ਲਹਿਰ ਦੇ ਰੌਸ਼ਨ ਪਹਿਲੂ ਪੁਰ ਵਧ ਤੋਂ ਵਧ ਪਰਦਾ ਪਾਵੇ ਜਾਂ ਘੱਟ ਤੋਂ ਘੱਟ ਬਿਆਨ ਕਰੇ; ਪਰ ਫੇਰ ਭੀ ਉਸ ਨੂੰ ਆਪਣੇ ਫ਼ੈਸਲੇ ਵਿਚ ਕਈ ਅਜਿਹੀਆਂ ਪੰਗਤੀਆਂ ਲਿਖਣੀਆਂ ਪਈਆਂ ਜੋ ਬੱਬਰ-ਲਹਿਰ ਦੀ ਮਹਾਨਤਾ ਤੇ ਹਕੀਕਤ ਨੂੰ ਰੌਸ਼ਨੀ ਵਿਚ ਲਿਆਉਂਦੀਆਂ ਹਨ। ਉਨ੍ਹਾਂ ਵਿਚੋਂ ਕੁਝ ਕੁ ਪੰਗਤੀਆਂ ਅਸੀਂ ਇਸ ਲਈ ਹੇਠਾਂ ਦਰਜ ਕਰਦੇ ਹਾਂ ਤਾਂ ਜੁ ਬੱਬਰ ਲਹਿਰ ਨਾਲ ਅਸਹਿਮਤ ਅਨਸਰ ਨੂੰ (ਜੋ ਸਾਡੀ ਲਿਖਤ ਨੂੰ ਕੁਝ ਇਕ-ਪੱਖੀ ਖ਼ਿਆਲ ਕਰੇਗਾ) ਅਸਲੀਅਤ ਸਮਝਣ ਵਿਚ ਸਹਾਇਤਾ ਮਿਲ ਸਕੇ ।

ਅਰੰਭ ਵਿਚ ਬੱਬਰਾਂ ਦਾ ਮਕਸਦ ਯਰਕਾਊ ਨਹੀਂ ਸੀ, ਸਗੋਂ ਉਹ ਹਥਿਆਰ ਇਕੱਠੇ ਕਰਕੇ, ਫ਼ੌਜੀਆਂ ਤੇ ਕਿਸਾਨਾਂ ਵਿਚ ਹਕੂਮਤ ਵਿਰੁੱਧ ਪਰਚਾਰ ਕਰ ਕੇ, ਜਨਤਕ ਇਨਕਲਾਬ ਵਲ ਵਧਣਾ ਚਾਹੁੰਦੇ ਸਨ । ਭਾਵੇਂ ਕਈ ਕਾਰਨਾਂ ਕਰ ਕੇ ਉਸ ਵੇਲੇ ਇਸ ਮਕਸਦ ਵਿਚ ਕਾਮਯਾਬ ਨਹੀਂ ਸੀ ਹੋ ਸਕਦੇ ਅਤੇ ਇਸ ਲਈ ਇਹ ਲਹਿਰ ਯਰਕਾਊ-ਪਣੇ ਦੀ ਪਟੜੀ ਉਪਰ ਚੜ੍ਹਦੀ ਗਈ ਸੀ, ਪਰ ਜਿਸ ਮਕਸਦ ਨੂੰ ਲੈ ਕੇ ਇਸ

ਲਹਿਰ ਦਾ ਮੁੱਢ ਬੰਨ੍ਹਿਆ ਗਿਆ ਉਸ ਬਾਰੇ ਕਿਸੇ ਨੂੰ ਸ਼ੱਕ ਨਹੀਂ ਰਹਿਣਾ ਚਾਹੀਦਾ। ਜੱਜ ਆਪਣੇ ਫ਼ੈਸਲੇ ਵਿਚ ਇਸ ਤਰ੍ਹਾਂ ਲਿਖਦਾ ਹੈ :

"ਬੱਬਰ ਜੱਥੇ ਦਾ ਮਕਸਦ ਇਹ ਸੀ ਕਿ ਪੈਸਾ ਅਤੇ ਹਥਿਆਰ ਇਕੱਠੇ ਕੀਤੇ ਜਾਣ। ਹਿੰਦੁਸਤਾਨੀ ਫ਼ੌਜ ਅਤੇ ਖ਼ਾਸ ਕਰਕੇ ਉਸ ਦੇ ਸਿੱਖ ਹਿੱਸੇ ਵਿਚ ਹਕੂਮਤ ਵਿਰੁੱਧ ਬੇਵਫ਼ਾਈ ਦਾ ਜਜ਼ਬਾ ਭਰਿਆ ਜਾਏ ਅਤੇ ਜਦੋਂ ਹਾਲਤਾਂ ਪੱਕ ਜਾਵਣ ਤੇ ਲੋਕੀਂ ਤਿਆਰ ਹੋ ਜਾਣ ਤਾਂ ੧੮੫੭ ਦੇ ਗ਼ਦਰ ਵਾਂਗ ਇਨਕਲਾਬ ਕੀਤਾ ਜਾਏ।" [ਸਫ਼ਾ ੩

"ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਇਹ ਸਾਜ਼ਸ਼, ਜਿਸ ਦਾ ਮੁੱਢ ੧੯੨੧ ਦੇ ਅਖ਼ੀਰ ਜਾਂ ੧੯੨੨ ਦੇ ਅਰੰਭ ਵਿਚ ਬੱਝਾ, ਕੇਵਲ ਇਨਕਲਾਬ ਕਰਨ ਦੇ ਮਕਸਦ ਨਾਲ ਜੱਥੇਬੰਦ ਕੀਤੀ ਗਈ ਸੀ ਤੇ ਸ਼ੁਰੂ ਸ਼ੁਰੂ ਵਿਚ ਝੋਲੀਚੁਕਾਂ ਨੂੰ ਕਤਲ ਕਰਨ ਦਾ ਕੋਈ ਵਿਚਾਰ ਨਹੀਂ ਸੀ।"

[ਸਫ਼ਾ ੧੩੯

ਅਸੈਸਰ ਲਿਖਦੇ ਹਨ, "ਬੱਬਰ ਲੀਡਰ ਹਕੂਮਤ ਵਿਰੁੱਧ ਨਫ਼ਰਤ ਫੈਲਾਉਣ, ਬਗ਼ਾਵਤ ਖੜੀ ਕਰਨ, ਬਰਤਾਨਵੀ ਹਕੂਮਤ ਨੂੰ ਹਿੰਦੁਸਤਾਨ ਵਿਚੋਂ ਬਾਹਰ ਕੱਢਣ, ਹਿੰਦੁਸਤਾਨ ਵਿਚ ਸਵਰਾਜ ਤੇ ਪੰਜਾਬ ਵਿਚ ਸਿਖ ਰਾਜ ਸਥਾਪਤ ਕਰਨ ਦੇ ਮਕਸਦ ਨਾਲ ਪਿੰਡਾਂ ਵਿਚ ਬਾਗ਼ੀਆਨਾ ਤਕਰੀਰਾਂ ਕਰਦੇ ਅਤੇ ਭੜਕਾਊ ਨਜ਼ਮਾਂ ਪੜ੍ਹਦੇ ਫਿਰਨ ਲੱਗੇ।"

[ਸਫ਼ਾ ੩੧

ਜੱਜ ਲਿਖਦਾ ਹੈ : "ਭੜਕਾਊ ਤਕਰੀਰਾਂ ਅਤੇ ਇਨਕਲਾਬੀ ਪਰਚੇ ਛਾਪ ਕੇ, ਵੰਡ ਕੇ ਹਕੂਮਤ ਵਿਰੁੱਧ ਇਕ ਭਾਰੀ ਮੁਹਿੰਮ ਛੇੜੀ ਗਈ। ਇਨ੍ਹਾਂ ਤਰੀਕਿਆਂ ਨਾਲ ਇਹ ਸਾਜ਼ਸ਼ੀ, ਗੌਰਮਿੰਟ ਵਿਰੁੱਧ ਨਫ਼ਰਤ ਤੇ ਗੁੱਸਾ ਪੈਦਾ ਕਰ ਕੇ, ਫੰਡ ਤੇ ਹਥਿਆਰ ਜਮ੍ਹਾਂ ਕਰ ਕੇ ਅਤੇ ਹੋਰਨਾਂ ਲੋਕਾਂ ਨੂੰ ਆਪਣੀਆਂ ਬਗ਼ਾਵਤੀ ਸਰਗਰਮੀਆਂ ਨਾਲ ਸਹਿਮਤ ਕਰਨਾ ਚਾਹੁੰਦੇ ਸਨ, ਅਤੇ ਨਾਲੋ ਨਾਲ ਅਜਿਹਾ ਤਹਿਕਾ ਬਿਠਾਉਣਾ ਚਾਹੁੰਦੇ ਸਨ, ਜਿਸ ਨਾਲ ਗੌਰਮਿੰਟ ਦੇ ਵਫ਼ਾਦਾਰਾਂ ਤੇ ਮਦਦਗਾਰਾਂ ਦੇ ਸਾਹ ਸੁਕ ਜਾਣ, ਤਾਂ ਜੁ ਲਹਿਰ ਨੂੰ ਦਬਾਉਣ ਜਾਂ ਰੋਕਣ ਦੀਆਂ

ਸਰਕਾਰੀ ਕੋਸ਼ਸ਼ਾਂ ਨਕਾਰਾ ਹੋ ਜਾਣ ।" [ਸਫ਼ਾ ੩

"ਜਦ ਮੈਂ ਸੰਤਾ ਸਿੰਘ ਨੂੰ ਪੁਛਿਆ ਕਿ ਕਿਸ਼ਨ ਸਿੰਘ ਦੀਆਂ ਤਕਰੀਰਾਂ ਪਿਛੇ ਮਕਸਦ ਕੀ ਸੀ ਤਾਂ ਉਸ ਨੇ ਦਸਿਆ ਕਿ ਕਿਸ਼ਨ ਸਿੰਘ ਅਤੇ ਉਸ ਦੇ ਸਾਥੀਆਂ ਨੇ (ਜਿਨ੍ਹਾਂ ਵਿਚ ਉਹ ਖ਼ੁਦ ਆਪ ਭੀ ਸ਼ਾਮਲ ਹੈ) ਕਈ ਵਾਰ ਫ਼ੈਸਲਾ ਕੀਤਾ ਸੀ ਕਿ ਗੌਰਮਿੰਟ ਵਿਰੁੱਧ ਤਕਰੀਰਾਂ ਕੀਤੀਆਂ ਜਾਣ, ਝੋਲੀਚੁਕਾਂ ਨੂੰ ਡਰਾਇਆ ਧਮਕਾਇਆ ਜਾਏ ਅਤੇ ਫੇਰ ਬਗ਼ਾਵਤ ਕੀਤੀ ਜਾਏ। ਉਨ੍ਹਾਂ ਨੂੰ ਇਹ ਉਮੀਦ ਸੀ ਕਿ ਸਿਖ ਰਜਮੈਂਟਾਂ ਕਾਬੂ ਤੋਂ ਬਾਹਰ ਹੋ ਜਾਣਗੀਆਂ ਅਤੇ ਗੜਬੜ ਪੈ ਜਾਏਗੀ।" [ਸਫਾ ੧੩੮

## ਅਖ਼ਬਾਰ ਤੇ ਪਰਚਾਰ ਬਾਰੇ

ਇਹ ਗੱਲ ਸਾਫ਼ ਹੈ ਕਿ ਬੱਬਰ-ਲਹਿਰ ਥੋੜੇ ਜਿਹੇ ਬੱਬਰਾਂ ਵਲੋਂ ਨਿਰੇ-ਪੁਰੇ ਕੁਝ ਕਤਲ ਕਰਨ ਦੀ ਸਾਜ਼ਸ਼ ਨਹੀਂ ਸੀ, ਸਗੋਂ ਇਹ ਇਕ ਅਜਿਹੀ ਲਹਿਰ ਸੀ ਜਿਸ ਦੇ ਆਗੂ ਸ਼ਾਂਤਮਈ ਦੀ ਨੀਤੀ ਨੂੰ ਤਿਆਗ ਕੇ ਜਨਤਾ ਅਤੇ ਫ਼ੌਜ ਦਾ ਮਿਲਵਾਂ ਐਕਸ਼ਨ ਕਰਨਾ ਚਾਹੁੰਦੇ ਸਨ । ਉਨ੍ਹਾਂ ਨੇ ਤਕਰੀਰਾਂ ਤੇ ਅਖ਼ਬਾਰਾਂ ਰਾਹੀਂ ਜਨਤਾ ਨੂੰ ਫ਼ਿਰਕੂ ਭਿੰਨ-ਭੇਦ ਛੱਡ ਕੇ ਇਕ-ਮੁੱਠ ਹੋ ਕੇ ਬਗ਼ਾਵਤ ਕਰਨ ਵਾਸਤੇ ਤਿਆਰ ਹੋਣ ਦੀਆਂ ਅਪੀਲਾਂ ਕੀਤੀਆਂ। ਜੱਜ ਲਿਖਦਾ ਹੈ :

"੨੦ ਅਗਸਤ ੧੯੨੨ ਤੋਂ ੨੧ ਮਈ ੧੯੨੩ ਤਕ ੧੫ ਪਰਚੇ ਛਾਪੇ ਗਏ... ਲੇਖਾਂ ਦੀ ਜ਼ਬਾਨ ਖਰ੍ਹਵੀ, ਪਰ ਜਨਤਾ ਨੂੰ ਅਪੀਲ ਕਰਨ ਵਾਲੀ ਹੈ । ਹਰ ਇਕ ਪਰਚੇ ਦਾ ਲਹਿਜਾ ਬਾਗ਼ੀਆਨਾ ਅਤੇ ਭੜਕਾਊ ਹੈ । ਫ਼ਰੰਗੀਆਂ ਨੂੰ ਤੇ ਸਰਕਾਰ ਨੂੰ ਸਖ਼ਤ ਬੁਰਾ-ਭਲਾ ਆਖਿਆ ਗਿਆ ਹੈ। ਕੁਝ ਸਰਕਾਰੀ ਅਫ਼ਸਰਾਂ ਦੀ ਤਾਂ ਬਹੁਤ ਮਿੱਟੀ ਪੁੱਟੀ ਗਈ ਹੈ। ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਨੂੰ ਇਕ-ਮੁੱਠ ਹੋਣ ਤੇ ਬਗ਼ਾਵਤ ਜੱਥੇਬੰਦ ਕਰਨ, ਤਲਵਾਰ ਧੂਣ, ਖ਼ੰਜਰ ਉਠਾਣ, ਜ਼ਾਲਮਾਂ ਦਾ ਸਿਰ ਲਾਹ ਦੇਣ, ਥਾਣੇ ਤੇ ਖ਼ਜ਼ਾਨੇ ਲੁਟ-ਪੁਟ ਕੇ ਅੱਗ ਲਾ ਦੇਣ ਅਤੇ ਰੇਲਵੇ ਲਾਈਨਾਂ ਨੂੰ ਉਡਾ ਦੇਣ ਦੀ ਅਪੀਲ ਕੀਤੀ ਗਈ ਹੈ ।

ਪਲਟਣਾਂ ਨੂੰ ਹਥਿਆਰ ਆਦਿ ਕਾਬੂ ਕਰ ਕੇ ਲਹਿਰ ਨਾਲ ਸ਼ਾਮਲ ਹੋਣ ਦਾ ਸੱਦਾ ਦਿੱਤਾ ਗਿਆ ਹੈ। ਸਰਕਾਰ ਦੇ ਖ਼ੈਰਖ਼ਾਹਾਂ ਨੂੰ ਟੋਡੀ ਤੇ ਝੋਲੀਚੁਕ ਦਸਦਿਆਂ ਹੋਇਆਂ, ਅਗੇ ਚੱਲ ਕੇ, ਲਿਖਿਆ ਹੈ ਕਿ ਇਹ ਇਨਾਮਾਂ ਖ਼ਾਤਰ ਭੱਜੇ ਫਿਰਦੇ ਹਨ। ਬੱਬਰਾਂ ਨੂੰ ਚਾਹੀਦਾ ਹੈ, ਇਹਨਾਂ ਨੂੰ ਛੇਤੀ ਇਨਾਮ ਦੇ ਦੇਣ। ਸ਼ਾਂਤਮਈ ਨੇ ਮੁਲਕ ਨੂੰ ਤਬਾਹ ਕਰ ਛਡਿਆ ਹੈ, ਪਰ ਇਹ ਸਿਖ-ਸੁਭਾ ਦੇ ਮਾਫ਼ਕ ਨਹੀਂ। ਇਸ ਨੂੰ ਛੱਡ ਕੇ ਹਥਿਆਰੀਂ ਉੱਤਰੋ। ਬੱਬਰ ਉਹੀ ਹੈ ਜੋ ....."

[ਸਫ਼ਾ ੬੧

## ਕਤਲ ਕਿਉਂ ਸ਼ੁਰੂ ਹੋਏ ?

ਜੱਜ ਲਿਖਦਾ ਹੈ :

"ਮੈਂ ਇਹ ਮੰਨਦਾ ਹਾਂ ਕਿ ਸ਼ੁਰੂ ਵਿਚ ਝੋਲੀਚੁਕਾਂ ਦੇ ਕਤਲਾਂ ਦਾ ਕੋਈ ਇਰਾਦਾ ਨਹੀਂ ਸੀ, ਪਰ ਮਲੂਮ ਹੁੰਦਾ ਹੈ ਕਿ ਇਹ ਇਰਾਦਾ ਜ਼ਰੂਰ ਸੀ ਕਿ ਜੇ ਇਹਨਾਂ ਲੋਕਾਂ ਨੇ ਬੱਬਰਾਂ ਦੇ ਪਲੈਨਾਂ ਅਤੇ ਸਰਗਰਮੀਆਂ ਵਿਚ ਰੋੜੇ ਅਟਕਾਏ ਤਾਂ ਇਹਨਾਂ ਦਾ ਸੁਧਾਰ ਕੀਤਾ ਜਾਏਗਾ। ਪਹਿਲਾਂ ਇਹਨਾਂ ਨੂੰ ਤਾੜਨਾ ਕੀਤੀ ਗਈ ਅਤੇ ਧਮਕਾਇਆ ਗਿਆ। ਕੇਵਲ ਇਸ ਲਈ ਨਹੀਂ ਕਿ ਕਿਸ਼ਨ ਸਿੰਘ, ਕਰਮ ਸਿੰਘ ਅਤੇ ਹੋਰ ਮਫ਼ਰੂਰ ਗ੍ਰਿਫ਼ਤਾਰੀਆਂ ਤੋਂ ਆਪਣਾ ਬਚਾਉ ਕਰ ਸਕਣ, ਸਗੋਂ ਇਸ ਲਈ ਭੀ ਕਿ ਉਹ ਆਪਣੇ ਖ਼ਾਸ ਕਿਸਮ ਦੇ ਪ੍ਰਾਪੇਗੰਡੇ ਲਈ ਖੁਲ੍ਹਾ ਮੈਦਾਨ ਪੈਦਾ ਕਰ ਸਕਣ।"

[ਸਫ਼ਾ ੧੩੫

ਜਦ ੧੯੨੧ ਦੇ ਅਖ਼ੀਰ ਵਿਚ ਇਹ ਸਾਜ਼ਸ਼ ਹੋਂਦ ਵਿਚ ਆਈ ਤਾਂ ਇਸ ਦਾ ਖ਼ਾਸ ਅਤੇ ਵੱਡਾ ਖ਼ਾਸਾ ਫ਼ੌਜਾਂ ਨੂੰ ਬਗ਼ਾਵਤ ਕਰਨ ਲਈ ਉਭਾਰਨਾ ਤੇ ਇਨਕਲਾਬ ਲਿਆਉਣਾ ਸੀ। ਪਰ ਜਦੋਂ ਬੱਬਰਾਂ ਨੇ ਇਸ ਮਕਸਦ ਵਾਸਤੇ ਕੰਮ ਸ਼ੁਰੂ ਕੀਤਾ ਤਾਂ ਛੇਤੀ ਹੀ ਦੇਖਿਆ ਕਿ ਰਸਤਾ ਸਿੱਧਾ ਤੇ ਸਾਫ਼ ਨਹੀਂ ਹੈ। ਉਨ੍ਹਾਂ ਦੀਆਂ ਸਰਗਰਮੀਆਂ ਵਿਚ ਝੋਲੀਚੁਕ ਰੋਕਾਂ ਪਾ ਰਹੇ ਸਨ। ਪੈਸੇ ਦੀ ਭੀ ਲੋੜ ਸੀ। ਇਸ ਲਈ ਉਨ੍ਹਾਂ ਨੇ ਆਪਣਾ ਤਹਿਕਾ ਬਿਠਾਉਣ ਲਈ ਪਹਿਲਾਂ ਇਨ੍ਹਾਂ ਝੋਲੀਚੁਕਾਂ

ਨੂੰ ਖੁਲ੍ਹੀਆਂ ਧਮਕੀਆਂ ਦਿੱਤੀਆਂ । ਪਰ ਜਦ ਇਹਨਾਂ ਦਾ ਅਸਰ ਨਾ ਹੋਇਆ ਤਾਂ ਉਨ੍ਹਾਂ ਨੂੰ ਲੁਟਣਾ ਤੇ ਕਤਲ ਕਰਨਾ ਅਰੰਭ ਕੀਤਾ ਗਿਆ । ਇਸ ਤਰ੍ਹਾਂ ਆਪਣੀਆਂ ਸਰਗਰਮੀਆਂ ਵਾਸਤੇ ਸਾਫ਼ ਤੇ ਅਰੋਕ ਮੈਦਾਨ ਹਾਸਲ ਕਰਨ ਵਾਸਤੇ ਸਾਜ਼ਸ਼ ਦਾ ਇਨਕਲਾਬੀ ਪਹਿਲੂ ਪਿੱਛੇ ਪਾ ਦਿੱਤਾ ਗਿਆ ।"

[ਸਫ਼ਾ ੧੩੫

"ਅਸੀਂ ਦੇਖਦੇ ਹਾਂ ਕਿ ਝੋਲੀਚੁਕਾਂ ਨਾਲ ਸਿਝਣ ਦਾ ਪਲੈਨ ਸਾਜ਼ਸ਼ ਦੇ ਸ਼ੁਰੂ ਵਿਚ ਹੀ ਸੀ; ਪਰ ਪਹਿਲਾਂ ਮਾਰਨ ਦਾ ਨਹੀਂ ਸੀ, ਕੇਵਲ ਉਹਨਾਂ ਨੂੰ ਧਮਕਾਣ, ਤਾੜਨਾ ਕਰਨ ਅਤੇ ਕੁਟ-ਮਾਰ ਤਕ ਹੀ ਸੀ । ਪਰ ਜਦ ਇਹ ਪਲੈਨ ਬੇਅਰਥ ਸਾਬਤ ਹੋਇਆ ਤਾਂ ਅਗੇ ਚਲ ਕੇ ਫ਼ੈਸਲਾ ਕੀਤਾ ਗਿਆ ਕਿ ਹੁਣ ਬਹੁਤਾ ਸਮਾਂ ਗਵਾਏ ਬਿਨਾਂ ਕੋਈ ਸਖ਼ਤ ਕਦਮ ਉਠਾਇਆ ਜਾਏ । ਸੋ ਝੋਲੀਚੁਕਾਂ ਨੂੰ ਲੁਟਣ ਅਤੇ ਕਤਲ ਕਰਨ ਦਾ ਪ੍ਰੋਗਰਾਮ ਧਾਰਨ ਕੀਤਾ ਗਿਆ ।"

[ਸਫ਼ਾ ੧੩੫

ਬੱਬਰ-ਲਹਿਰ ਦੇ ਮਕਸਦ ਤੇ ਪ੍ਰੋਗਰਾਮ ਬਾਰੇ ਉਪਰ ਅਸਾਂ ਨੇ ਮੁਕੱਦਮਾ ਸੁਣਨ ਵਾਲੇ ਜੱਜ-ਫ਼ੈਸਲੇ ਵਿਚੋਂ ਹਵਾਲੇ ਦਿੱਤੇ ਹਨ । ਕਈ ਕਹਿਣਗੇ, ਜੱਜ ਨੇ ਸ਼ਾਇਦ ਇਹ ਗੱਲਾਂ ਦੋਸ਼ ਸਿੱਧ ਕਰਨ ਲਈ ਵਧਾ ਕੇ ਲਿਖੀਆਂ ਹਨ, ਪਰ ਨਹੀਂ, "ਬੱਬਰ-ਦੁਆਬੇ" ਖ਼ੁਫ਼ੀਆ ਅਖ਼ਬਾਰ ਵਿਚ ਅਤੇ ਬੱਬਰ ਲੀਡਰ ਆਪਣੇ ਵਖਿਆਨਾਂ ਵਿਚ ਇਹੋ ਗੱਲਾਂ ਕਹਿੰਦੇ ਸਨ । ਇਹ ਠੀਕ ਹੈ ਕਿ ਸਮੇਂ ਤੇ ਹਾਲਾਤ ਦੀਆਂ ਮਜਬੂਰੀਆਂ ਨੇ ਲਹਿਰ ਨੂੰ ਇਨਕਲਾਬ ਵਲ ਵਧਣ ਦੀ ਥਾਂ ਰਾਜਸੀ ਕਤਲਾਂ ਤੇ ਡਾਕਿਆਂ ਵਿਚ ਉਲਝਾ ਦਿੱਤਾ, ਜਿਸ ਕਰਕੇ ਇਹ ਲਹਿਰ ਆਪਣਾ ਅਸਲੀ ਮਕਸਦ ਪ੍ਰਾਪਤ ਕਰਨ ਵਿਚ ਸਫ਼ਲ ਨਹੀਂ ਹੋ ਸਕੀ । ਪਰ ਇਸ ਦਾ ਮਕਸਦ ਸਪੱਸ਼ਟ ਹੈ ।



# ਅਠਵਾਂ ਕਾਂਡ

# ਜੇਲ੍ਹਾਂ ਵਿਚ ਘੋਲ

ਜੇਲ੍ਹ ਦੀ ਖ਼ੁਰਾਕ ਬਾਰੇ ਕੁਝ ਪਿਛੇ ਭੀ ਦੱਸ ਆਏ ਹਾਂ । ਉਸ ਵੇਲੇ ਜੋ ਰੋਟੀ ਮਨਜ਼ੂਰ ਸੀ ਉਸ ਵਿਚ ਅੱਧੀ ਕਣਕ ਤੇ ਅੱਧੇ ਛੋਲੇ ਹੁੰਦੇ ਸਨ । ਪਰ ਇਹ ਮਿੱਸੀ ਰੋਟੀ ਭੀ ਨਹੀਂ ਸੀ ਮਿਲਦੀ, ਮਿਲਦੀ ਕੇਵਲ ਛੋਲਿਆਂ ਦੀ ਹੀ ਸੀ । ਉਸ ਵਿਚ ਭੀ ਮਿੱਟੀ ਮਿਲਾ ਕੇ ਦਿੱਤੀ ਜਾਂਦੀ ਸੀ । ਇਸ ਤਰ੍ਹਾਂ ਬਚਾਇਆ ਹੋਇਆ ਅਨਾਜ ਜੇਲ੍ਹ-ਅਫ਼ਸਰ ਹਜ਼ਮ ਕਰ ਜਾਂਦੇ ਸਨ । ਰੋਟੀ ਦਾ ਧੂੜਾ ਝਾੜਨ ਦੀ ਕੋਸ਼ਸ਼ ਕਰੋ ਤਾਂ ਰੋਟੀ ਨਿੱਕੇ ਨਿੱਕੇ ਟੁਕੜੇ ਹੋ ਕੇ ਡਿੱਗ ਪੈਂਦੀ ਸੀ ਤੇ ਹੱਥ ਖ਼ਾਲੀ ਰਹਿ ਜਾਂਦਾ ਸੀ । ਦਾਲ-ਸਬਜ਼ੀ ਦਾ ਭੀ ਅੱਲਾ ਹੀ ਬੇਲੀ ਸੀ । ਇਥੋਂ ਤਕ ਕਿ ਖ਼ੁਰਾਕ ਵਲ ਦੇਖਣ ਨੂੰ ਭੀ ਰੂਹ ਨਹੀਂ ਸੀ ਕਰਦਾ ।

ਕਪੜਿਆਂ ਦਾ ਇਹ ਹਾਲ ਸੀ ਕਿ ਲੰਡੀਆਂ ਬਾਹਾਂ ਵਾਲਾ ਕੁੜਤਾ ਮਿਲਦਾ ਸੀ । ਸਿੱਖਾਂ ਨੂੰ ਇਕ ਕੱਛਾ ਅਤੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਗੋਡਿਆਂ ਤੀਕ ਉੱਚਾ ਇਕ ਪਜਾਮਾ, ਜਿਸ ਨੂੰ ਤੰਬੀ ਆਖਿਆ ਜਾਂਦਾ ਸੀ । ਤੇੜ ਬੰਨ੍ਹ ਕੇ ਨ੍ਹਾਉਣ ਵਾਸਤੇ ਸਾਫ਼ਾ ਨਹੀਂ ਸੀ ਦਿੱਤਾ ਜਾਂਦਾ । ਇਕ ਕੱਛੇ ਜਾਂ ਤੰਬੀ ਨਾਲ ਨ੍ਹਾਣਾ-ਧੋਣਾ ਮੁਸ਼ਕਲ ਸੀ । ਨੰਗੇ ਹੋ ਕੇ ਨ੍ਹਾਵੋ ਜਾਂ ਗਿੱਲਾ ਪਹਿਨ ਰਖੋ, ਇਸ ਤੋਂ ਸਿਵਾ ਕੋਈ ਚਾਰਾ ਨਹੀਂ ਸੀ । ਇਸ ਵਾਸਤੇ ਕਈ ਕਈ ਦਿਨ ਤਕ ਇਸ਼ਨਾਨ ਨਹੀਂ ਸੀ ਕੀਤਾ ਜਾਂਦਾ । ਆਮ ਕੈਦੀ ਆਪਣੇ ਵਿਛੌਣੇ ਦੇ ਕੰਬਲਾਂ ਨੂੰ ਹੀ ਤੇੜ ਬੰਨ੍ਹ ਕੇ ਨ੍ਹਾਤਾ ਕਰਦੇ ਸਨ ।

ਦਸਤਾਰ ਉੱਕੀ ਹੀ ਨਹੀਂ ਸੀ ਮਿਲਦੀ । ਸਾਬਣ ਭੀ ਨਹੀਂ ਸੀ ਦਿੱਤਾ ਜਾਂਦਾ । ਕੇਵਲ ਸਿੱਖਾਂ ਨੂੰ ਹਫ਼ਤੇ ਪਿਛੋਂ ਛੇ ਰੀਠੇ ਕੇਸੀ ਇਸ਼ਨਾਨ ਕਰਨ ਵਾਸਤੇ ਮਿਲਿਆ ਕਰਦੇ ਸਨ । ਇਕ ਤੋਲਾ ਤੇਲ ਸਰ੍ਹੋਂ ਦਾ

ਮਨਜ਼ੂਰ ਸੀ, ਪਰ ਇਹ ਭੀ ਮਸਾਂ ਅੱਠ ਜਾਂ ਨੌਂ ਮਾਸੇ ਹੀ ਮਿਲਦਾ ਸੀ।

## ਮੁਸ਼ੱਕਤ

ਬੰਬਾ (ਗੇੜ ਕੇ ਪਾਣੀ ਕੱਢਣਾ), ਖਰਾਸ, ਕੋਹਲੂ, ਮੁੰਜ-ਕੁਟਾਈ ਅਤੇ ਚੱਕੀ ਆਦਿ ਆਮ ਮੁਸ਼ੱਕਤਾਂ ਸਨ । ਇਹ ਸਭ ਕੰਮ ਕੈਦੀਆਂ ਨੂੰ ਪਸ਼ੂਆਂ ਵਾਂਗ ਜੁੜ ਕੇ ਕਰਨੇ ਪੈਂਦੇ ਸਨ। ਜਿਹੜਾ ਇਨਕਾਰੀ ਹੁੰਦਾ, ਉਸ ਨੂੰ ਡੰਡਾ-ਬੇੜੀ, ਕੋਠੀ-ਬੰਦ ਅਤੇ ਟਾਟ-ਵਰਦੀ ਵਰਗੀਆਂ ਸਖ਼ਤ ਸਜ਼ਾਵਾਂ ਮਿਲਦੀਆਂ ਸਨ । ਉਮਰ ਕੈਦੀਆਂ ਨੂੰ ਤਾਂ ਹਰ ਵੇਲੇ ਬੇੜੀ ਲੱਗੀ ਰਹਿੰਦੀ ਸੀ। ਉਨ੍ਹਾਂ ਦੀ ਉੜਦੀ ਭੀ ਲਗਦੀ ਸੀ, ਭਾਵ ਉਨ੍ਹਾਂ ਨੂੰ ਰਾਤ ਨੂੰ ਹਰ ਰੋਜ਼ ਨਵੀਂ ਥਾਂ ਭੇਜਿਆ ਜਾਂਦਾ ਸੀ।

## ਫਾਂਸੀ ਵਾਲਿਆਂ ਦੀ ਭੁੱਖ-ਹੜਤਾਲ

ਇਹ ਰਿਵਾਜ ਜਾਰੀ ਸੀ ਕਿ ਫਾਂਸੀ ਲੱਗਣ ਵਾਲੇ ਸਿਖ ਕੈਦੀਆਂ ਪਾਸ ਕੱਛਾ ਨਹੀਂ ਸੀ ਰਹਿਣ ਦਿੱਤਾ ਜਾਂਦਾ। ਇਨ੍ਹਾਂ ਨੂੰ ਭੀ ਬਿਨਾਂ ਨਾਲਿਓਂ ਤੰਬੀ ਹੀ ਦਿੱਤੀ ਜਾਂਦੀ ਸੀ। ਇਸ ਸਲੂਕ ਵਿਰੁਧ ਫਾਂਸੀ ਵਾਲਿਆਂ ਨੇ ਭੁੱਖ ਹੜਤਾਲ ਕਰ ਦਿੱਤੀ, ਜੋ ਚੌਦ੍ਹਾਂ ਦਿਨ ਜਾਰੀ ਰਹੀ। ਆਖ਼ਰ ਹਕੂਮਤ ਨੇ ਫ਼ਾਂਸੀ ਵਾਲੇ ਸਿਖ ਕੈਦੀਆਂ ਨੂੰ ਕੱਛਾ ਅਤੇ ਪਗੜੀ ਦੇਣ ਦਾ ਫ਼ੈਸਲਾ ਕਰ ਦਿੱਤਾ। ਇਸ ਪੁਰ ਇਹ ਭੁੱਖ-ਹੜਤਾਲ ਖ਼ਤਮ ਹੋ ਗਈ।

## ਲਾਹੌਰ-ਜੇਲ੍ਹ ਦੀ ਭੁੱਖ-ਹੜਤਾਲ

ਜੇਲ੍ਹ ਦੀ ਹਾਲਤ ਅਸਹਿ ਸੀ, ਜਿਸ ਦੇ ਸੁਧਾਰ ਦਾ ਕੋਈ ਰਸਤਾ ਨਜ਼ਰ ਨਹੀਂ ਸੀ ਆਉਂਦਾ। ਅਖ਼ੀਰ ਤੰਗ ਆ ਕੇ ਬੱਬਰਾਂ ਨੇ ੨੯ ਅਪਰੈਲ ੧੯੨੫ ਨੂੰ ਭੁੱਖ-ਹੜਤਾਲ ਕਰ ਦਿੱਤੀ । ਇਹ ਭੁੱਖ-ਹੜਤਾਲ ਡੇਢ ਮਹੀਨਾ ਜਾਰੀ ਰਹੀ। ਬਾਹਰ ਭੀ ਇਸ ਦੇ ਹੱਕ ਵਿਚ ਕਾਫ਼ੀ ਪਰਚਾਰ ਹੋ ਗਿਆ । ਸਰਦਾਰ ਬੂਟਾ ਸਿੰਘ ਸ਼ੇਖ਼ੂਪੁਰੀਏ ਨੇ, ਜੋ ਪੰਜਾਬ ਕੌਂਸਲ ਦੇ ਮੈਂਬਰ ਸਨ, ਬੱਬਰਾਂ ਪਾਸ ਆ ਕੇ ਅਪੀਲ ਕੀਤੀ

ਕਿ ਭੁੱਖ-ਹੜਤਾਲ ਛੱਡ ਦਿੱਤੀ ਜਾਏ। ਉਹਨਾਂ ਨੇ ਵਾਅਦਾ ਕੀਤਾ ਕਿ ਉਹ ਇਸ ਮਾਮਲੇ ਨੂੰ ਕੌਂਸਲ ਵਿਚ ਰਖਣਗੇ ਅਤੇ ਜੇਲ੍ਹ ਦੀ ਹਾਲਤ ਸੁਧਾਰਨ ਦਾ ਯਤਨ ਕਰਨਗੇ। ਉਹਨਾਂ ਨੇ ਕੁਝ ਚਿਰ ਹੋਰ ਇੰਤਜ਼ਾਰ ਕਰਨ ਦਾ ਮਸ਼ਵਰਾ ਦਿੱਤਾ। ਆਪ ਦੇ ਭਰੋਸਾ ਦਿਵਾਉਣ ਪੁਰ ਬੱਬਰਾਂ ਨੇ ਭੁੱਖ-ਹੜਤਾਲ ਛੱਡ ਦਿੱਤੀ।

ਭੁੱਖ-ਹੜਤਾਲ ਵਿਚ ਹਿੱਸਾ ਲੈਣ ਵਾਲਿਆਂ ਦੇ ਨਾਂ :

ਸ: ਹਜ਼ਾਰਾ ਸਿੰਘ ਮੰਡੇਰ, ਭੋਲਾ ਸਿੰਘ ਧਾਮੀਆਂ ਕਲਾਂ, ਕਰਤਾਰ ਸਿੰਘ ਡੁਮੇਲੀ, ਕਰਤਾਰ ਸਿੰਘ ਪੰਡੋਰੀ ਨਿਝਰਾਂ, ਛੱਜਾ ਸਿੰਘ ਮਸਾਣੀਆਂ, ਅਮਰ ਸਿੰਘ ਗਜ਼ੋਵਾਲ, ਬਚਿੰਤ ਸਿੰਘ ਦੁਮੁੰਡਾ, ਰਾਮ ਸਿੰਘ ਮੁਜ਼ਾਰਾ ਕਲਾਂ, ਠਾਕਰ ਸਿੰਘ ਭਾਰਟਾ, ਭੋਲਾ ਸਿੰਘ ਕਾਠੇ ਤੇ ਪਰਤਾਪ ਸਿੰਘ ਛਬੀਲਪੁਰ। ਪਿਛਲੇ ਦੋ ਸਾਥੀ ਪਹਿਲੀ ਜੂਨ ਤੋਂ ਸ਼ਾਮਲ ਹੋਏ ਸਨ।

ਹਜ਼ਾਰਾ ਸਿੰਘ ਮੰਡੇਰ ਤੇ ਭੋਲਾ ਸਿੰਘ ਧਾਮੀਆਂ ਵਿਰੁੱਧ ਅਦਾਲਤ ਵਿਚ ਚਲਾਨ ਪੇਸ਼ ਕਰ ਕੇ, ਭੁੱਖ-ਹੜਤਾਲ ਕਰਨ ਦੇ ਅਪਰਾਧ ਵਿਚ, ਇਕ ਸਾਲ ਦੀ ਕੈਦ ਸੁਣਾ ਦਿੱਤੀ ਗਈ। ਬਾਅਦ ਵਿਚ ਇਨ੍ਹਾਂ ਦੋਹਾਂ ਨੂੰ ਮੁਲਤਾਨ ਜੇਲ੍ਹ ਵਿਚ ਬਦਲ ਦਿੱਤਾ ਗਿਆ। ਇਨ੍ਹਾਂ ਦੋਹਾਂ ਸੂਰਬੀਰਾਂ ਨੇ ਮੁਲਤਾਨ ਵਿਚ ਜਾ ਕੇ ਭੀ ਹੜਤਾਲ ਜਾਰੀ ਰੱਖੀ, ਜਿਸ ਵਿਚ ਪਹਿਲਾਂ ਤੋਂ ਮੁਲਤਾਨ ਗਏ ਹੋਏ ਸਭ ਬੱਬਰ ਸ਼ਾਮਲ ਹੋਏ। ਇਸੇ ਭੁੱਖ-ਹੜਤਾਲ ਦੇ ਦੌਰਾਨ ੨੦ ਬੈਂਤਾਂ ਦੀ ਸਜ਼ਾ ਭੀ ਦਿੱਤੀ ਗਈ ਤੇ ਇਕ ਸਾਲ ਦੀ ਹੋਰ ਕੈਦ ਵਧਾ ਕੇ ਆਪ ਨੂੰ ਦੋ-ਬਾਰਿਆਂ ਵਾਲੀ ਜੇਲ੍ਹ ਮਿੰਟਗੁਮਰੀ ਵਿਚ ਭੇਜ ਦਿੱਤਾ ਗਿਆ। ਇਸੇ ਭੁੱਖ-ਹੜਤਾਲ ਦੇ ਦੌਰਾਨ ਕਰਤਾਰ ਸਿੰਘ ਗੋਂਦਪੁਰੀ ਨੂੰ ਭੀ ੨੦ ਬੈਂਤਾਂ ਦੀ ਸਜ਼ਾ ਦਿੱਤੀ ਗਈ।

ਆਪਣੇ ਕੁਲ ਅਖ਼ਤਿਆਰ ਵਰਤ ਕੇ, ਜਿਨ੍ਹਾਂ ਨੂੰ ਰੱਜ ਕੇ ਬੈਂਤਾਂ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ ਤੇ ਨਾਲ ਹੀ ਅਦਾਲਤ ਵਿਚ ਚਲਾਨ ਕਰ ਕੇ ਹੋਰ ਕੈਦ ਦੀ ਸਜ਼ਾ ਦਿਵਾਈ ਗਈ, ਉਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ—

| | | |
|---|---|---|
| ਕਰਤਾਰ ਸਿੰਘ ਸੈਂਸੀ | ੨ ਸਾਲ ਕੈਦ | ੭੨ ਬੈਂਤਾਂ |
| ਮੱਖਣ ਸਿੰਘ | ੨ ਸਾਲ ਕੈਦ | ੬੩ ਬੈਂਤਾਂ |
| ਬੁੱਢਾ ਸਿੰਘ | ੨ ਸਾਲ ਕੈਦ | ੬੫ ਬੈਂਤਾਂ |
| ਮੋਹਨ ਸਿੰਘ | ੨ ਸਾਲ ਕੈਦ | ੫੮ ਬੈਂਤਾਂ |
| ਕੇਹਰ ਸਿੰਘ | ਡੇਢ ਸਾਲ ਕੈਦ | ੫੫ ਬੈਂਤਾਂ |
| ਮਾਘੀ | ੧ ਸਾਲ ਕੈਦ | ੨੫ ਬੈਂਤਾਂ |
| ਕਰਤਾਰ ਸਿੰਘ | ੧ ਸਾਲ ਕੈਦ | ੪੮ ਬੈਂਤਾਂ |
| ਗੁਰਨਾਮ ਸਿੰਘ | ੧ ਸਾਲ ਕੈਦ | ੩੨ ਬੈਂਤਾਂ |
| ਹਜ਼ਾਰਾ ਸਿੰਘ ਮੰਡੇਰ | ੬ ਮਹੀਨੇ ਕੈਦ | ੩੯ ਬੈਂਤਾਂ |

## ਬਾਟਾ-ਪ੍ਰੇਡ

ਉਸ ਵੇਲੇ ਰੋਟੀ ਖਾਣ ਵੇਲੇ ਕੈਦੀਆਂ ਨੂੰ ਜ਼ਲੀਲ ਕਰਨ ਦਾ ਇਕ ਅਜੀਬ ਢੰਗ ਸੀ : ਪਹਿਲੀ ਘੰਟੀ ਵੱਜਦੀ ਸੀ ਤਾਂ ਕੈਦੀਆਂ ਨੂੰ ਦੋ ਦੋ ਹੋ ਕੇ ਆਪਣੇ ਆਪਣੇ ਬਾਟੇ ਲੈ ਕੇ ਅੱਗੜ-ਪਿਛੜ ਖਲੋਣਾ ਪੈਂਦਾ ਸੀ । ਦੂਜੀ ਘੰਟੀ ਪੁਰ ਬਾਟੇ ਉੱਥੇ ਰੱਖ ਕੇ ਆਪ ਬਾਰਕ ਦੇ ਦੂਜੇ ਬੰਨੇ ਜਾ ਕੇ ਬੈਠਣਾ ਪੈਂਦਾ ਸੀ । ਤੀਜੀ ਘੰਟੀ ਵੱਜਣ ਪੁਰ ਪਰੋਸੇ ਬਾਟਿਆਂ ਵਿਚ ਰੋਟੀ ਵਰਤਾ ਜਾਂਦੇ ਸਨ ਤੇ ਚੌਥੀ ਘੰਟੀ ਵੱਜਣ ਪੁਰ ਸਭ ਕੈਦੀ ਮੁੜ ਕੇ ਆਪਣੇ ਆਪਣੇ ਬਾਟਿਆਂ ਦੇ ਪਾਸ ਖੜੋ ਜਾਂਦੇ ਸਨ । ਪੰਜਵੀਂ ਘੰਟੀ ਪੁਰ ਬੈਠ ਕੇ ਰੋਟੀ ਖਾਣ ਦਾ ਹੁਕਮ ਸੀ, ਤੇ ਛੇਵੀਂ ਘੰਟੀ ਵੱਜਣ-ਸਾਰ ਸਾਰੇ ਉਠ ਕੇ ਅੰਦਰ ਚਲੇ ਜਾਂਦੇ ਸਨ ।

ਬੱਬਰਾਂ ਨੇ ਇਹ ਬਾਟਾ-ਪ੍ਰੇਡ ਕਰਨ ਤੋਂ ਇਨਕਾਰ ਕਰ ਦਿੱਤਾ । ਜੇਲ੍ਹ ਅਫ਼ਸਰਾਂ ਨੇ ਬੜੀਆਂ ਧਮਕੀਆਂ ਦਿੱਤੀਆਂ, ਪਰ ਬੱਬਰਾਂ ਨੇ ਇਕ ਨਾ ਮੰਨੀ । ਇਸ ਪੁਰ ਸਾਰੇ ਬੱਬਰਾਂ ਨੂੰ ਖਿੰਡਾ ਕੇ ਦੂਜੇ ਕੈਦੀਆਂ ਵਿਚ ਭੇਜ ਦਿੱਤਾ ਗਿਆ । ਬੱਬਰਾਂ ਨੇ ਸਗੋਂ ਦੂਜੇ ਕੈਦੀਆਂ ਨੂੰ ਭੀ ਆਪਣੇ ਨਾਲ ਰਲਾ ਲਿਆ । ਹਾਰ-ਹੰਬ ਕੇ ਬੱਬਰਾਂ ਨੂੰ ਮੁੜ ਇਕੋ ਬਾਰਕ ਵਿਚ ਇਕੱਠੇ ਕਰ ਦਿੱਤਾ ਗਿਆ ਤੇ ਉਨ੍ਹਾਂ ਦੀ ਬਾਟਾ-ਪ੍ਰੇਡ ਬੰਦ ਕਰ ਦਿੱਤੀ ।

## ਫਾਂਸੀ ਦੇ ਤਖ਼ਤੇ ਉੱਤੇ

# ਛੇ ਬੱਬਰਾਂ ਦੀ ਸ਼ਹੀਦੀ

੨੭ ਫ਼ਰਵਰੀ ੧੯੨੬ ਨੂੰ ਜੱਥੇਦਾਰ ਕਿਸ਼ਨ ਸਿੰਘ, ਬਾਬੂ ਸੰਤਾ ਸਿੰਘ, ਦਲੀਪਾ ਧਾਮੀਆਂ, ਧਰਮ ਸਿੰਘ ਹਯਾਤਪੁਰ, ਕਰਮ ਸਿੰਘ ਮਾਣਕੋ ਅਤੇ ਨੰਦ ਸਿੰਘ ਘੁੜਿਆਲ ਛਿਆਂ ਬੱਬਰਾਂ ਨੂੰ ਫਾਂਸੀ ਲਟਕਾ ਦਿੱਤਾ ਗਿਆ। ਇਹਨਾਂ ਬੱਬਰਾਂ ਦੇ ਦਿਲਾਂ ਉਪਰ ਫਾਂਸੀ ਚੜ੍ਹਨ ਵੇਲੇ ਆਪਣੀ ਮੌਤ ਦਾ ਰੰਚਕ ਮਾਤਰ ਡਰ ਨਹੀਂ ਸੀ।

ਜੱਥੇਦਾਰ ਨੇ ਫਾਂਸੀ ਲਗਣ ਤੋਂ ਪਹਿਲੀ ਰਾਤ ਨੂੰ ਫਾਂਸੀ-ਕੋਠੀ ਵਿਚੋਂ ਪਹਿਲਾਂ ਵਰਗੀ ਕੜਕਵੀਂ ਅਵਾਜ਼ ਵਿਚ ਕਈ ਵਾਰ ਤਕਰੀਰ ਕੀਤੀ, ਜਿਸ ਦਾ ਸਾਰ-ਅੰਸ਼ ਕੁਝ ਇਸ ਤਰ੍ਹਾਂ ਸੀ :

"ਸਾਡੇ ਧੰਨ ਭਾਗ ਹਨ ਕਿ ਅਸੀਂ ਅੱਜ ਉਨ੍ਹਾਂ ਸੈਂਕੜੇ ਦੇਸ਼-ਭਗਤਾਂ ਦੀ ਸਫ਼ ਵਿਚ ਖੜੇ ਹੋਣ ਵਾਲੇ ਹਾਂ, ਜੋ ਆਪਣੀ ਮਾਤ-ਭੂਮੀ ਦੀ ਬੰਦ-ਖਲਾਸ ਦਾ ਘੋਲ ਕਰਦੇ ਹੋਏ ਫਾਂਸੀ ਦੇ ਤਖ਼ਤੇ ਪੁਰ ਚੜ੍ਹੇ। ਅਸੀਂ ਅੱਜ ਕਰਮ ਸਿੰਘ, ਉਦੈ ਸਿੰਘ ਤੇ ਧੰਨਾ ਸਿੰਘ ਆਦਿ ਸ਼ਹੀਦਾਂ ਨਾਲ ਮਿਲਣ ਵਾਲੇ ਹਾਂ, ਜੋ ਦੁਸ਼ਮਨ ਨਾਲ ਜੂਝਦੇ ਹੋਏ, ਰਣ-ਭੂਮੀ ਵਿਚ ਸ਼ਹੀਦ ਹੋ ਕੇ ਸਾਥੋਂ ਅਗੇ ਲੰਘ ਗਏ ਹਨ। ਅੱਜ ਸਾਡਾ ਵੈਰੀ ਭੀ ਖ਼ੁਸ਼ ਹੁੰਦਾ ਹੋਵੇਗਾ, ਪਰ ਹਕੀਕੀ ਖ਼ੁਸ਼ੀ ਸਾਨੂੰ ਹੈ, ਕਿਉਂਕਿ ਅਸੀਂ ਆਪਣਾ ਬਤਨ ਤੇ ਫਰਜ਼ ਪੂਰਾ ਕਰ ਰਹੇ ਹਾਂ ਅਤੇ ਅਮਰ ਹੋ ਰਹੇ ਹਾਂ। ਦੁਸ਼ਮਨ ਦੀ ਖ਼ੁਸ਼ੀ ਵਕਤੀ ਹੈ। ਉਹ ਸਮਝਦਾ ਹੈ ਕਿ ਸਾਨੂੰ ਰਸਤੇ ਵਿਚੋਂ ਦੂਰ ਕਰ ਕੇ ਉਹ ਬੇਫ਼ਿਕਰੀ ਨਾਲ ਭਾਰਤ ਨੂੰ ਲੁਟ ਸਕੇਗਾ, ਪਰ ਇਹ ਉਸ ਦੀ ਭੁੱਲ ਹੈ। ਸ਼ਹੀਦਾਂ ਦੇ ਖ਼ੂਨ ਦੇ ਕਤਰੇ ਇਨਕਲਾਬੀ ਸ਼ਕਤੀ ਦੇ ਬੀਜ ਹਨ, ਜੋ ਦੁਨੀਆ ਵਿਚੋਂ ਸਦਾ ਲਈ ਜ਼ੁਲਮ ਤੇ ਜਬਰ ਦਾ ਨਾਸ ਕਰ ਦੇਣਗੇ। ਉਹ ਦਿਨ ਬਹੁਤ ਨੇੜੇ ਹੈ ਜਦ ਇਹ ਸ਼ਕਤੀ ਭਾਰਤ ਵਿਚੋਂ

ਬਰਤਾਨਵੀ ਹਕੂਮਤ ਦੀ ਜੜ੍ਹ ਉਖੇੜ ਦੇਵੇਗੀ। ਸ਼ਹੀਦਾਂ ਦਾ ਖ਼ੂਨ ਇਸ ਇਨਕਲਾਬੀ ਸ਼ਕਤੀ ਨੂੰ ਪਰਚੰਡ ਕਰ ਰਿਹਾ ਹੈ। ਸ਼ੁਕਰ ਹੈ ਕਿ ਸਾਨੂੰ ਭੀ ਇਸ ਮਹਾਨ ਸ਼ਕਤੀ ਦਾ ਇਕ ਤੁਛ ਹਿੱਸਾ ਬਣਨ ਦਾ ਮਾਣ ਪ੍ਰਾਪਤ ਹੋਇਆ ਹੈ।

"ਇਹ ਹਕੂਮਤ ਇੰਨੀ ਕਮਜ਼ੋਰ ਅਤੇ ਖੋਖਲੀ ਹੋ ਚੁੱਕੀ ਹੈ ਕਿ ਇਕ ਬੱਬਰ ਜੱਥੇ ਨੇ ਹੀ ਇਸ ਨੂੰ ਡੇਢ ਦੋ ਸਾਲ ਵਾਸਤੇ ਇਕ ਖਾਸੇ ਇਲਾਕੇ ਵਿਚ ਨਾਕਾਮ ਕਰ ਕੇ ਰੱਖ ਦਿੱਤਾ ਸੀ। ਜਦੋਂ ਥਾਂ ਪੁਰ ਥਾਂ ਅਜਿਹੇ ਜੱਥੇ ਉਠ ਖੜੋਤੇ ਤਾਂ ਇਸ ਹਕੂਮਤ ਦਾ ਕੀ ਹਾਲ ਹੋਵੇਗਾ।

"ਸਾਡੀ ਆਖ਼ਰੀ ਇੱਛਾ ਹੈ ਕਿ ਸਾਡਾ ਦੇਸ਼ ਸਾਡੇ ਨਾਲ ਦੇ ਜੀਊਂਦੇ ਰਹਿਣ ਵਾਲੇ ਬੱਬਰਾਂ ਦੀਆਂ ਅੱਖਾਂ ਸਾਹਮਣੇ ਮੁਕੰਮਲ ਤੌਰ ਪੁਰ ਅਜ਼ਾਦ ਹੋ ਜਾਵੇ। ਸਾਨੂੰ ਇਹ ਭੀ ਵਿਸ਼ਵਾਸ ਹੈ ਕਿ ਅਜਿਹਾ ਹੋ ਕੇ ਰਹੇਗਾ।"

ਤੜਕਾ ਹੋਇਆ ਤਾਂ ਬੱਬਰਾਂ ਨੇ ਇਕ-ਧੁਨ ਹੋ ਕੇ ਪਾਠ ਕੀਤਾ। ਵਕਤ ਨੇੜੇ ਆਉਂਦਾ ਗਿਆ। ਸੁਪ੍ਰੰਟੈਂਡੰਟ, ਦਰੋਗਾ, ਮੈਜਿਸਟ੍ਰੇਟ, ਡਾਕਟਰ, ਨੰਬਰਦਾਰ ਅਤੇ ਜੇਲ੍ਹ-ਪੁਲਸ ਕੋਠੀਆਂ ਦੇ ਅੱਗੇ ਆ ਖਲੋਤੇ। ਬੱਬਰਾਂ ਨੂੰ ਬਾਹਰ ਕਢਿਆ ਗਿਆ ਤਾਂ ਉਹ ਜਲੂਸ ਬਣਾ ਕੇ ਜੈਕਾਰੇ ਛੱਡਦੇ ਹੋਏ ਫਾਂਸੀ ਦੇ ਤਖ਼ਤੇ ਵਲ ਵਧੇ, ਜਿਵੇਂ ਉਹ ਕਿਸੇ ਮੁਹਿੰਮ ਨੂੰ ਫ਼ਤਹ ਕਰਨ ਜਾ ਰਹੇ ਸਨ। ਆਮ ਹਾਲਾਤ ਦੇ ਉਲਟ ਬੱਬਰਾਂ ਦੇ ਰੋਹ ਭਰੇ ਚਿਹਰੇ ਦਗ-ਦਗ ਕਰ ਰਹੇ ਸਨ। ਉਨ੍ਹਾਂ ਦੀਆਂ ਧੌਣਾਂ ਉੱਚੀਆਂ ਸਨ, ਪਰ ਜੇਲ੍ਹ-ਸਟਾਫ਼ ਨੇ ਉਂਧੀ ਪਾ ਛਡੀ ਸੀ। ਬਾਕੀ ਦੇ ਬੱਬਰ-ਕੈਦੀ ਜੈਕਾਰੇ ਛੱਡ ਕੇ ਆਪਣੇ ਸਾਥੀਆਂ ਦਾ ਉੱਤਰ ਦੇ ਰਹੇ ਸਨ। ਜੇਲ੍ਹ-ਵਿਚ ਇਕ ਕੁਹਰਾਮ ਮਚਿਆ ਹੋਇਆ ਸੀ।

ਆਖ਼ਰ ਛੇ ਬੱਬਰ ਫਾਂਸੀ ਦੇ ਤਖ਼ਤੇ ਪੁਰ ਖਲੋ ਗਏ, ਜਾਣੋ ਦੂਲੇ ਫ਼ੋਟੋ ਖਿਚਾਉਣ ਲਗੇ ਸਨ। ਜੱਥੇਦਾਰ ਨੇ ਫੇਰ ਇਕ ਦਿਲ-ਖਿਚਵੀਂ ਛੋਟੀ ਜਿਹੀ ਤਕਰੀਰ ਕੀਤੀ, ਜਿਸ ਨੂੰ ਸੁਣ ਕੇ ਜੇਲ੍ਹ-ਸੁਪ੍ਰੰਟੈਂਡੰਟ ਦੀਆਂ ਅੱਖੀਆਂ ਵਿਚੋਂ ਤ੍ਰਪ-ਤ੍ਰਪ ਨੀਰ ਵਗ ਤੁਰਿਆ। ਉਹ ਬੋਲ ਉਠਿਆ,

"ਇਹੋ ਜਿਹੇ ਲਾਇਕ ਆਦਮੀ ਨੂੰ ਫਾਂਸੀ ਦੀ ਸਜ਼ਾ ਦੇ ਕੇ ਜੱਜ ਨੇ ਗ਼ਲਤੀ ਕੀਤੀ ਹੈ।" ਜੱਥੇਦਾਰ ਹੋਰੀਂ ਮੁਸਕ੍ਰਾਏ ਤੇ ਆਖਿਆ-"ਤੇਰੇ ਹੰਝੂ ਇਸ ਲਈ ਨਿਕਲੇ ਹਨ ਕਿ ਤੇਰੇ ਮਨ ਨੂੰ ਭੀ ਜਾਬਰ ਹਕੂਮਤ ਦੀ ਗ਼ੁਲਾਮੀ ਦਾ ਅਹਿਸਾਸ ਹੋਇਆ ਹੈ, ਸਾਨੂੰ ਲਾਲੀਆਂ ਇਸ ਲਈ ਚੜ੍ਹ ਰਹੀਆਂ ਹਨ ਕਿ ਸਾਡੇ ਮਨਾਂ ਵਿਚ ਸਵਤੰਤ੍ਰਤਾ ਦੀ ਭਾਵਨਾ ਦਾ ਦੀਪ ਲਟ ਲਟ ਜਗ ਰਿਹਾ ਹੈ।"

ਤ੍ਰਖ਼ਤੇ ਡਿੱਗ ਪਏ, ਛੇ ਸੂਰਬੀਰ ਹਵਾ ਵਿਚ ਲਟਕ ਰਹੇ ਸਨ।

ਵਾਰਸ ਲਾਸ਼ਾਂ ਲੈਣ ਵਾਸਤੇ ਪੁਜੇ ਹੋਏ ਸਨ। ਹਕੂਮਤ ਨੇ ਵਾਰਸਾਂ ਨੂੰ ਲਾਸ਼ਾਂ ਦੇਣ ਤੋਂ ਇਨਕਾਰ ਕਰ ਦਿੱਤਾ, ਪਰ ਜਨਤਾ ਦਾ ਇਕ ਬੇਪਨਾਹ ਹਜੂਮ ਜੇਲ੍ਹ ਦੇ ਬੂਹੇ ਸਾਹਮਣੇ ਧਰਨਾ ਮਾਰੀ ਖੜਾ ਸੀ। ਸਰਦੂਲ ਸਿੰਘ ਕਵੀਸ਼ਰ, ਸ: ਬਹਾਦਰ ਮਹਿਤਾਬ ਸਿੰਘ, ਸੁੰਦਰ ਸਿੰਘ ਭੌਰਾ ਤੇ ਹੋਰ ਦੇਸ਼-ਹਿਤੈਸ਼ੀਆਂ ਦਾ ਇਕ ਠਾਠਾਂ ਮਾਰਦਾ ਸਮੁੰਦਰ ਸ਼ਹੀਦਾਂ ਦੇ ਪਵਿੱਤਰ ਦਰਸ਼ਨਾਂ ਲਈ ਬੇਕਰਾਰ ਸੀ। ਇਹਨਾਂ ਦੇਸ਼-ਹਿਤੈਸ਼ੀਆਂ ਨੇ ਗਵਰਨਰ ਨੂੰ ਕਿਹਾ ਕਿ ਲਾਸ਼ਾਂ ਨਾ ਦਿੱਤੀਆਂ ਗਈਆਂ ਤਾਂ ਸਗੋਂ ਵਧੇਰੇ ਤੀਖਣ ਉਭਾਰ ਦਾ ਆਉਣਾ ਯਕੀਨੀ ਬਣ ਜਾਇਗਾ। ਗਵਰਨਰ ਪੁਰ ਪੰਜਾਬ ਦੇ ਇਹਨਾਂ ਪਤਵੰਤਿਆਂ ਦੀ ਨੇਕ ਸਲਾਹ ਦਾ ਅਸਰ ਹੋਇਆ, ਤਾਂ ਕਿਤੇ ਦੋ ਵਜੇ ਜਾ ਕੇ ਲਾਸ਼ਾਂ ਵਾਰਸਾਂ ਦੇ ਹਵਾਲੇ ਕੀਤੀਆਂ ਗਈਆਂ। ਉਦੋਂ ਤਕ ਜੇਲ੍ਹ ਦੇ ਸਭ ਕੈਦੀ ਆਪਣੀ ਆਪਣੀ ਥਾਂ ਬੰਦ ਰਖੇ ਗਏ।

ਜਨਤਾ ਦੇ ਸ਼ਹੀਦ, ਜਨਤਾ ਨੂੰ ਮਿਲਣ ਦੀ ਦੇਰ ਸੀ ਕਿ ਦੇਸ਼-ਭਗਤੀ ਦਾ ਗੁੱਝਾ ਜਜ਼ਬਾ ਅਮਲੀ ਰੂਪ ਵਿਚ ਸ਼ਹੀਦਾਂ ਦੇ ਬੇਜਾਨ ਜਿਸਮਾਂ ਉਦਾਲੇ ਭੰਬਟਾਂ ਵਾਂਗ ਜੁੜ ਗਿਆ। ਅੰਤਮ ਸਸਕਾਰ ਰਾਵੀ ਦੇ ਕੰਢੇ ਪੁਰ ਹੋਣਾ ਸੀ ਤੇ ਲਾਸ਼ਾਂ ਗੁਰਦੁਆਰਾ ਡੇਹਰਾ ਸਾਹਿਬ ਵਲ ਲਿਜਾਈਆਂ ਜਾਣੀਆਂ ਸਨ, ਇਸ ਲਈ ਇਉਂ ਕਹਿ ਲਓ ਕਿ ਸਾਰਾ ਲਾਹੌਰ ਸ਼ਹਿਰ ਆਪਣੇ ਮਹਿਬੂਬ ਸ਼ਹੀਦਾਂ ਦੇ ਪਿਆਰ ਵਿਚ ਖਿਚਿਆ ਹੋਇਆ, ਇਕ ਲੰਮੇ ਤੋਂ ਲੰਮੇ ਜਲੂਸ ਦੀ ਸ਼ਕਲ ਵਿਚ ਅਰਥੀਆਂ ਪਿਛੇ ਖਿਚਿਆ

ਚਲਿਆ ਆਇਆ। ਉਪਰੋਂ ਸ਼ਹੀਦਾਂ ਪੁਰ ਫੁੱਲਾਂ ਦੀ ਵਰਖਾ ਹੋ ਰਹੀ ਸੀ। ਇਹ ਜਲੂਸ ਇਸ ਗੱਲ ਦਾ ਸਬੂਤ ਸੀ ਕਿ ਬੱਬਰ ਜਨਤਾ ਨੂੰ ਕਿੰਨੇ ਪਿਆਰੇ ਸਨ। ਇਸ ਜਲੂਸ ਵਿਚ ਖ਼ਾਮੋਸ਼ ਜਨਤਾ ਉਸ ਬੁਜ਼ਦਿਲ ਹਕੂਮਤ ਪੁਰ ਲੱਖ ਲੱਖ ਲਾਹਨਤ ਭੇਜ ਰਹੀ ਸੀ, ਜਿਸ ਨੇ ਇਨ੍ਹਾਂ ਸੂਰਬੀਰਾਂ ਨੂੰ ਫਾਂਸੀ ਦੇਣ ਦਾ ਫ਼ੈਸਲਾ ਕੀਤਾ ਸੀ।

ਆਖ਼ਰ ਇਹਨਾਂ ਮਰਜੀਵੜਿਆਂ ਦਾ ਡੇਹਰਾ ਸਾਹਿਬ ਦੇ ਪਿਛਲੇ ਪਾਸੇ ਰਾਵੀ ਦੇ ਕਿਨਾਰੇ ਸਸਕਾਰ ਕੀਤਾ ਗਿਆ। ਉਸ ਸਮੇਂ ਦੇ ਫ਼ੋਟੋ ਭੀ ਲਏ ਗਏ, ਜੋ ਰਸਾਲਾ ਫੁਲਵਾੜੀ ਵਿਚ ਛਪੇ।

## ਡਿਪਟੀ ਸੁਪ੍ਰੰਟੰਡੰਟ ਨਾਲ ਟੱਕਰ

ਲਾਹੌਰ ਸੈਂਟਰਲ ਜੇਲ੍ਹ ਦਾ ਇਕ ਡਿਪਟੀ ਸੁਪ੍ਰੰਟੰਡੰਟ ਗੋਰਾ ਸੀ। ਤੇ ਫ਼ੈਕਟਰੀ-ਇਨਚਾਰਜ ਸੀ। ਉਸ ਦੀ ਡੀਊਟੀ ਕੈਦੀਆਂ ਤੋਂ ਕੰਮ ਲੈਣਾ ਤੇ ਉਨ੍ਹਾਂ ਦੀਆਂ ਮੁਸ਼ੱਕਤਾਂ ਲਿਖਣਾ ਸੀ। ਉਹ ਬੜਾ ਸਖ਼ਤ ਸੁਭਾ ਤੇ ਉਜੱਡ ਸੀ। ਰਿਸ਼ਵਤ ਵੀ ਕਾਫ਼ੀ ਲੈਂਦਾ ਸੀ।

ਜ਼ਿਲਾ ਹੁਸ਼ਿਆਰਪੁਰ ਦਾ ਇਕ ਇਖ਼ਲਾਕੀ ਕੈਦੀ ਉਸ ਨੂੰ ਦਸ ਰੁਪਏ ਮਾਹਵਾਰ ਰਿਸ਼ਵਤ ਦੇ ਕੇ ਆਪਣੇ ਵਾਸਤੇ ਨਰਮ ਕੰਮ ਲਿਖਵਾ ਲਿਆ ਕਰਦਾ ਸੀ। ਉਹ ਕੈਦੀ ਡਾਕਟਰ ਦੇ ਨਾਲ ਹਸਪਤਾਲ ਵਿਚ ਕੰਮ ਕੀਤਾ ਕਰਦਾ ਸੀ। ਬੱਬਰਾਂ ਨਾਲ ਸੰਗਤ ਹੋਣ ਕਰਕੇ ਉਸ ਨੇ ਹੌਸਲਾ ਕੀਤਾ ਤੇ ਰਿਸ਼ਵਤ ਦੇਣੀ ਬੰਦ ਕਰ ਦਿੱਤੀ। ਡਿਪਟੀ ਸੁਪ੍ਰੰਟੰਡੰਟ ਨੇ ਉਸ ਦੇ ਟਿਕਟ ਪੁਰ ਸਖ਼ਤ ਮੁਸ਼ੱਕਤ ਲਿਖ ਦਿੱਤੀ। ਡਾਕਟਰ ਨੇ ਆਖਿਆ ਕਿ ਉਸ ਦੀ ਸਿਹਤ ਕਮਜ਼ੋਰ ਹੋਣ ਕਰਕੇ ਉਸ ਨੂੰ ਸਖ਼ਤ ਕੰਮ ਨਹੀਂ ਮਿਲਣਾ ਚਾਹੀਦਾ। ਪਰ ਗੋਰੇ ਡਿਪਟੀ ਨੇ, ਜਿਸ ਨੂੰ ਹੁਣ ਰਿਸ਼ਵਤ ਨਹੀਂ ਸੀ ਮਿਲਦੀ, ਉਸ ਦੇ ਟਿਕਟ ਪੁਰ ਫੇਰ ਸਖ਼ਤ ਮੁਸ਼ੱਕਤ ਲਿਖ ਦਿੱਤੀ। ਡਾਕਟਰ ਨੇ ਫੇਰ ਨਰਮ ਕੰਮ ਦੀ ਸਿਫ਼ਾਰਸ਼ ਕਰ ਦਿੱਤੀ। ਜਦੋਂ ਤਿੰਨ ਚਾਰ ਵਾਰ ਇਸ ਤਰ੍ਹਾਂ ਹੋ ਚੁੱਕਾ ਤਾਂ ਉਸ ਨੇ ਆਪਣੇ ਏਜੰਟ ਨੰਬਰਦਾਰਾਂ ਪਾਸੋਂ ਪੁਛਿਆ ਕਿ ਇਹ ਕੀ ਮਾਮਲਾ ਹੈ। ਇਹ ਕੈਦੀ ਚਿਰ

ਤੋਂ ਪੈਸੇ ਦਿੰਦਾ ਆਇਆ ਹੈ, ਹੁਣ ਕਿਉਂ ਹੱਟ ਗਿਆ ? ਨੰਬਰਦਾਰਾਂ ਨੇ ਦਸਿਆ ਕਿ ਬੱਬਰਾਂ ਦੀ ਸੰਗਤ ਦਾ ਅਸਰ ਹੈ। ਹੁਣ ਡਿਪਟੀ ਇਸ ਦਾ ਬਦਲਾ ਲੈਣ ਦੀ ਸੋਚਣ ਲੱਗਾ।

ਜੇਲ੍ਹ ਵਿਚ ਵਾਣ ਵੱਟਣ ਦੀ ਮੁਸ਼ੱਕਤ ਹੋਵੇ ਤਾਂ ਆਗਿਆ ਹੁੰਦੀ ਹੈ ਕਿ ਦੋ ਦੋ ਇਕੱਠੇ ਹੋ ਕੇ ਕੰਮ ਕਰਨ : ਇਕ ਥੱਬਾ ਦਿੰਦਾ ਹੈ ਤੇ ਦੂਸਰਾ ਵੱਟ ਚੜ੍ਹਾਈ ਜਾਂਦਾ ਹੈ। ਡਿਪਟੀ ਨੇ ਇਸੇ ਗੱਲ ਨੂੰ ਬਹਾਨਾ ਬਣਾ ਲਿਆ। ਉਸ ਨੇ ਕਈ ਜੁੱਟਾਂ ਦੀ ਪੇਸ਼ੀ ਕਰ ਦਿੱਤੀ; ਜਿਨ੍ਹਾਂ ਵਿਚ ਮੇਰਾ ਸੁੰਦਰ ਸਿੰਘ ਦਾ ਜੁੱਟ ਭੀ ਸ਼ਾਮਲ ਸੀ। ਪੇਸ਼ੀ ਕਰ ਕੇ ਉਸ ਨੇ ਸਜ਼ਾ ਦੇ ਤੌਰ ਪੁਰ ਸਭ ਦੀ ਮੁਸ਼ੱਕਤ ਸਖ਼ਤ ਲਿਖ ਦਿੱਤੀ। ਛੇਕੜ ਉਸ ਨੇ ਗੱਲ ਦੀ ਤਹਿ ਤਾਈਂ ਪਹੁੰਚਣ ਦੀ ਸੋਚੀ ਤੇ ਅਖ਼ੀਰ ਇਕ ਦਿਨ ਮੈਨੂੰ ਪੁੱਛਣ ਲੱਗਾ–'ਤੂੰ ਕੌਣ ਹੈਂ ?'

ਮੈਂ–ਉੱਤਰ ਦਿੱਤਾ, 'ਅਕਾਲੀ।'

ਗੋਰਾ–ਤੂੰ ਦੂਸਰੇ ਕਾਰਖ਼ਾਨੇ ਜਾ ਕੇ ਕੰਮ ਕਰ।

ਮੈਂ–ਅੱਜ ਤਾਂ ਮੈਂ ਆਪਣੀ ਮੁਸ਼ੱਕਤ ਕਰ ਚੁੱਕਾ ਹਾਂ, ਇਸ ਲਈ ਅੱਜ ਮੈਂ ਨਹੀਂ ਜਾਵਾਂਗਾ, ਕਲ੍ਹ ਤੋਂ ਚਲਾ ਜਾਵਾਂਗਾ।

ਗੋਰਾ–ਲਿਆਓ ਇਸ ਦਾ ਟਿਕਟ। ਟਿਕਟ ਲਿਆਂਦਾ ਗਿਆ। ਗੋਰੇ ਨੇ ਪੁਛਿਆ, "ਕੀ ਨਾਮ ਹੈ ?"

ਮੈਂ–ਟਿਕਟ ਉਪਰੋਂ ਪੜ੍ਹ ਲਓ।

ਗੋਰਾ–ਲੈ ਜਾਓ ਇਸ ਨੂੰ ਚੱਕੀਆਂ ਵਿਚ।

ਮੈਂ–ਤੇਰੇ ਆਖੇ ਨਹੀਂ ਜਾਣ ਲੱਗਾ। ਤੂੰ ਕੌਣ ਹੈਂ, ਮੈਨੂੰ ਚੱਕੀ ਭੇਜਣ ਵਾਲਾ ?

ਗੋਰਾ ਗੁੱਸੇ ਵਿਚ ਲਾਲ ਹੋ ਕੇ ਮੇਰੇ ਵਲ ਉਠਿਆ, ਅਗੋਂ ਮੈਂ ਭੀ ਬਾਹਾਂ ਚਾੜ੍ਹਨ ਲੱਗ ਪਿਆ। ਏਨੇ ਨੂੰ ਗੋਰੇ ਦੇ ਹਵਾਰੀਆਂ ਨੇ ਉਸ ਨੂੰ ਦਸਿਆ ਕਿ ਬੇਇੱਜ਼ਤੀ ਹੋਵੇਗੀ। ਬਿਹਤਰ ਹੈ, ਸ਼ਾਂਤੀ ਤੋਂ ਕੰਮ ਲਵੋ। ਇਸ ਪੁਰ ਗੋਰਾ ਬੈਠ ਗਿਆ ਅਤੇ ਮੇਰੇ ਟਿਕਟ ਪੁਰ ਕਈ ਕੁਝ ਲਿਖ ਦਿੱਤਾ। ਤੇ ਮਗਰੋਂ ਬੋਲਿਆ : "ਲੈ ਜਾਓ ਇਸ ਨੂੰ

ਦਰੋਗੇ ਪਾਸ।" ਤਿੰਨ ਨੰਬਰਦਾਰ ਮੈਨੂੰ ਦਰੋਗੇ ਪਾਸ ਲੈ ਗਏ। ਦਰੋਗਾ ਭੀ ਗੋਰੇ ਦਾ ਭਾਈਵਾਲ ਸੀ। ਉਹ ਮੈਨੂੰ ਦੇਖ ਕੇ ਮੁਸਕ੍ਰਾ ਪਿਆ ਤੇ ਨੰਬਰਦਾਰ ਨੂੰ ਆਖਿਆ, "ਇਸ ਨੂੰ ਚੱਕੀ-ਬੰਦ ਕਰ ਦਿਓ।" ਮੈਂ ਉੱਤਰ ਦਿੱਤਾ, "ਮੈਂ ਸੁਪ੍ਰੰਟੈਂਡੰਟ ਦੇ ਸਾਹਮਣੇ ਪੇਸ਼ ਹੋਏ ਬਿਨਾਂ ਨਹੀਂ ਜਾਣਾ।"

ਸੁਪ੍ਰੰਟੈਂਡੰਟ ਭੀ ਪਰੇ ਲਾਗੇ ਹੀ ਬੈਠਾ ਸੀ। ਉਸ ਨੇ ਇਹ ਤਕਰਾਰ ਸੁਣ ਕੇ ਮੈਨੂੰ ਵਾਪਸ ਬਾ੦ਕ ਵਿਚ ਲੈ ਜਾਣ ਦਾ ਹੁਕਮ ਦੇ ਦਿੱਤਾ।

ਚੌਥੇ ਦਿਨ ਪੇਸ਼ੀ ਹੋਈ। ਸੁਪ੍ਰੰਟੈਂਡੰਟ ਨੇ ਦਸਿਆ ਕਿ ਤੇਰੇ ਵਿਰੁੱਧ ਪੰਜ ਸ਼ਿਕਾਇਤਾਂ ਹਨ: (੧) ਤੂੰ ਕੰਮ ਤੋਂ ਇਨਕਾਰੀ ਹੋਇਆ। (੨) ਤੂੰ ਆਪਣੇ ਆਪ ਨੂੰ ਅਕਾਲੀ ਦਸਿਆ ਹੈ। (੩) ਤੂੰ ਆਪਣਾ ਨਾਮ ਨਹੀਂ ਦਸਿਆ। (੪) ਤੂੰ ਹੁਕਮ ਮੰਨਣ ਤੋਂ ਇਨਕਾਰ ਕੀਤਾ। (੫) ਤੂੰ ਕੈਦੀਆਂ ਸਾਹਮਣੇ ਡਿਪਟੀ ਨੂੰ ਧਮਕਾਇਆ।

ਇਕੱਲੇ ਇਕੱਲੇ ਦੂਸ਼ਣ ਦਾ ਮੈਂ ਇਉਂ ਉੱਤਰ ਦਿੱਤਾ: (੧) ਮੈਂ ਕੰਮ ਕਰਨ ਤੋਂ ਇਨਕਾਰੀ ਨਹੀਂ ਹੋਇਆ। ਮੈਂ ਆਪਣੀ ਦਿਨ ਦੀ ਮੁਸ਼ੱਕਤ ਕਰ ਬੈਠਾ ਸਾਂ, ਇਸੇ ਲਈ ਮੈਂ ਦੂਜੇ ਦਿਨ ਨਵੇਂ ਕੰਮ ਪੁਰ ਜਾਣਾ ਮੰਨਿਆ ਸੀ। (੨) ਮੈਂ ਆਪਣੇ ਆਪ ਨੂੰ ਅਕਾਲੀ ਆਖਿਆ ਤਾਂ ਕੋਈ ਝੂਠੀ ਗੱਲ ਨਹੀਂ ਆਖੀ, ਮੈਂ ਤਾਂ ਸਗੋਂ ਇਕ ਅੱਖਰ ਛੱਡ ਗਿਆ ਹਾਂ, ਮੇਰੇ ਟਿਕਟ ਪੁਰ ਬੱਬਰ ਅਕਾਲੀ ਦਰਜ ਹੈ। (੩) ਜਦੋਂ ਮੇਰਾ ਟਿਕਟ ਮੰਗਾਇਆ ਤੇ ਉਹ ਡਿਪਟੀ ਦੇ ਹੱਥਾਂ ਵਿਚ ਸੀ ਤਾਂ ਮੈਨੂੰ ਮੁੜ ਕੇ ਮੇਰਾ ਨਾਂ ਪੁਛਣ ਦਾ ਕੀ ਮਤਲਬ ਸੀ? (੪) ਗੋਰੇ ਡਿਪਟੀ ਨੇ ਮੈਨੂੰ ਚੱਕੀਆਂ ਵਿਚ ਲਿਜਾਣ ਦਾ ਹੁਕਮ ਦਿੱਤਾ, ਮੈਂ ਨਹੀਂ ਮੰਨਿਆ। ਉਸ ਦਾ ਅਜਿਹਾ ਹੁਕਮ ਮੈਂ ਫੇਰ ਭੀ ਨਹੀਂ ਮੰਨਾਂਗਾ, ਕਿਉਂਕਿ ਉਹ ਬਿਲਕੁਲ ਨਾ-ਹੱਕ ਸਜ਼ਾ ਦੇ ਰਿਹਾ ਸੀ। ਉਹ ਮੁਸ਼ੱਕਤ ਘਟ ਵਧ ਕਰ ਸਕਦਾ ਹੈ ਤੇ ਬਦਲ ਭੀ ਸਕਦਾ ਹੈ, ਪਰ ਸਜ਼ਾ ਨਹੀਂ ਦੇ ਸਕਦਾ। ਸਜ਼ਾ ਦਿਵਾਣ ਵਾਸਤੇ ਤੁਹਾਡੇ ਸਾਹਮਣੇ ਪੇਸ਼ੀ ਹੋਣੀ ਜ਼ਰੂਰੀ ਹੈ। ਹੁਣ ਤੁਸੀਂ

ਸਜ਼ਾ ਦੇ ਸਕਦੇ ਹੋ। ਪਰ ਜਿਸ ਦਾ ਸਜ਼ਾ ਦੇਣ ਦਾ ਹੱਕ ਹੀ ਨਾ ਹੋਵੇ, ਉਸ ਦਾ ਹੁਕਮ ਨਹੀਂ ਮੰਨਣਾ ਚਾਹੀਦਾ (੫) ਮੈਂ ਉਸ ਨੂੰ ਕੋਈ ਧਮਕੀ ਨਹੀਂ ਦਿੱਤੀ। ਉਹ ਖ਼ੁਦ ਮੈਨੂੰ ਮਾਰਨ ਉਠਿਆ ਸੀ। ਮੈਂ ਉਸ ਦੇ ਪਸ਼ੂ-ਬਲ ਦਾ ਮੁਕਾਬਲਾ ਕਰਨ ਲਈ ਤਿਆਰ ਹੋਇਆ ਸਾਂ।

ਮੈਂ ਸਾਰੀ ਹਕੀਕਤ ਬਿਆਨ ਕਰ ਦਿੱਤੀ ਤੇ ਗੋਰੇ ਡਿਪਟੀ ਦੇ ਚਿੜ੍ਹਨ ਦੀ ਵਜ੍ਹਾ ਸਾਫ਼ ਸਾਫ਼ ਦੱਸ ਦਿੱਤੀ। ਸੁਪ੍ਰੰਟੰਡੰਟ ਨੇ ਆਖਿਆ, "ਮੈਂ ਜਾਣਦਾ ਹਾਂ ਕਿ ਇਹ ਡਿਪਟੀ ਰਿਸ਼ਵਤਖ਼ੋਰ ਹੈ। ਮੈਂ ਇਸ ਦੇ ਵਿਰੁੱਧ ਕਈ ਰਪੋਰਟਾਂ ਭੀ ਕਰ ਚੁੱਕਾ ਹਾਂ, ਪਰ ਸਿਰਫ਼ ਇਸ ਲਈ ਕਿ ਇਹ ਗੋਰੀ ਨਸਲ ਦਾ ਹੈ, ਮੇਰੀਆਂ ਰਪੋਰਟਾਂ ਦਾ ਕੋਈ ਅਸਰ ਨਹੀਂ ਹੁੰਦਾ।" ਇਹ ਕਹਿੰਦਿਆਂ ਸੁਪ੍ਰੰਟੰਡੰਟ ਨੇ ਮੈਨੂੰ ਜੇਲ੍ਹ ਦੇ ਇਸ ਮੁਕੱਦਮੇ ਵਿਚੋਂ ਬਰੀ ਕਰ ਦਿੱਤਾ।

ਮੈਂ ਡਿਊਟੀ ਤੋਂ ਵਾਪਸ ਜਾ ਰਿਹਾ ਸਾਂ ਤਾਂ ਉਹ ਗੋਰਾ ਡਿਪਟੀ ਰਸਤੇ ਵਿਚ ਮਿਲ ਪਿਆ, ਤੇ ਹੌਲੀ ਹੌਲੀ ਸੁਲਹ ਵਾਲੀਆਂ ਗੱਲਾਂ ਕਰਨ ਲੱਗਾ। ਲਾਗੇ ਹੀ ਕਈ ਨੰਬਰਦਾਰ ਖੜੇ ਸਨ। ਉਸ ਦੇ ਰੁਅਬ ਨੂੰ ਮਿੱਟੀ ਵਿਚ ਮਿਲਾਉਣ ਦੀ ਖ਼ਾਤਰ ਘੂਰਦਿਆਂ ਹੋਇਆਂ ਮੈਂ ਆਖਿਆ:

"ਜਾਹ ਓਏ, ਮੈਂ ਤੇਰੇ ਨਾਲ ਗੱਲ ਨਹੀਂ ਕਰਨਾ ਚਾਹੁੰਦਾ, ਤੂੰ ਜਿਹੜਾ ਜ਼ੋਰ ਲਾਉਣੈ, ਲਾਉਂਦਾ ਫਿਰ, ਤੇਰੇ ਨਾਲ ਸੁਲਹ ਕਾਹਦੀ।"

## ਮੁਲਤਾਨ ਜੇਲ੍ਹ ਵਿਚ ਭੁੱਖ-ਹੜਤਾਲ

ਸਤੰਬਰ ੧੯੨੬ ਵਿਚ ਮੁਲਤਾਨ ਜੇਲ੍ਹ ਵਿਚ ਭਾਈ ਕਰਮ ਸਿੰਘ ਝਿੰਗੜ, ਦਲੀਪ ਸਿੰਘ ਮਾਣਕੋ, ਹਰਦਿੱਤ ਸਿੰਘ ਜਸੋਵਾਲ, ਕਰਤਾਰ ਸਿੰਘ ਗੋਂਦਪੁਰ ਆਦਿ ਬਾਰ੍ਹਾਂ ਬੱਬਰਾਂ ਨੇ ਜੇਲ੍ਹ ਦੇ ਨਿਕੰਮੇ ਸਲੂਕ ਵਿਰੁੱਧ ਭੁੱਖ-ਹੜਤਾਲ ਕਰ ਦਿੱਤੀ। ਕੀਤੀ ਤਾਂ ਸੀ ਸਾਰਿਆਂ ਨੇ, ਪਰ ਕੁਝ ਸਾਥੀ ਵਿਚਾਲੇ ਹੀ ਛੱਡ ਗਏ ਤੇ ਇਹ ੮ ਡਟੇ ਰਹੇ। ਜਦ ਭੁੱਖ-ਹੜਤਾਲ ਨੂੰ ਚਲਦਿਆਂ ੨੫ ਦਿਨ ਹੋ ਗਏ ਤਾਂ ਜੇਲ੍ਹ-ਅਫ਼ਸਰਾਂ ਨੇ ਰੁਅਬ ਪਾਣ ਤੇ ਡਰ ਦੇਣ ਲਈ ਦਲੀਪ ਸਿੰਘ ਮਾਣਕੋ ਅਤੇ ਹਰਦਿੱਤ ਸਿੰਘ ਜਸੋਵਾਲ ਦੇ

ਤੀਹ ਤੀਹ ਬੈਂਤਾਂ ਮਾਰੀਆਂ। ਪਰ ਇਹਨਾਂ ਬੈਂਤਾਂ ਨੂੰ ਬੱਬਰਾਂ ਨੇ ਕੁਝ ਨਾ ਜਾਣਿਆ, ਜਿਵੇਂ ਪੱਕੀਆਂ ਕੰਧਾਂ ਨੂੰ ਚਾਬਕ ਮਾਰੇ ਗਏ ਹਨ।

ਮਗਰੋਂ ਜੇਲ੍ਹ-ਅਫ਼ਸਰਾਂ ਨੇ ਦਵਾਈ ਵਿਚ ਜ਼ਹਿਰ ਮਿਲਾ ਦਿੱਤੀ, ਪਰ ਸਾਰੇ ਸਾਥੀਆਂ ਨੂੰ ਕੈਆਂ ਆ ਗਈਆਂ ਤੇ ਜ਼ਹਿਰੀਲਾ ਮਾਦਾ ਖ਼ਾਰਜ ਹੋਣ ਕਰਕੇ ਸਭ ਦੀਆਂ ਜਾਨਾਂ ਬਚ ਗਈਆਂ।

## ਕਾਲੇ ਪਾਣੀਆਂ ਵਿਚ ਘੋਲ

ਮੈਨੂੰ ਸੁੰਦਰ ਸਿੰਘ ਨੂੰ, ਪਰਤਾਪ ਸਿੰਘ ਸਿਆਲਕੋਟ ਨੂੰ ਤੇ ਭੋਲਾ ਸਿੰਘ ਕਾਠੇ ਕੰਧਾਰੇ (ਦੂਜੇ ਕੇਸ ਵਾਲੇ) ਨੂੰ ਕਾਲੇ ਪਾਣੀ ਭੇਜ ਦਿੱਤਾ ਗਿਆ। ਉੱਥੋਂ ਦੀ ਹਾਲਤ ਯਕੀਨੀ ਤੌਰ ਪੁਰ ਪੰਜਾਬ ਦੀਆਂ ਜੇਲ੍ਹਾਂ ਨਾਲੋਂ ਭੀ ਨਿੱਘਰੀ ਹੋਈ ਸੀ।

ਇਥੋਂ ਦਿਨ ਨੂੰ ਜੇਲ੍ਹ ਤੋਂ ਬਾਹਰ ਖੇਤਾਂ, ਜੰਗਲਾਂ ਤੇ ਖਾੜੀਆਂ ਵਿਚ ਭੀ ਕੰਮ ਕਰਨ ਲਈ ਭੇਜਿਆ ਜਾਂਦਾ ਸੀ। ਜਦੋਂ ੧੨ ਵਜੇ ਕੰਮ ਤੋਂ ਛੁੱਟੀ ਹੁੰਦੀ ਤਾਂ ਕੈਦੀ ਆਪਣੀਆਂ ਬਾਰਕਾਂ ਵਿਚ ਨਹੀਂ ਸਨ ਜਾ ਸਕਦੇ। ਉਹਨਾਂ ਨੂੰ ਡਿਉਢੀ ਲਾਗੇ ਬਰਾਂਡੇ ਵਿਚ ਹੀ ਪਏ ਰਹਿਣਾ ਪੈਂਦਾ ਸੀ। ਇਸ ਤਰ੍ਹਾਂ ਛੁੱਟੀ ਵੇਲੇ ਭੀ ਅਰਾਮ ਨਹੀਂ ਸੀ ਮਿਲਦਾ। ੪੫ ਕੈਦੀਆਂ ਵਲੋਂ ਸਾਂਝੇ ਤੌਰ ਤੇ ਮੈਂ ਮੰਗ ਕੀਤੀ ਕਿ ਛੁੱਟੀ ਵੇਲੇ ਬਾਰਕਾਂ ਵਿਚ ਅਰਾਮ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ ਜਾਂ ਘਟੋ-ਘਟ ਬਾਰਕਾਂ ਵਿਚੋਂ ਕਪੜਾ ਲੈ ਲੈਣ ਦੀ ਜ਼ਰੂਰ ਆਗਿਆ ਦਿੱਤੀ ਜਾਏ। ਅਗੋਂ ਚੀਫ਼ ਵਾਰਡਰ ਨੇ ਉੱਤਰ ਦਿੱਤਾ ਕਿ ਸਿੱਖ ਬੜੇ ਬੇਵਕੂਫ਼ ਹੁੰਦੇ ਹਨ। ਮੈਂ ਗੁੱਸੇ ਵਿਚ ਪਿਛਾਂਹ ਮੁੜ ਆਇਆ ਤੇ ਆਖਿਆ, ''ਸਵਾਲ ਗੰਦਮ ਜਵਾਬ ਚੀਨਾ। ਤੈਂ ਸਾਰੀ ਸਿਖ ਕੌਮ ਦੀ ਹਤਕ ਕੀਤੀ ਹੈ। ਮੈਂ ਇਸ ਦੇ ਉੱਤਰ ਵਿਚ ਇਹ ਨਹੀਂ ਕਹਿਣਾ ਚਾਹੁੰਦਾ ਕਿ ਹਿੰਦੂ ਬੜ ਬੇਵਕੂਫ਼ ਹੁੰਦੇ ਹਨ। ਪਰ ਏਨੀ ਗੱਲ ਸਾਫ਼ ਹੈ ਕਿ ਤੂੰ ਪਹਿਲੇ ਦਰਜੇ ਦਾ ਅਹਿਮਕ ਹੈਂ।''

ਹਰ ਐਤਵਾਰ ਜੇਲ੍ਹ ਵਿਚ ਬਾਹਰੋਂ ਗ੍ਰੰਥੀ ਆਇਆ ਕਰਦਾ ਸੀ।

ਗੁਰੂ ਗ੍ਰੰਥ ਸਾਹਿਬ ਦੀ ਬੀੜ ਹੇਠਲੀ ਕੋਠੜੀ ਵਿਚ ਸੀ। ਬੱਬਰ ਇਸ ਗੱਲ ਨੂੰ ਬੁਰਾ ਮਨਾਉਂਦੇ ਸਨ, ਇਸ ਲਈ ਮੰਗ ਕੀਤੀ ਗਈ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਸੇ ਉਪਰਲੀ ਕੋਠੜੀ ਵਿਚ ਰਖਿਆ ਜਾਵੇ। ਪਹਿਲਾਂ ਤਾਂ ਦਰੋਗੇ ਨੇ ਇਨਕਾਰ ਕੀਤਾ, ਪਰ ਮਗਰੋਂ ਖੁਦ ਹੀ ਮੰਨ ਗਿਆ।

## ਪਹਿਲਾ ਘੋਲ

ਤਿੰਨ ਮਹੀਨੇ ਮਗਰੋਂ ਤਿੰਨਾਂ ਬੱਬਰਾਂ ਨੂੰ ਆਮ ਕੈਦੀਆਂ ਵਾਂਗ ਜੇਲ੍ਹ ਤੋਂ ਬਾਹਰ ਜਾਣੋਂ ਰੋਕ ਦਿੱਤਾ ਗਿਆ। ਜਦ ਬੱਬਰਾਂ ਨੇ ਕਾਰਨ ਪੁਛਿਆ ਤਾਂ ਦਰੋਗੇ ਨੇ ਆਖਿਆ ਕਿ ਤੁਸੀਂ ਸਿਆਸੀ ਕੈਦੀ ਹੋ।

ਬੱਬਰਾਂ ਨੇ ਆਖਿਆ–ਜੇ ਅਸੀਂ ਸਿਆਸੀ ਹਾਂ ਤਾਂ ਸਾਡੇ ਨਾਲ ਸਿਆਸੀਆਂ ਵਾਲਾ ਸਲੂਕ ਕਰੋ ਅਤੇ ਖ਼ੁਰਾਕ, ਕਪੜੇ, ਰਿਹਾਇਸ਼ ਅਤੇ ਪੜ੍ਹਾਈ ਆਦਿ ਦੀਆਂ ਸਹੂਲਤਾਂ ਦਿਓ।

ਦਰੋਗੇ ਨੇ ਉੱਤਰ ਦਿੱਤਾ,ਮੇਰੇ ਵਸ ਕੁਝ ਨਹੀਂ।

ਬੱਬਰਾਂ ਨੇ ਆਖਿਆ ਤਾਂ ਫੇਰ ਸਾਨੂੰ ਦੂਜੇ ਕੈਦੀਆਂ ਵਾਂਗ ਬਾਹਰ ਜਾਣ ਦਿਆ ਕਰੋ।

"ਮੈਨੂੰ ਅਜਿਹਾ ਕਰਨ ਦਾ ਭੀ ਅਖ਼ਤਿਆਰ ਨਹੀਂ", ਉੱਤਰ ਮਿਲਿਆ।

"ਤਾਂ ਫੇਰ ਅਸੀਂ ਕੰਮ ਨਹੀਂ ਕਰਦੇ।"

ਇਸ ਪੁਰ ਬੱਬਰਾਂ ਨੂੰ ਕੋਠੀ-ਬੰਦ ਕਰ ਦਿੱਤਾ ਗਿਆ। ਬਿਸਤਰੇ ਬਾਹਰ ਕਢ ਲਏ ਤੇ ਬੱਬਰਾਂ ਨੂੰ ਭੁੰਜੇ ਪੈਣ ਪੁਰ ਮਜਬੂਰ ਕੀਤਾ, ਇਥੋਂ ਤਕ ਕਿ ਪਾਣੀ ਭੀ ਚੁਕ ਲਿਆ। ਦੋ ਸਾਥੀ ਕੰਮ ਕਰਨਾ ਮੰਨ ਗਏ, ਪਰ ਮੈਂ ਅੜਿਆ ਰਿਹਾ। ਦੂਜੇ ਦਿਨ ਮੈਨੂੰ ਸੁਪ੍ਰੰਟੈਂਡੰਟ ਦੇ ਪੇਸ਼ ਕੀਤਾ ਗਿਆ, ਜੋ ਉੱਥੇ ਦਾ ਮੈਜਿਸਟ੍ਰੇਟ ਭੀ ਸੀ।

ਸੁਪ੍ਰੰਟੈਂਡੰਟ ਨੇ ਪੁਛਿਆ "ਕੰਮ ਕਿਉਂ ਨਹੀਂ ਕਰਦਾ?"

ਮੈਂ ਆਖਿਆ, "ਪੱਕਾ ਫ਼ੈਸਲਾ ਕਰੋ ਕਿ ਅਸੀਂ ਸਿਆਸੀ ਹਾਂ ਜਾਂ ਇਖ਼ਲਾਕੀ। ਸਿਆਸੀ ਹਾਂ ਤਾਂ ਸਿਆਸੀਆਂ ਵਾਲਾ ਸਲੂਕ ਕਰੋ,

ਇਖ਼ਲਾਕੀ ਹਾਂ ਤਾਂ ਉਹਨਾਂ ਨਾਲੋਂ ਵਿਤਕਰਾ ਨਾ ਪਾਵੋ।"

ਸੁਪ੍ਰਿੰਟੈਂਡੰਟ–ਮੈਂ ਬਹੁਤੀਆਂ ਗੱਲਾਂ ਨਹੀਂ ਜਾਣਦਾ, ਤੁਸੀਂ ਸਿੱਧੇ ਕੰਮ ਕਰਨਾ ਹੈ ਜਾਂ ਨਹੀਂ।

ਮੈਂ–ਮੇਰੀ ਬੇਨਤੀ ਪੁਰ ਭੀ......।

ਸੁਪ੍ਰਿੰਟੈਂਡੰਟ–ਨਹੀਂ ਨਹੀਂ, ਮੈਂ ਆਪਣੇ ਸਵਾਲ ਦਾ ਜਵਾਬ ਦੋ ਸ਼ਬਦਾਂ ਵਿਚ ਮੰਗਦਾ ਹਾਂ, ਹਾਂ ਜਾਂ ਨਾ।

ਮੈਂ–ਜੇ ਤੂੰ ਇਹੋ ਰਵੱਈਆ ਧਾਰਨ ਕਰਨਾ ਹੈ ਤਾਂ ਮੇਰਾ ਉੱਤਰ ਇਹ ਹੈ ਕਿ ਮੈਂ ਕੰਮ ਨਹੀਂ ਕਰਾਂਗਾ।

ਮੈਨੂੰ ਬੇੜੀ ਲਾ ਕੇ ਕੋਠੀ-ਬੰਦ ਕਰ ਦਿੱਤਾ ਗਿਆ। ਕਦੇ ਕਦੇ ਹੱਥ-ਕੜੀ ਭੀ ਜੜ੍ਹ ਦਿੱਤੀ ਜਾਂਦੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਕੁਝ ਆਮ ਕੈਦੀਆਂ ਨੇ ਭੀ ਕੰਮ ਕਰਨ ਤੋਂ ਨਾਂਹ ਕਰ ਦਿੱਤੀ। ਮੈਂ ਭੁੱਖ-ਹੜਤਾਲ ਸ਼ੁਰੂ ਕਰ ਦਿੱਤੀ। ਪੰਦਰ੍ਹਾਂ ਦਿਨਾਂ ਦੀ ਭੁੱਖ-ਹੜਤਾਲ ਤੋਂ ਬਾਅਦ ਬਿਸਤਰਾ ਤੇ ਪਾਣੀ ਆਦਿ ਕੋਠੜੀ ਵਿਚ ਰਖ ਦਿੱਤੇ ਗਏ।

ਆਖ਼ਰ ਇਸ ਘੋਲ ਦਾ ਨਤੀਜਾ ਇਹ ਹੋਇਆ ਕਿ ਜੇਲ੍ਹ-ਅਫ਼ਸਰਾਂ ਨੇ ਇਹ ਗੱਲ ਮੰਨ ਲਈ ਕਿ ਜੋ ਚੀਜ਼ਾਂ ਜੇਲ੍ਹ-ਕਾਨੂੰਨ ਵਿਚ ਦਰਜ ਹਨ, ਪਰ ਦਿੱਤੀਆਂ ਨਹੀਂ ਜਾਂਦੀਆਂ, ਉਹ ਪੂਰੀਆਂ ਕਰ ਦਿੱਤੀਆਂ ਜਾਣਗੀਆਂ। ਬਾਕੀ ਗੱਲਾਂ ਬਾਰੇ ਪੰਜਾਬ ਸਰਕਾਰ ਨੂੰ ਲਿਖਿਆ ਜਾਵੇਗਾ। ਇਸ ਪੁਰ ਮੈਂ ਭੁੱਖ-ਹੜਤਾਲ ਛੱਡ ਦਿੱਤੀ।

## ਚੀਫ਼ ਕਮਿਸ਼ਨਰ ਦਾ ਦੌਰਾ

ਕੁਝ ਸਮੇਂ ਪਿਛੋਂ ਚੀਫ਼ ਕਮਿਸ਼ਨਰ ਨੇ ਜੇਲ੍ਹ ਦਾ ਦੌਰਾ ਕੀਤਾ। ਉਸ ਨੇ ਹਰ ਬਾਰਕ ਦੀ ਗਸ਼ਤ ਕੀਤੀ ਤੇ ਰਸਮੀ ਤੌਰ ਪੁਰ ਕੈਦੀਆਂ ਦਾ ਹਾਲ-ਚਾਲ ਪੁਛਿਆ। ਮੈਂ ਭੀ ਕੁਝ ਗੱਲ-ਬਾਤ ਕਰਨ ਵਾਸਤੇ ਵਕਤ ਮੰਗਿਆ ਤਾਂ ਉਸ ਨੇ ਆਖਿਆ ਕਿ ਉਹ ਬੱਬਰਾਂ ਨੂੰ ਗੱਲ-ਬਾਤ ਕਰਨ ਲਈ ਡਿਉਢੀ ਵਿਚ ਬੁਲਾਏਗਾ। ਜਦ ਬੱਬਰ ਡਿਉਢੀ ਵਿਚ ਗਏ ਤਾਂ ਉੱਥੇ ਚਾਰ ਇਖ਼ਲਾਕੀ ਕੈਦੀ ਭੀ ਸੱਦੇ ਹੋਏ ਸਨ। ਇਹ ਚਾਰ ਕੈਦੀ

ਪੰਜਾਬ ਤੋਂ ਬੱਬਰਾਂ ਦੇ ਚਲਾਨ ਦੇ ਨਾਲ ਹੀ ਆਏ ਸਨ, ਇਸ ਲਈ ਗ਼ਲਤੀ ਨਾਲ ਦਰੋਗੇ ਨੇ ਉਹਨਾ ਨੂੰ ਭੀ ਬੱਬਰਾਂ ਦੇ ਨਾਲ ਹੀ ਬੁਲਾ ਲਿਆ। ਉਹਨਾਂ ਵਿਚੋਂ ਤਿੰਨਾਂ ਦੇ ਨਾਂ ਮੁਨਸ਼ਾ ਸਿੰਘ, ਗਿਆਨ ਸਿੰਘ ਅਤੇ ਊਧਮ ਸਿੰਘ ਸਨ। ਪਰ ਦਰੋਗਾ ਬੇਸੁਰਤੀ ਵਿਚ ਉਨ੍ਹਾਂ ਦੇ ਨਾਂ ਮਾਨ ਸਿੰਘ, ਸੁਰੈਣ ਸਿੰਘ ਤੇ ਊਧਮ ਸਿੰਘ ਪੜ੍ਹਦਾ ਸੀ। ਇਹਨਾਂ ਨਾਵਾਂ ਦਾ ਕੋਈ ਆਦਮੀ ਨਹੀਂ ਸੀ, ਬੋਲੇ ਕੌਣ? ਚੀਫ਼ ਕਮਿਸ਼ਨਰ ਬੜਾ ਹੈਰਾਨ ਹੋਇਆ। ਅਖ਼ੀਰ ਉਨ੍ਹਾਂ ਨੂੰ ਮੈਂ ਅਸਲੀਅਤ ਦੱਸੀ ਤਾਂ ਦਰੋਗਾ ਬੜਾ ਸ਼ਰਮਿੰਦਾ ਹੋਇਆ।

ਹੁਣ ਜੇਲ੍ਹ ਅੰਦਰ ਦੇ ਭੈੜੇ ਸਲੂਕ ਤੇ ਆਪਣੀ ਕੋਠੀ-ਬੰਦੀ ਬਾਰੇ ਮੈਂ ਵਜ਼ਾਹਤ ਕੀਤੀ ਤਾਂ ਚੀਫ਼ ਕਮਿਸ਼ਨਰ ਬੋਲਿਆ, "ਗੱਲਾਂ ਤਾਂ ਸੁੰਦਰ ਸਿੰਘ ਤੇਰੀਆਂ ਠੀਕ ਹਨ, ਪਰ ਤੂੰ ਇਕ ਬੇਵਕੂਫ਼ੀ ਕੀਤੀ ਕਿ ਕੰਮ ਛੱਡ ਦਿੱਤਾ।" ਮੈਂ ਸਾਰੀ ਕਹਾਣੀ ਸੁਣਾ ਕੇ ਆਖਿਆ, "ਬੇਵਕੂਫ਼ ਤਾਂ ਇਹ ਜੇਲ੍ਹ ਅਫ਼ਸਰ ਹਨ, ਜਿਹੜੇ ਹੈਂਕੜਬਾਜ਼ੀ ਕਰਦੇ ਹਨ ਤੇ ਹੁਣ ਭੀ ਉਲਟ-ਪੁਲਟ ਪੜ੍ਹਦੇ ਹਨ। ਜਦੋਂ ਚੀਫ਼ ਕਮਿਸ਼ਨਰ ਨੇ ਬੱਬਰਾਂ ਨੂੰ ਪੁਛਿਆ ਕਿ ਕੀ ਉਹ ਮਲਕ ਵਿਚੋਂ ਖ਼ੁਸ਼ੀ ਨਾਲ ਆਏ ਸਨ, ਤਾਂ ਬੱਬਰਾਂ ਨੇ ਨਾਂਹ ਵਿਚ ਉੱਤਰ ਦਿੱਤਾ। ਇਸ ਪੁਰ ਉਸ ਨੇ ਭਰੋਸਾ ਦਿਵਾਇਆ ਕਿ ਉਹ ਉਨ੍ਹਾਂ ਦੀਆਂ ਜਾਇਜ਼ ਮੰਗਾਂ ਲਈ ਪੰਜਾਬ ਸਰਕਾਰ ਪੁਰ ਦਬਾਅ ਪਾਏਗਾ।

## ਭੁੱਖ-ਹੜਤਾਲ

ਕੁਝ ਦਿਨਾਂ ਮਗਰੋਂ ਕਰਮ ਸਿੰਘ ਝਿੰਗੜ, ਠਾਕਰ ਸਿੰਘ ਭਾਰਟ, ਪਿਆਰਾ ਸਿੰਘ ਧਾਮੀਆਂ, ਬਚਿੰਤ ਸਿੰਘ ਦੁਮੁੰਡਾ, ਮਾਨ ਸਿੰਘ ਆਦਿ ਅੱਠ ਹੋਰ ਬੱਬਰ ਕਾਲੇ ਪਾਣੀ ਪਹੁੰਚ ਗਏ। ਉਹਨਾਂ ਨੂੰ ਰਾਹ ਵਿਚ ਬਠਿੰਡੇ ਸਟੇਸ਼ਨ ਉਪਰ ਪਤਾ ਲੱਗ ਗਿਆ ਸੀ ਕਿ ਪੰਜਾਬ ਹਕੂਮਤ ਆਪਣੇ ਕੈਦੀਆਂ ਨੂੰ ਕਾਲੇ ਪਾਣੀ ਤੋਂ ਵਾਪਸ ਬੁਲਾਉਣ ਬਾਰੇ ਸੋਚ ਰਹੀ ਸੀ। ਹਕੂਮਤ ਪੁਰ ਹੋਰ ਦਬਾਅ ਪਾਣ ਵਾਸਤੇ ਬੱਬਰਾਂ ਨੇ ਕਾਲੇ ਪਾਣੀ

ਵਿਚ ਭੁੱਖ-ਹੜਤਾਲ ਕਰ ਦਿੱਤੀ, ਜੋ ੨੮ ਦਿਨ ਜਾਰੀ ਰਹੀ। ਆਖ਼ਰ ਜੇਲ੍ਹ-ਅਫ਼ਸਰਾਂ ਨੇ ਦਸਿਆ ਕਿ ਹਕੂਮਤ ਪੰਜਾਬ ਨੇ ਫ਼ੈਸਲਾ ਕਰ ਦਿੱਤਾ ਹੈ ਕਿ ਕੋਈ ਭੀ ਰਾਜਸੀ ਕੈਦੀ ਅੰਡੇਮਾਨ ਨਹੀਂ ਭੇਜਿਆ ਜਾਏਗਾ ਤੇ ਇਖ਼ਲਾਕੀ ਕੈਦੀ ਭੀ ਉਸ ਦੀ ਮਰਜ਼ੀ ਵਿਰੁੱਧ ਉੱਥੇ ਨਹੀਂ ਘਲਿਆ ਜਾਵੇਗਾ। ਜੇਲ੍ਹ-ਅਫ਼ਸਰਾਂ ਨੇ ਇਹ ਭੀ ਦਸਿਆ ਕਿ ਬੱਬਰਾਂ ਨੂੰ ਕੁਝ ਦਿਨਾਂ ਤਕ ਵਾਪਸ ਪੰਜਾਬ ਭੇਜ ਦਿੱਤਾ ਜਾਏਗਾ। ਵਾਪਸੀ ਦੇ ਦਿਨ ਤਕ ਬੱਬਰਾਂ ਦੀਆਂ ਇਹ ਮੰਗਾਂ ਭੀ ਮੰਨ ਲਈਆਂ ਕਿ—

(੧) ਪੰਜਾਬੀਆਂ ਦਾ ਲੰਗਰ ਵਖਰਾ ਹੋਵੇਗਾ, ਕਿਉਂਕਿ ਦੂਜੇ ਸੂਬਿਆਂ ਵਾਲੇ ਪੰਜਾਬੀ ਖ਼ੁਰਾਕ ਤਿਆਰ ਨਹੀਂ ਸਨ ਕਰ ਸਕਦੇ। ਹਫ਼ਤੇਵਾਰ ਇਕ ਛਟਾਂਕ ਤੇਲ ਤੇ ਇਕ ਟਿੱਕੀ ਸਾਬਣ ਮਿਲੇਗਾ।

ਕੁਝ ਚਿਰ ਬਾਅਦ ਹਕੂਮਤ ਪੰਜਾਬ ਨੇ ਕਾਲੇ ਪਾਣੀ ਬੰਦ ਕਰ ਦੇਣ ਦਾ ਐਲਾਨ ਕਰ ਦਿੱਤਾ ਅਤੇ ਬੱਬਰਾਂ ਨੂੰ ਪੰਜਾਬ-ਜੇਲ੍ਹਾਂ ਵਿਚ ਵਾਪਸ ਲੈ ਆਂਦਾ। ਇਹ ਵਾਕਿਆ ੧੯੨੭ ਦਾ ਹੈ।

## ਖੂੰਡੇ-ਮਾਰ ਦਰੋਗਾ

ਲਾਹੌਰ ਜੇਲ੍ਹ ਦਾ ਦਰੋਗਾ ਕੈਦੀਆਂ ਉੱਤੇ ਬਹੁਤ ਨਜਾਇਜ਼ ਰੋਅਬ ਰਖਦਾ ਸੀ, ਤੇ ਥੋੜੀ ਜਿਹੀ ਗੱਲ ਬਦਲੇ ਕੈਦੀਆਂ ਨੂੰ ਆਪਣੇ ਖੂੰਡੇ ਨਾਲ ਮਾਰਨ ਲੱਗ ਪੈਂਦਾ ਸੀ, ਇਸ ਲਈ ਉਸ ਦਾ ਨਾਂ ਖੂੰਡੇ-ਮਾਰ ਦਰੋਗਾ ਪੈ ਗਿਆ ਸੀ। ਉਸ ਨੇ ਸੋਚਿਆ ਕਿ ਬਬਰਾਂ ਉਪਰ ਆਉਂਦੇ-ਸਾਰ ਰੋਅਬ ਜਮਾ ਲਿਆ ਜਾਏ। ਇਕ ਦਿਨ ਉਸ ਨੇ ਕੈਦੀਆਂ ਵਿਚ ਜਾ ਕੇ ਪੁਛਿਆ, 'ਜਿਸ ਨੇ ਕੋਈ ਸਵਾਲ ਕਰਨਾ ਹੋਵੇ, ਕਰੋ।'

ਮੈਂ ਇਕ ਸਵਾਲ ਕਰਨ ਉਠਿਆ। ਅਜੇ ਮੈਂ ਮਸਾਂ ਮੂੰਹ ਹੀ ਖੋਲ੍ਹਿਆ ਸੀ ਕਿ ਦਰੋਗਾ ਕਿਲ੍ਹ ਕੇ ਬੋਲਿਆ, "ਸਿੱਧਾ ਖੜੋ।" ਮੈਂ ਉਸ ਦੇ ਕਹਿਣ ਮੁਤਾਬਕ ਠੀਕ ਹੋ ਕੇ ਖੜ ਗਿਆ। ਪਰ ਫੇਰ ਵੀ ਉਹ ਰੋਅਬ ਨਾਲ ਕੜਕਿਆ, "ਲੱਤਾਂ ਸਿੱਧੀਆਂ ਕਰ।" ਮੈਂ ਸਮਝ ਲਿਆ ਕਿ ਇਹ ਸਿਰਫ਼ ਰੋਅਬ ਪਾਉਣ ਅਤੇ ਬੱਬਰਾਂ

ਨੂੰ ਜ਼ਲੀਲ ਕਰਨ ਦੀ ਨੀਅਤ ਨਾਲ ਸਭ ਕੁਝ ਕਰ ਰਿਹਾ ਹੈ । ਅੱਜ ਮੈਂ ਭੀ ਦੋ ਹੱਥ ਕਰਨ ਦੀ ਠਾਣ ਕੇ ਰੋਹ ਵਿਚ ਆ ਕੇ ਆਖਿਆ, "ਜਾਹ ਦਫ਼ਾ ਹੋ ਇਥੋਂ, ਮੈਂ ਤੇਰੇ ਪਾਸ ਸਵਾਲ ਹੀ ਨਹੀਂ ਕਰਦਾ । ਮੈਂ ਤਾਂ ਸਮਝਿਆ ਸੀ, ਤੂੰ ਆਦਮੀ ਏਂ ।"

ਦਰੋਗਾ—ਲਿਆਉ ਇਹਦਾ ਟਿਕਟ ।

ਮੈਂ—ਆਪਣਾ ਟਿਕਟ ਉਸ ਵਲ ਵਗਾਹ ਮਾਰਿਆ ਤੇ ਆਖਿਆ, "ਆਹ ਚੁੱਕ ਟਿਕਟ ਤੇ ਹੁਣ ਆਪਣਾ ਪੂਰਾ ਜ਼ੋਰ ਲਾ ਲਈਂ ਤੇ ਕਸਰ ਨਾ ਰੱਖੀਂ ।"

ਦਰੋਗਾ—ਅੱਛਾ, ਇਹ ਗੱਲ ਏ !

ਮੈਂ—ਆਹੋ, ਇਹੋ ਗੱਲ ਏ ।

ਦਰੋਗਾ ਅੰਦਰ-ਖ਼ਾਨਿਓਂ ਘਬਰਾਇਆ ਕਿ ਕਿਤੇ ਸੌ ਆਦਮੀ ਵਿਚ ਉਸ ਦੀ ਬੇਇੱਜ਼ਤੀ ਨਾ ਹੋਵੇ, ਇਸ ਲਈ ਉਹ ਲਾਲ ਪੀਲਾ ਹੁੰਦਾ ਅਗੇ ਚਲਿਆ ਗਿਆ । ਵਾਪਸ ਆਇਆ ਤਾਂ ਮੈਂ ਉਸ ਤੋਂ ਬੇਪਰਵਾਹ ਹੁੰਦਾ ਹੋਇਆ ਬੈਠਾ ਰਿਹਾ । ਦਰੋਗਾ ਬੋਲਿਆ, "ਤੂੰ ਬੈਠਾ ਭੀ ਹੋਰ ਹੀ ਤਰ੍ਹਾਂ ਏਂ । ਕੈਦੀਆਂ ਵਾਂਗ ਕਿਉਂ ਨਹੀਂ ਬੈਠਦਾ ?" ਮੈਂ ਨਫ਼ਰਤ ਭਰੇ ਲਹਿਜੇ ਵਿਚ ਆਖਿਆ, "ਜਦ ਮੈਂ ਤੈਨੂੰ ਕੁਝ ਮੰਨਦਾ ਹੀ ਨਹੀਂ ਤਾਂ ਫੇਰ ਕੀ । ਮੈਂ ਤਾਂ ਇਵੇਂ ਹੀ ਬੈਠਾਂਗਾ ।" ਦਰੋਗੇ ਨੇ ਜਾ ਕੇ ਸੁਪ੍ਰੰਟੈਂਡੰਟ ਪਾਸ ਸ਼ਿਕਾਇਤ ਕੀਤੀ ਕਿ ਭਾਈ ਸੁੰਦਰ ਸਿੰਘ ਬਾਗ਼ੀ ਹੈ ।

ਦੂਜੇ ਦਿਨ ਸੁਪ੍ਰੰਟੈਂਡੰਟ ਆਇਆ ਤਾਂ ਉਸ ਨੇ ਪੁਛਿਆ, "ਕਿਉਂ ਭਾਈ ਜੀ, ਕੀ ਗੱਲ ਹੈ ?"

ਮੈਂ ਆਪਣਾ ਟਿਕਟ ਅੱਗੇ ਕਰ ਕੇ ਆਖਿਆ, "ਪਹਿਲਾਂ ਜਿੰਨੀ ਸਜ਼ਾ ਇਹ ਦਰੋਗਾ ਆਖਦਾ ਹੈ, ਇਸ ਟਿਕਟ ਪੁਰ ਲਿਖ ਦਿਓ, ਫੇਰ ਗੱਲ ਕਰਾਂਗਾ ।"

ਸੁਪ੍ਰੰਟੈਂਡੰਟ ਨੇ ਦਿਲ ਵਿਚ ਸਮਝ ਲਿਆ ਕਿ ਵਾਧਾ ਦਰੋਗੇ ਦਾ ਹੀ ਹੋਣਾ ਏਂ । ਉਸ ਨੇ ਮੈਨੂੰ ਫੇਰ ਪੁਛਿਆ ਕਿ 'ਗੱਲ ਤਾਂ ਦੱਸ' । ਮੈਂ ਆਖਿਆ, "ਇਸੇ ਤੋਂ ਪੁਛੋ ।"

ਸੁਪ੍ਰੰਟੈਂਡੰਟ : "ਤੂੰ ਹੀ ਦੱਸ ਦੇ ।" ਮੈਂ ਸਾਰਾ ਮਾਜਰਾ ਕਹਿ ਸੁਣਾਇਆ । ਇਸ ਪੁਰ ਸੁਪ੍ਰੰਟੈਂਡੰਟ ਲਈ ਇਸ ਤੋਂ ਸਿਵਾ ਕੋਈ ਚਾਰਾ ਨਾ ਰਿਹਾ ਕਿ ਦਰੋਗੇ ਨੂੰ ਝਾੜ ਪਾਵੇ । ਉਸ ਨੇ ਆਖਿਆ, "ਤੈਨੂੰ ਕਿਸ ਨੇ ਆਖਿਆ ਸੀ ਕਿ ਬੱਬਰਾਂ ਨੂੰ ਇਸ ਤਰ੍ਹਾਂ ਖੜਾ ਕਰਨਾ ਏਂ । ਤੂੰ ਜੇਲ੍ਹਾਂ ਵਿਚ ਗੜ-ਬੜ ਕਰਾਉਂਦਾ ਰਹਿੰਦਾ ਏਂ ।

ਫੇਰ ਸੁਪ੍ਰੰਟੈਂਡੰਟ ਨੇ ਮੈਨੂੰ ਦਫ਼ਤਰ ਵਿਚ ਸੱਦ ਕੇ ਆਖਿਆ, "ਤੂੰ ਆਪ ਸਿੱਧਾ ਛੋਟੇ ਅਫ਼ਸਰਾਂ ਦੇ ਗਲ ਨਾ ਪਿਆ ਕਰ, ਇਸ ਤਰ੍ਹਾਂ ਕੈਦੀਆਂ ਉਪਰੋਂ ਰੋਅਬ ਉਡਦਾ ਏ । ਜਿਹੜੀ ਗੱਲ ਹੋਵੇ, ਮੈਨੂੰ ਦਸਿਆ ਕਰ ।"

ਮੈਂ ਆਖਿਆ, "ਮੈਨੂੰ ਨਾ ਛੇੜਿਆ ਕਰਨ ਤਾਂ ਮੈਂ ਕਾਹਨੂੰ ਕਿਸੇ ਦੇ ਗਲ ਪੈਣਾ ਏ । ਪਰ ਜੇ ਇਹਨਾਂ ਨੇ ਅੜਬੰਗ-ਪੁਣਾ ਜਾਰੀ ਰਖਿਆ ਤਾਂ ਮੇਰੇ ਭੀ ਵੱਸ ਦੀ ਗੱਲ ਨਹੀਂ । ਮੈਂ ਸ਼ਿਕਾਇਤਾਂ ਲਾਉਣ ਨਹੀਂ ਜਾਣਦਾ, ਇਹ ਕੰਮ ਇਹੋ ਕੀਤਾ ਕਰਨ । ਇਸ ਘਟਨਾ ਦਾ ਨਤੀਜਾ ਇਹ ਨਿਕਲਿਆ ਕਿ ਦਰੋਗਾ ਮੁੜ ਕੰਨ ਪਾਇਆ ਨਹੀਂ ਰੜਕਿਆ ।

## ਗੁਰਪੁਰਬ ਮਨਾਇਆ

ਬੱਬਰ ਸਵੇਰੇ ਸ਼ਾਮ ਰੋਜ਼ ਉੱਚੀ ਉੱਚੀ ਪਾਠ ਕੀਤਾ ਕਰਦੇ ਸਨ, ਇਹ ਗੱਲ ਵੀ ਜੇਲ੍ਹ ਵਾਲਿਆਂ ਨੂੰ ਨਾ ਭਾਈ । ਇਕ ਦਿਨ ਇਸੇ ਗੱਲ ਪੁਰ ਟੱਕਰ ਹੋ ਗਈ । ਦਰੋਗੇ ਨੇ ਹਦਾਇਤ ਭੇਜੀ ਕਿ ਪਾਠ ਹੌਲੀ ਹੌਲੀ ਮੂੰਹ ਵਿਚ ਕਰਨਾ ਚਾਹੀਦਾ ਹੈ । ਬੱਬਰਾਂ ਨੇ ਇਸ ਹੁਕਮ ਨੂੰ ਮੰਨਣ ਤੋਂ ਨਾਂਹ ਕਰ ਦਿੱਤੀ । ਨਤੀਜੇ ਵਜੋਂ ਬੱਬਰਾਂ ਨੂੰ ਕੱਲੇ ਕੱਲੇ ਕਰ ਕੇ ਆਮ ਕੈਦੀਆਂ ਨਾਲ ਬੰਦ ਕਰਨਾ ਅਰੰਭ ਕਾ ਦਿੱਤਾ, ਪਰ ਮਸਲਾ ਹੱਲ ਹੋਣ ਦੀ ਥਾਂ ਵਧੇਰੇ ਫੈਲ ਗਿਆ-ਜਿੱਥੇ ਜਿੱਥੇ ਬੱਬਰ ਰਖੇ ਗਏ, ਉਥੋਂ ਦੇ ਕੈਦੀਆਂ ਨੇ ਭੀ ਨਾਲ ਮਿਲਕੇ ਉੱਚੀ ਉੱਚੀ ਪਾਠ ਕਰਨਾ ਸ਼ੁਰੂ ਕਰ ਦਿੱਤਾ ।

ਬੱਬਰਾਂ ਨੇ ਮੰਗ ਕੀਤੀ ਕਿ ਹਫ਼ਤੇ ਵਿਚ ਮਿਲਣ ਵਾਲੀਆਂ ਦੁਆਨੀਆਂ ਨੂੰ ਇਕੱਠੇ ਕਰ ਕੇ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦੇ

ਖ਼ਾਸ ਖ਼ਾਸ ਤਿਉਹਾਰ ਮਨਾਣ ਦੀ ਖੁਲ੍ਹ ਦਿੱਤੀ ਜਾਏ। ਉਸ ਵੇਲੇ ਕੱਤਕ ਦਾ ਅਖ਼ੀਰ ਸ੍ਰੀ ਤੇ ਪੋਹ ਸੁਦੀ ਸਪਤਮੀ ਦਸਮ ਗੁਰੂ ਜੀ ਦੇ ਜਨਮ ਦਿਨ ਦਾ ਗੁਰਪੁਰਬ ਸਿਰ ਉੱਤੇ ਸੀ। ਸਾਰੇ ਕੈਦੀਆਂ ਨੇ ਭੀ ਇਸ ਗੁਰਪੁਰਬ ਨੂੰ ਮਨਾਉਣ ਦੀ ਰਜ਼ਾਮੰਦੀ ਦੇ ਦਿੱਤੀ।

ਬੱਬਰਾਂ ਨੇ ਮੰਗ ਕੀਤੀ ਕਿ ਕੁਝ ਕੈਦੀਆਂ ਨੂੰ ਇਕੱਤਰ ਕਰ ਕੇ ਕੜਾਹ ਪਰਸ਼ਾਦ ਤਿਆਰ ਕਰਨ ਦੀ ਆਗਿਆ ਦਿੱਤੀ ਜਾਏ। ਪਹਿਲਾਂ ਤਾਂ ਜੇਲ੍ਹ-ਅਫ਼ਸਰਾਂ ਨੇ ਨਾਂਹ ਕਰ ਦਿੱਤੀ। ਫੇਰ ਆਖਿਆ ਕਿ ਮੁਸਲਮਾਨਾਂ ਦੀਆਂ ਦੁਆਨੀਆਂ ਇਕੱਠੀਆਂ ਨਾ ਕੀਤੀਆਂ ਜਾਣ, ਕਿਉਂਕਿ ਮੁਸਲਮਾਨ ਕੜਾਹ ਪਰਸ਼ਾਦ ਨਹੀਂ ਛਕਣਗੇ। ਪਰ ਬੱਬਰਾਂ ਨੇ ਆਖਿਆ ਕਿ ਸਾਰੇ ਮੁਸਲਮਾਨ ਸਾਡੇ ਨਾਲ ਸਹਿਮਤ ਹਨ। ਜੇ ਕੁਝ ਆਦਮੀ ਕੜਾਹ ਪਰਸ਼ਾਦ ਨਾ ਲੈਣ ਤਾਂ ਅਗਲੇ ਹਫ਼ਤੇ ਸਾਡੀਆਂ ਦੁਆਨੀਆਂ ਓਹਨਾਂ ਨੂੰ ਦੇ ਦਿੱਤੀਆਂ ਜਾਣ। ਅਖ਼ੀਰ ਜੇਲ੍ਹ ਵਾਲਿਆਂ ਨੇ ਬੱਬਰਾਂ ਦੀ ਤਜਵੀਜ਼ ਮੰਨ ਲਈ। ਬੱਬਰਾਂ ਨੇ ਖ਼ੁਦ ਕੜਾਹ ਪਰਸ਼ਾਦ ਕਰ ਕੇ ਸਾਰੀ ਜੇਲ੍ਹ ਵਿਚ ਵਰਤਾਇਆ ਅਤੇ ਕੁਲ ਮੁਸਲਮਾਨ ਭਰਾਵਾਂ ਨੇ ਵੀ ਬੜੀ ਖ਼ੁਸ਼ੀ ਨਾਲ ਸਵੀਕਾਰ ਕੀਤਾ।

ਜਦੋਂ ਤੀਕ ਬੱਬਰ ਉੱਥੇ ਰਹੇ, ਤਿੰਨ ਪੁਰਬ ਹਿੰਦੂਆਂ ਦੇ, ਤਿੰਨ ਸਿੱਖਾਂ ਦੇ ਤੇ ਤਿੰਨ ਮੁਸਲਮਾਨਾਂ ਦੇ ਹਰ ਸਾਲ ਮਨਾਏ ਜਾਂਦੇ ਰਹੇ। ਇਸ ਤੋਂ ਅਮਲੀ ਤੌਰ ਪੁਰ ਸਾਬਤ ਹੋ ਗਿਆ ਕਿ ਜੇ ਲੁਟਣ ਵਾਲੀਆਂ ਜਮਾਤਾਂ ਜਨਤਾ ਨੂੰ ਪਾੜ ਕੇ ਨਾ ਰੱਖਣ ਤਾਂ ਜਨਤਾ ਬਿਲਕੁਲ ਇਕ ਹੋ ਜਾਂਦੀ ਹੈ, ਉਹ ਮਜ਼ਹਬੀ ਵਿਤਕਰੇ ਭੁੱਲ ਜਾਂਦੀ ਹੈ ਤੇ ਫ਼ਸਾਦ ਕਰਨ ਦੀ ਨੌਬਤ ਹੀ ਨਹੀਂ ਆ ਸਕਦੀ।

## ਜੇਲ੍ਹ-ਕਮਿਸ਼ਨ

੧੯੨੫ ਵਿਚ ਇਕ ਕਮਿਸ਼ਨ ਨੀਯਤ ਕੀਤਾ ਗਿਆ, ਜਿਸ ਦਾ ਮਕਸਦ ਇਹ ਸੀ ਕਿ ਜੇਲ੍ਹ ਦੇ ਸੁਧਾਰ ਲਈ ਕੈਦੀਆਂ ਦੇ ਬਿਆਨ ਲੈਣ ਦਾ ਕਦਮ ਉਠਾਇਆ ਜਾਵੇ। ਇਸ ਕਮਿਸ਼ਨ ਨੇ ਇਹ ਪਤਾ

ਕੀਤਾ ਕਿ ਜੇਲ੍ਹ ਅੰਦਰ ਕੈਦੀਆਂ ਵਿਚ ਨੰਬਰਦਾਰ ਬਣਾਨ ਦਾ ਰਿਵਾਜ ਬੜਾ ਨਾ ਸ ਹੈ, ਕਿਉਂਕਿ ਨੰਬਰਦਾਰ ਜੇਲ੍ਹ-ਅਫ਼ਸਰਾਂ ਨੂੰ ਖ਼ੁਸ਼ ਰੱਖਣ ਲਈ ਦੂਜੇ ਕੈਦੀਆਂ ਉੱਤੇ ਬੜਾ ਤਸ਼ੱਦਦ ਕਰਦੇ ਸਨ, ਕੈਦੀਆਂ ਪਾਸੋਂ ਅਫਸਰਾਂ ਨੂੰ ਰਿਸ਼ਵਤਾਂ ਦਿਵਾਂਦੇ ਸਨ, ਰਾਸ਼ਨ ਤੇ ਜੇਲ੍ਹ ਦੇ ਹੋਰ ਸਾਮਾਨ ਵਿਚੋਂ ਹੇਠ-ਉਪਰ ਕਰਵਾ ਕੇ ਅਫ਼ਸਰਾਂ ਦੇ ਘਰ ਭਰਦੇ ਰਹਿੰਦੇ ਸਨ ਤੇ ਕੈਦੀਆਂ ਨੂੰ ਭੁੱਖੇ ਰਖਦੇ ਸਨ। ਇਸ ਲਈ ਜੇਲ੍ਹ-ਕਮਿਸ਼ਨ ਨੇ ੧੯੨੬ ਵਿਚ ਸਿਫ਼ਾਰਸ਼ ਕੀਤੀ ਕਿ ਜੇਲ੍ਹਾਂ ਅੰਦਰ ਨੰਬਰਦਾਰ ਬਣਾਣ ਦਾ ਰਿਵਾਜ ਖ਼ਤਮ ਕਰ ਦਿੱਤਾ ਜਾਏ। ਦੂਸਰੇ, ਹਰ ਇਕ ਕੈਦੀ ਦੇ ਨਾਂ ਸਵਾ ਰੁਪਿਆ ਮ ਹੀਨਾ ਜਮ੍ਹਾ ਕੀਤਾ ਜਾਏ। ਇਸ ਵਿਚੋਂ ਦੋ ਆਨੇ ਫ਼ੀ ਹਫਤਾ ਕੈਦੀ ਨੂੰ ਖਾਣ-ਪੀਣ ਨੂੰ ਦੇ ਦਿੱਤੇ ਜਾਣ ਤੇ ਬਾਕੀ ਦੇ ਉਸ ਦੇ ਨਾਂ ਜਮ੍ਹਾ ਰਖੇ ਜਾਣ, ਤੇ ਰਿਹਾ ਹੋਣ ਸਮੇਂ ਉਸ ਨੂੰ ਦਿੱਤੇ ਜਾਣ ਜਾਂ ਇਸ ਰਕਮ ਵਿਚੋਂ ਕੈਦੀ ਨੂੰ ਜੁੱਤੀ ਜਾਂ ਕਿਤਾਬਾਂ ਆਦਿ ਖ਼ਰੀਦ ਕੇ ਦਿੱਤੀਆਂ ਜਾਣ।

## ਮੁਲਤਾਨ ਜੇਲ੍ਹ ਅੰਦਰ ਘੋਲ

੧੯੨੪ ਦੇ ਸ਼ੁਰੂ ਮਾਰਚ ਵਿਚ ਲਾਹੌਰ ਸੈਂਟਰਲ ਜੇਲ੍ਹ ਵਾਲੇ ਬੱਬਰਾਂ ਨੂੰ ਮੁਲਤਾਨ ਜੇਲ੍ਹ ਵਿਚ ਭੇਜ ਦਿੱਤਾ ਗਿਆ। ਇੱਥੇ ਪਹਿਲਾਂ ਦੀ ਤਰ੍ਹਾਂ ਬਾਟਾ-ਪ੍ਰੇਡ ਦਾ ਹੁਕਮ ਹੋਇਆ। ਬੱਬਰਾਂ ਦੇ ਇਨਕਾਰੀ ਹੋਣ ਪੁਰ ਉਨ੍ਹਾਂ ਨੂੰ ਕੋਠੀ-ਬੰਦ ਕਰ ਦਿੱਤਾ ਗਿਆ। ਚਾਰ ਪੰਜ ਇਖ਼ਲਾਕੀ ਕੈਦੀ ਭੀ ਨਾਲ ਹੋ ਗਏ। ਚੱਕੀ-ਬੰਦ ਕਰ ਕੇ ਅਫ਼ਸਰਾਂ ਨੇ ੧੯ ਸ਼ੇਰ ਪੀਹਣ ਨੂੰ ਭੀ ਲਿਆ ਧਰਿਆ। ਬੱਬਰਾਂ ਨੇ ਫ਼ੈਸਲਾ ਕੀਤਾ ਕਿ ਕੋਰਾ ਇਨਕਾਰ ਨਾ ਕੀਤਾ ਜਾਵੇ, ਸਗੋਂ ਸੇਰ ਸੇਰ ਜਾਂ ਦੋ ਦੋ ਸੇਰ ਦਾਣੇ ਪੀਹ ਕੇ ਬਾਕੀ ਦੇ ਪਏ ਰਹਿਣ ਦਿਓ। ਇਸ ਪੁਰ ਕਈ ਭਾਂਤ ਦੀਆਂ ਸਜ਼ਾਵਾਂ ਮਿਲਣ ਲੱਗੀਆਂ; ਕਦੇ ਡੰਡਾ-ਬੇੜੀ, ਕਦੇ ਟਾਟ-ਵਰਦੀ, ਕਦੇ ਹੱਥਕੜੀ ਲਾ ਕੇ ਉਪਰ ਬੰਨ੍ਹ ਦੇਣਾ। ਇਹ ਪਾਬੰਦੀ ਭੀ ਲਾ ਦਿੱਤੀ ਗਈ ਕਿ ਕੋਈ ਜੈਕਾਰਾ ਨਾ ਲਾਵੇ। ਪਰ ਬੱਬਰਾਂ ਨੇ ਇਸ ਪਾਬੰਦੀ ਨੂੰ ਮੰਨਣ ਤੋਂ ਉੱਕਾ ਨਾਂਹ ਕਰ ਦਿੱਤੀ।

ਕਰਤਾਰ ਸਿੰਘ ਗੋਂਦਪੁਰੀ ਨੇ ਇਨ੍ਹਾਂ ਅੰਦਰਲੀਆਂ ਸਖ਼ਤੀਆਂ

ਬਾਰੇ ਕਿਸੇ ਤਰ੍ਹਾਂ ਬਾਹਰ ਖ਼ਬਰ ਘੱਲ ਦਿੱਤੀ । ਇਸ ਗੱਲ ਦਾ ਜੇਲ੍ਹ ਵਾਲਿਆਂ ਨੂੰ ਪਤਾ ਲੱਗ ਗਿਆ । ਨਤੀਜੇ ਦੇ ਤੌਰ ਪੁਰ ਗਾਰਦ ਮੰਗਵਾਈ ਗਈ ਤੇ ਕਰਤਾਰ ਸਿੰਘ ਨੂੰ ਬਹੁਤ ਮਾਰਿਆ ਗਿਆ ।

ਅਸਲ ਵਿਚ ਜੇਲ੍ਹ-ਅਫ਼ਸਰਾਂ ਨੇ ਇਹ ਮਤਾ ਪਕਾਇਆ ਹੋਇਆ ਸੀ ਕਿ ਬੱਬਰਾਂ ਨੂੰ ਸਖ਼ਤੀ ਨਾਲ ਦਬਾਇਆ ਜਾਵੇ ਤੇ ਕੋਈ ਰੜਕ ਉਹਨਾਂ ਵਿਚ ਬਾਕੀ ਨਾ ਰਹਿਣ ਦਿੱਤੀ ਜਾਵੇ । ਉਸ ਵੇਲੇ ਸੁਪ੍ਰੰਟੰਡੰਟ ਬਿਸ਼ਨ ਦਾਸ ਸੀ ਅਤੇ ਵੱਡਾ ਦਰੋਗਾ ਗੋਕਲ ਚੰਦ ਸੀ । ਇਨ੍ਹਾਂ ਦੋਹਾਂ ਨੇ ਇਸ ਸਖ਼ਤੀ ਦਾ ਪਲੈਨ ਮਿਲ ਕੇ ਬਣਾਇਆ ਸੀ ਤਾਂ ਜੁ ਬੱਬਰਾਂ ਨੂੰ 'ਸਿੱਧਾ' ਕੀਤਾ ਜਾਏ । ਬਿਸ਼ਨ ਦਾਸ ਇਕ ਦਿਨ ਅੰਦਰ ਫਿਰਦਾ ਫਿਰਦਾ ਬੱਬਰਾਂ ਦੀਆਂ ਕੋਠੜੀਆਂ ਸਾਹਮਣੇ ਆ ਨਿਕਲਿਆ । ਕਹਿਣ ਲੱਗਾ, "ਤੁਸੀਂ ਸੁਬਹ ਸ਼ਾਮ ਸ਼ੋਰ ਮਚਾਂਦੇ ਹੋ, ਹੁਕਮ ਦੀ ਪਾਲਣਾ ਨਹੀਂ ਕਰਦੇ ਤੇ ਮੇਰੇ ਨਾਲ ਟੱਕਰ ਲੈਣਾ ਚਾਹੁੰਦੇ ਹੋ ।" ਮੈਂ ਸੁੰਦਰ ਸਿੰਘ ਨੇ ਉਤਰ ਦਿੱਤਾ ਕਿ ਅਸੀਂ ਭਜਨ-ਬੰਦਗੀ ਕਰਦੇ ਤੇ ਸਿਪ ਮਰਯਾਦਾ ਅਨੁਸਾਰ ਜੈਕਾਰੇ ਛੱਡਦੇ ਹਾਂ । ਇਸ ਨੂੰ ਸ਼ੋਰ ਨਹੀਂ ਕਹਿਣਾ ਚਾਹੀਦਾ । ਬਾਕੀ ਰਹੀ ਟੱਕਰ ਲੈਣ ਦੀ ਗੱਲ । ਸੋ ਤੇਰੇ ਨਾਲ ਟੱਕਰ ਕਾਹਦੀ । ਅਸੀਂ ਤਾਂ ਤੇਰੇ ਬਾਦਸ਼ਾਹ ਜਾਰਜ ਪੰਚਮ ਨਾਲ ਟੱਕਰ ਲਈ ਹੋਈ ਹੈ । ਤੂੰ ਪਤਾ ਨਹੀਂ ਆਪਣੇ ਆਪਨੂੰ ਬਾਦਸ਼ਾਹ ਦਾ ਕੀ ਸਮਝਦਾ ਏਂ?

ਦਰੋਗੇ ਪਾਸ ਇਕ ਡੰਡਾ ਸੀ । ਉਸ ਨੇ ਮੈਨੂੰ ਸੀਖਾਂ ਦੇ ਵਿਚ ਦੀ ਹੁਝ ਮਾਰੀ । ਮੈਂ ਡੰਡਾ ਫੜ ਲਿਆ ਤੇ ਸੀਖਾਂ ਨਾਲ ਪੈਰ ਅੜਾ ਕੇ ਦਰੋਗੇ ਪਾਸੋਂ ਖੋਹ ਲਿਆ । ਬੱਸ ਫੇਰ ਕੀ ਸੀ, ਸੀਟੀਆਂ ਵਜ ਗਈਆਂ । ਨੰਬਰਦਾਰ ਗਿਰਝਾਂ ਵਾਂਗ ਆ ਜਮ੍ਹਾ ਹੋਏ ਤੇ ਕੋਠੜੀ ਖੋਲ੍ਹ ਕੇ ਅੰਦਰ ਦਾਖਲ ਹੋ ਗਏ । ਮੈਨੂੰ ਬਹੁਤ ਕੁਟਿਆ ਮਾਰਿਆ ਗਿਆ । ਮੈਂ ਲਗਾਤਾਰ ਜੈਕਾਰੇ ਛਡਦਾ ਰਿਹਾ । ਮੁਨਸ਼ਾ ਸਿੰਘ ਜੋਹਲ ਤੇ ਨੱਥਾ ਸਿੰਘ (ਗੁਰਦਾਸਪੁਰ ਜ਼ਿਲੇ ਦਾ ਇਖ਼ਲਾਕੀ ਕੈਦੀ) ਨਾਲ ਦੀਆਂ ਕੋਠੜੀਆਂ ਵਿਚੋਂ ਜੈਕਾਰੇ ਛੱਡਦੇ ਰਹੇ । ਆਖ਼ਰ ਮੈਨੂੰ ਬੇਹੋਸ਼ ਕਰ ਕੇ ਨੰਬਰਦਾਰ ਬੱਬਰ ਮੁਨਸ਼ਾ ਸਿੰਘ ਤੇ ਨੱਥਾ ਸਿੰਘ ਦੇ ਉਦਾਲੇ ਹੋ

ਗਏ ਤਾਂ ਮੈਂ ਫੇਰ ਉਠ ਖਲੋਤਾ ਤੇ ਜੈਕਾਰੇ ਛੱਡਣ ਲਗ ਪਿਆ। ਨੰਬਰਦਾਰ ਮੁੜ ਮੈਨੂੰ ਮਾਰਨ ਲਗ ਪਏ, ਏਥੋਂ ਤਕ ਕਿ ਉਹ ਆਪ ਹੀ ਥੱਕ ਟੁੱਟ ਕੇ ਹਟ ਗਏ। ਪਰ ਮੈਂ ਜੈਕਾਰੇ ਛਡਣੋਂ ਬੰਦ ਨਹੀਂ ਹੋਇਆ।

ਦੂਜੇ ਦਿਨ ਮੁਨਸ਼ਾ ਸਿੰਘ ਤੇ ਨੱਥਾ ਸਿੰਘ ਨੂੰ ਤੀਹ ਤੀਹ ਬੈਂਤਾਂ ਦੀ ਸਜ਼ਾ ਦਿੱਤੀ ਗਈ। ਇਹ ਦੋਵੇਂ ਸ਼ੇਰ ਬੈਂਤਾਂ ਖਾਂਦੇ ਗਏ ਤੇ ਜੈਕਾਰੇ ਬੁਲਾਂਦੇ, ਭਬਕਾਂ ਮਾਰਦੇ ਰਹੇ। ਬਾਅਦ ਵਿਚ ਗੋਕਲ ਚੰਦ ਮੇਰੀ ਕੋਠੀ ਦੇ ਸਾਹਮਣੇ ਆ ਕੇ ਕਹਿਣਾ ਲਗਾ, "ਕਿਉਂ ਕੀ ਮਰਜ਼ੀ ਹੈ, ਕਲ੍ਹ ਨੂੰ ਤੂੰ ਭੀ ਬੈਂਤਾਂ ਖਾਣੀਆਂ ਹਨ ?" ਭਾਈ ਨੇ ਆਖਿਆ, "ਬੜੀ ਖੁਸ਼ੀ ਨਾਲ ਤਿਆਰ ਹਾਂ, ਤੂੰ ਤਾਂ ਕੁਤਾ ਹੀ ਹੋ ਨਿਕਲਿਆ।"

ਦਰੋਗਾ—ਤੇਰੀ ਮੇਰੀ ਸ਼ਕਲ ਵਿਚ ਫ਼ਰਕ ਨਹੀਂ। ਜੇ ਤੂੰ ਬੰਦਾ ਏਂ ਤਾਂ ਮੈਂ ਭੀ ਬੰਦਾ ਹਾਂ, ਜੇ ਤੂੰ ਕੁੱਤਾ ਏਂ ਤਾਂ ਮੈਨੂੰ ਭੀ ਕੁਤਾ। ਨੰਬਰ-ਦਾਰੋ, ਖੋਲ੍ਹੋ ਬੂਹਾ।

ਮੈਂ—ਜੇ ਪਿਓ ਦਾ ਪੁਤ ਏਂ ਤਾਂ ਇਕੱਲਾ ਆਵੀਂ, ਨੰਬਰਦਾਰਾਂ ਦੀ ਧਾੜ ਦਾ ਕੀ ਕੰਮ ਹੈ ?

ਦਰੋਗਾ—ਚੰਗਾ।

ਗੋਕਲ ਚੰਦ ਇਕ ਮੋਟਾ ਦਿਓ ਸੀ। ਮੁਫ਼ਤ ਦੀਆਂ ਖਾਧੀਆਂ ਹੋਈਆਂ ਸਨ। ਉਸ ਨੂੰ ਖ਼ਿਆਲ ਸੀ, ਮੈਨੂੰ ਪੀਹ ਦੇਵੇਗਾ, ਮੇਰਾ ਕਚੂਮਰ ਕਢ ਦੇਵੇਗਾ। ਮੈਂ ਕੱਦ ਦਾ ਹੌਲਾ, ਪਰ ਲੋਹੇ ਵਰਗਾ ਸਾਂ। ਦਰੋਗਾ ਮੇਰੇ ਗਲ ਨੂੰ ਪਿਆ ਤੇ ਮੈਂ ਉਸ ਦੀਆਂ ਲੱਤਾਂ ਨੂੰ ਪੈ ਗਿਆ। ਦਰੋਗੇ ਦਾ ਤਵਾਜ਼ਨ ਵਿਗੜਨ ਦੀ ਦੇਰ ਸੀ, ਦਸਿਹਰ ਵਾਂਗ ਖੱਡੀ ਉਪਰ ਡਿੱਗ ਪਿਆ ਤੇ 'ਮਰ ਗਿਆ ਓਏ, ਮਰ ਗਿਆ ਓਏ' ਦੀ ਦੁਹਾਈ ਪਾ ਦਿੱਤੀ। ਨੰਬਰਦਾਰ ਅੰਦਰ ਆ ਗਏ। ਮੇਰੀ ਤੇ ਦਰੋਗੇ ਦੀ ਜੰਗ ਖ਼ਤਮ ਹੋ ਗਈ। ਹੁਣ ਨੰਬਰਦਾਰਾਂ ਹੱਥੋਂ ਮੈਨੂੰ ਹੋਰ ਮਾਰ ਖਾਣੀ ਪਈ। ਤੇ ਦੂਜੇ ਦਿਨ ਮੇਰੀ ਬੈਂਤਾਂ ਦੀ ਵਾਰੀ ਆ ਗਈ। ਮੈਨੂੰ ਕੋਠੀ ਵਿਚੋਂ ਬਾਹਰ ਕਢਿਆ ਗਿਆ। ਸਿਵਲ ਸਰਜਨ ਨੇ ਆਖਿਆ ਕਿ ਇਸ ਦੀ ਸਿਹਤ ਕਮਜ਼ੋਰ ਹੈ, ਸ਼ਾਇਦ ਬੈਂਤਾਂ ਦੀ ਸਜ਼ਾ ਬਰਦਾਸ਼ਤ ਨ

ਕਰ ਸਕੇ । ਦਰੋਗੇ ਨੇ ਆਖਿਆ, "ਫ਼ਸਾਦ ਦੀ ਜੜ੍ਹ ਤਾਂ ਇਹੋ ਹੈ ।" ਬੈਂਤਾਂ ਲਾਣ ਵਾਲੇ ਨੂੰ ਆਖਿਆ, "ਐਸੀਆਂ ਲਾਵੀਂ ਜੁ ਸਾਰੀ ਉਮਰ ਚੇਤੇ ਕਰੇ ।"

ਮੈਨੂੰ ਟਿਕ-ਟਿਕੀ ਪੁਰ ਬੰਨ੍ਹਿਆ ਗਿਆ । ਇਧਰ ਬੈਂਤਾਂ ਦੀ ਮਾਰ ਸ਼ੁਰੂ ਹੋ ਗਈ, ਉਧਰ ਦਾਸ ਨੇ ਜਪੁਜੀ ਸਾਹਿਬ ਦਾ ਪਾਠ ਅਰੰਭ ਦਿੱਤਾ । ਬੈਂਤ ਲਗਣ ਵੇਲੇ ਮੈਂ ਜੈਕਾਰਾ ਛੱਡਦਾ ਤੇ ਫੇਰ ਪਾਠ ਕਰਨ ਲਗ ਪੈਂਦਾ । ਬੈਂਤਾਂ ਖ਼ੂਬ ਟਿਕੱਾ ਟਿਕੱਾ ਕੇ ਲਗ ਰਹੀਆਂ ਸਨ । ਇਧਰ ੩੦ ਬੈਂਤਾਂ ਲਗ ਚੁੱਕੀਆਂ, ਉਧਰ ਜਪੁਜੀ ਸਾਹਿਬ ਦਾ ਪਾਠ ਪੂਰਾ ਹੋ ਗਿਆ । ਮੈਨੂੰ ਟਿਕ-ਟਿਕੀ ਤੋਂ ਖੋਲ੍ਹਿਆ ਤਾਂ ਮੈਂ ਬੈਠਕਾਂ ਤੇ ਡੰਡ ਕੱਢਣੇ ਸ਼ੁਰੂ ਕਰ ਦਿੱਤੇ ਤੇ ਦਰੋਗੇ ਨੂੰ ਵੰਗਾਰ ਕੇ ਆਖਿਆ, "ਗੋਕਲ ਚੰਦਾ, ਕੋਈ ਹੋਰ ਜ਼ੋਰ ਹੈ ਤਾਂ ਲਾ ਦੇਖ ।" ਪਰ ਦਰੋਗਾ ਤਾਂ ਆਖ਼ਰੀ ਤੀਰ ਆਪਣੇ ਤਰਕਸ਼ ਵਿਚੋਂ ਛੱਡ ਚੁੱਕਾ ਸੀ । ਇਸ ਤੋਂ ਵਧ ਉਹ ਕੀ ਕਰ ਸਕਦਾ ਸੀ ।

ਆਖ਼ਰ ਇਹਨਾਂ ਸਖ਼ਤੀਆਂ ਦਾ ਬਾਹਰ ਪਤਾ ਲੱਗਾ ਤੇ ਜਨਤਾ ਬੇਚੈਨ ਹੋਣ ਲੱਗੀ । ਉਹਨਾਂ ਦੇ ਸੂਰਬੀਰ ਕੋਹੇ ਜਾ ਰਹੇ ਸਨ । ਬਾਹਰ ਰੋਸ ਫੈਲਣ ਲੱਗਾ ਕਿ ਬੱਬਰਾਂ ਪੁਰ ਨਜਾਇਜ਼ ਸਖ਼ਤੀਆਂ ਹੋ ਰਹੀਆਂ ਹਨ । ਉਹਨਾਂ ਨੂੰ ਕੋਠੀ-ਬੰਦ ਰਖਿਆ ਜਾਂਦਾ ਹੈ ਤੇ ਹੋਰ ਅਤਿਆਚਾਰ ਹੋ ਰਹੇ ਹਨ । ਬਾਹਰਲੀ ਐਜੀਟੇਸ਼ਨ ਨੇ ਜੇਲ੍ਹ-ਅਫ਼ਸਰਾਂ ਦੀ ਹੋਸ਼ ਟਿਕਾਣੇ ਲਿਆ ਦਿੱਤੀ, ਜੋ ਉਸ ਮੁਲਾਕਾਤ ਤੋਂ ਜ਼ਾਹਰ ਹੈ ਜੋ ਦਰੋਗੇ ਨੇ ਮੇਰੇ ਨਾਲ ਕੀਤੀ । ਇਕ ਦਿਨ ਦਰੋਗਾ ਮੇਰੇ ਪਾਸ ਆ ਕੇ ਮਿੰਨਤਾਂ ਕਰਨ ਲੱਗਾ । ਇਉਂ ਆਖੋ ਕਿ ਚਰਨੀਂ ਆਣ ਲੱਗਾ ਤੇ ਆਖਣ ਲੱਗਾ : "ਭਾਵੇਂ ਜੁੱਤੀਆਂ ਮਾਰ ਲੈ, ਪਰ ਹੁਣ ਚੱਕੀਓਂ ਬਾਹਰ ਆ ਜਾ ।" ਮੈਂ ਪਹਿਲਾਂ ਤਾਂ ਦਰੋਗੇ ਨਾਲ ਗੱਲ-ਬਾਤ ਕਰਨ ਤੋਂ ਨਾਂਹ ਕੀਤੀ, ਪਰ ਦੂਜੇ ਸਾਥੀਆਂ ਦੇ ਕਹਿਣ-ਸੁਣਨ ਪੁਰ ਮੈਂ ਕੋਠੀ ਛੱਡ ਦਿੱਤੀ । ਦਰੋਗੇ ਨੇ ਆਖਿਆ, "ਇਸ ਸੁਲਹ ਦੀ ਖ਼ੁਸ਼ੀ ਵਿਚ ਹੁਣ ਜੈਕਾਰੇ ਛਡੋ ।"

ਬਾਟਾ-ਪ੍ਰੇਡ ਭੀ ਖ਼ਤਮ ਹੋ ਗਈ ।

## ਭਗਤ ਸਿੰਘ ਹੋਰਾਂ ਦੀ ਭੁੱਖ-ਹੜਤਾਲ ਵਿਚ ਸ਼ਾਮਲ ਹੋਣਾ

ਸਤੰਬਰ ੧੯੨੯ ਵਿਚ ਸ: ਭਗਤ ਸਿੰਘ ਤੇ ਉਸ ਦੇ ਸਾਥੀਆਂ ਨੇ ਭੁੱਖ-ਹੜਤਾਲ ਸ਼ੁਰੂ ਕਰ ਦਿੱਤੀ। ਬਾਬਾ ਸੋਹਣ ਸਿੰਘ ਹੋਰਾਂ ਦਾ ਸੁਨੇਹਾ ਆਇਆ ਤਾਂ ਪੰਜ ਬੱਬਰਾਂ—ਮੈਂ ਸੁੰਦਰ ਸਿੰਘ, ਕਰਮ ਸਿੰਘ ਝਿੰਗੜ, ਕਰਤਾਰ ਸਿੰਘ ਗੋਂਦਪੁਰ, ਠਾਕਰ ਸਿੰਘ ਭਾਰਟਾ ਤੇ ਬਚਿੰਤ ਸਿੰਘ ਦੁਮੁੰਡਾ ਨੇ ਹਮਦਰਦੀ ਵਿਚ ਭੁੱਖ-ਹੜਤਾਲ ਕਰ ਦਿੱਤੀ। ਲਗ-ਪਗ ਤਿੰਨ ਸਾਢੇ ਤਿੰਨ ਮਹੀਨੇ ਪਿਛੋਂ ਭਗਤ ਸਿੰਘ ਹੋਰਾਂ ਭੁੱਖ-ਹੜਤਾਲ ਛੱਡ ਦਿੱਤੀ। ਇਹ ਭੁੱਖ-ਹੜਤਾਲ ਰਾਜਸੀ ਕੈਦੀਆਂ ਵਾਸਤੇ ਜੇਲ੍ਹ ਅੰਦਰ ਰਾਜਸੀ ਕਲਾਸ ਬਣਵਾਣ ਲਈ ਸੀ। ਇਸ ਦੇ ਨਤੀਜੇ ਵਜੋਂ ਇਕ ਕਮਿਸ਼ਨ ਇਸ ਮਾਮਲੇ ਪੁਰ ਰੀਪੋਰਟ ਕਰਨ ਵਾਸਤੇ ਮੁਕੱਰਰ ਹੋਇਆ। ਭਗਤ ਸਿੰਘ ਹੋਰਾਂ ਦੇ ਭੁੱਖ ਹੜਤਾਲ ਛੱਡਣ ਉਤੇ ਸ: ਮੰਗਲ ਸਿੰਘ ਅਤੇ ਡਾ: ਕਿਚਲੂ ਬੱਬਰਾਂ ਦੀ ਭੁੱਖ ਹੜਤਾਲ ਛੁਡਾਉਣ ਵਾਸਤੇ ਆਏ, ਤਾਂ ਜੇਲ੍ਹ ਵਾਲਿਆਂ ਨੇ ਮੁਲਾਕਾਤ ਦੀ ਇਜਾਜ਼ਤ ਨਾ ਦਿੱਤੀ। ਉਹ ਮੁੜਦੇ ਹੋਏ ਸੁਨੇਹਾ ਦੇ ਗਏ ਕਿ ਮਾ: ਮੋਤਾ ਸਿੰਘ ਅਤੇ ਸ: ਸਰਦੂਲ ਸਿੰਘ ਕਵੀਸ਼ਰ ਹੋਰੀਂ ਭੀ ਬੱਬਰਾਂ ਨੂੰ ਭੁੱਖ ਹੜਤਾਲ ਛੱਡ ਦੇਣ ਦੀ ਸਲਾਹ ਦੇਂਦੇ ਸਨ। ਪਰ ਬੱਬਰਾਂ ਨੇ ਉਦੋਂ ਤੀਕ ਅਜਿਹਾ ਕਰਨ ਤੋਂ ਨਾਂਹ ਕਰ ਦਿੱਤੀ, ਜਦੋਂ ਤੀਕ ਕੋਈ ਜ਼ਿਮੇਵਾਰ ਮਿਲ ਕੇ ਸਾਰੀ ਗੱਲ ਨਾ ਦੱਸੇ। ਲਾਲਾ ਬੋਧ ਰਾਜ ਮੈਂਬਰ ਪੰਜਾਬ ਕੌਂਸਲ ਅਖ਼ੀਰ ਜੇਲ੍ਹ ਅੰਦਰ ਆਇਆ ਤੇ ਉਸ ਨੇ ਦਸਿਆ ਕਿ ਕਾਂਗਰਸ ਅਤੇ ਸ਼੍ਰੋਮਣੀ ਕਮੇਟੀ ਨੇ ਭੁੱਖ ਹੜਤਾਲ ਛੱਡਣ ਦੇ ਹੱਕ ਵਿਚ ਮਤੇ ਪਾਸ ਕਰ ਦਿੱਤੇ ਹਨ ਅਤੇ ਭਗਤ ਸਿੰਘ ਹੋਰੀਂ ਭੀ ਭੁੱਖ ਹੜਤਾਲ ਛੱਡ ਚੁੱਕੇ ਹਨ। ਤਦ ਜਾ ਕੇ ਕਿਤੇ ਬੱਬਰ ਭੀ ਭੁੱਖ ਹੜਤਾਲ ਛੱਡਣ ਪੁਰ ਰਜ਼ਾਮੰਦ ਹੋਏ।

ਇਸ ਭੁੱਖ-ਹੜਤਾਲ ਕਰਕੇ ਬੱਬਰਾਂ ਦਾ ਬਾਹਰ ਚਲਾਨ ਦੇ ਕੇ ਇਕ ਇਕ ਸਾਲ ਸਜ਼ਾ ਹੋਰ ਵਧਾ ਦਿੱਤੀ ਗਈ। ਜੇਲ੍ਹ ਅਫ਼ਸਰਾਂ ਨੇ

ਬੱਬਰਾਂ ਨੂੰ 'ਦੁਬਾਰੇ' ਕਰਾਰ ਦਿਵਾ ਕੇ, ਪੰਜ ਹੜਤਾਲ ਕਰ ਚੁਕੇ ਬੱਬਰਾਂ ਨੂੰ ਮਿੰਟਗੁਮਰੀ ਜੇਲ੍ਹ ਭਿਜਵਾ ਦਿਤਾ।

## ਮਿੰਟਗੁਮਰੀ ਅਤੇ ਮੁਲਤਾਨ ਜੇਲ੍ਹਾਂ ਵਿਚ ਹੋਰ ਘੋਲ

ਪਰ ਬੱਬਰਾਂ ਉਪਰ ਇਹ 'ਦੋਬਾਰਾ' ਨਜਾਇਜ਼ ਲਾਈ ਗਈ ਸੀ, ਕਿਉਂਕਿ ਕੋਈ ਦੁਬਾਰਾ ਸਜ਼ਾ ਨਹੀਂ ਸੀ ਮਿਲੀ, ਸਗੋਂ ਪਹਿਲੀ ਸਜ਼ਾ ਵਧਾਈ ਗਈ ਸੀ। ਇਸ ਲਈ ਇਨ੍ਹਾਂ ਬੱਬਰਾਂ ਨੂੰ ਇਕ ਵਾਰ ਫੇਰ ਇਕ-ਬਾਰੇ ਕਰਾਰ ਦੇ ਕੇ ਮੁਲਤਾਨ ਲਿਆਉਣਾ ਪਿਆ। ਇਥੇ ਕੰਮ ਕਰਨ ਤੋਂ ਇਨਕਾਰੀ ਹੋਣ ਕਰ ਕੇ ਬੱਬਰਾਂ ਨੂੰ ਚੱਕੀ-ਬੰਦ ਕਰ ਦਿੱਤਾ ਗਿਆ। ਏਥੇ ਕੁਝ ਪਠਾਣ ਕੈਦੀ ਭੀ ਬੰਦ ਸਨ, ਜਿਨ੍ਹਾ ਨੂੰ ਚੱਕੀਆਂ ਪੀਂਹਦਿਆਂ ਨੂੰ ਤਿੰਨ ਤਿੰਨ ਮਹੀਨੇ ਹੋ ਚੁੱਕੇ ਸਨ। ਬੱਬਰਾਂ ਨੇ ਉਨ੍ਹਾਂ ਨੂੰ ਸਮਝਾਇਆ ਤਾਂ ਉਹ ਭੀ ਸੇਰ ਸੇਰ ਦੇ ਦੋ ਸੇਰ ਪੀਹ ਕੇ ਇਨਕਾਰੀ ਹੋਣ ਲਗ ਪਏ।

ਇਹਨਾਂ ਦਿਨਾਂ ਵਿਚ ਸ: ਹਰਨਾਮ ਸਿੰਘ ਚਮਕ ਅਹਿਮਦ ਗੜ੍ਹ ਡਕੈਤੀ ਕੇਸ ਵਾਲਾ ਇਥੇ ਲਿਆਂਦਾ ਗਿਆ। ਸੁਪ੍ਰੰਟੰਡੰਟ ਨੇ ਉਸ ਨੂੰ ਝਿੜਕਿਆਂ ਤੇ ਉਸ ਉਪਰ ਰੋਅਬ ਪਾਣ ਦੀ ਕੋਸ਼ਿਸ਼ ਕੀਤੀ। ਇਸ ਪੁਰ ਪੰਜ ਆਦਮੀਆਂ ਦਾ ਇਕ ਡੈਪੂਟੇਸ਼ਨ ਸੁਪ੍ਰੰਟੰਡੰਟ ਕੋਲ ਪ੍ਰੋਟੈਸਟ ਕਰਨ ਗਿਆ ਤਾਂ ਉਹਨਾਂ ਨੂੰ ਭੀ ਫੜ ਕੇ ਚੱਕੀ-ਬੰਦ ਕਰ ਦਿੱਤਾ ਗਿਆ ਤੇ ਇਕ ਆਦਮੀ ਦੇ ਬੈਂਤਾਂ ਲਾ ਦਿੱਤੀਆਂ। ਦੂਜੇ ਦਿਨ ਦਸ ਆਦਮੀ ਡੈਪੂਟੇਸ਼ਨ ਲੈ ਕੇ ਗਏ। ਸੁਪ੍ਰੰਟੰਡੰਟ ਨੇ ਉਹ ਭੀ ਚੱਕੀ-ਬੰਦ ਕਰ ਦਿੱਤੇ। ਤੀਜੇ ਦਿਨ ੨੦ ਤੇ ਚੌਥੇ ਦਿਨ ੪੦ ਆਦਮੀ ਚਲੇ ਗਏ। ਸੁਪ੍ਰੰਟੰਡੰਟ ਫੜ ਫੜ ਚੱਕੀ-ਬੰਦ ਕਰਦਾ ਗਿਆ। ਇਕ ਤਰ੍ਹਾਂ ਦਾ ਮੋਰਚਾ ਲਗ ਗਿਆ।

ਜੇਲ੍ਹ-ਅਫਸਰਾਂ ਨੇ ਸੋਚਿਆ ਕਿ ਬੱਬਰਾਂ ਨੂੰ ਜੇਲ੍ਹ ਤੋਂ ਬਦਲੇ ਬਿਨਾਂ ਕੰਮ ਨਹੀਂ ਚੱਲ ਸਕਦਾ। ਇਸ ਲਈ ਬੱਬਰਾਂ ਦੀ ਬਦਲੀ ਮਿੰਟਗੁਮਰੀ ਜੇਲ੍ਹ ਦੀ ਕਰ ਦਿੱਤੀ। ਇਸ ਪੁਰ ਸਾਰੀ ਮੁਲਤਾਨ ਜੇਲ੍ਹ (ਸਮੇਤ ਨੰਬਰ-ਦਾਰਾਂ, ਕਲਰਕਾਂ ਤੇ ਲਾਂਗਰੀਆਂ) ਕੰਮ ਤੋਂ ਇਨਕਾਰੀ ਹੋ ਬੈਠੀ। ਬੱਬਰਾਂ ਨੇ ਸਮਝਾਇਆ ਕਿ ਲਾਂਗਰੀ ਕੰਮ ਨਾ ਛੱਡਣ ਕਿਉਂਕਿ ਇਸ ਨਾਲ

ਸਾਰੇ ਕੈਦੀ ਭੁੱਖੇ ਰਹਿੰਦੇ ਸਨ। ਪਰ ਇਸ ਦੇ ਬਾਵਜੂਦ ਜੋਸ਼ ਵਿਚ ਆ ਕੇ ਉਹਨਾਂ ਭੀ ਲੰਗਰ ਦਾ ਕੰਮ ਛੱਡ ਦਿੱਤਾ। ਸੁਪ੍ਰਿੰਟੈਂਡੰਟ ਬਹੁਤ ਘਬਰਾ ਗਿਆ। ਉਸ ਨੇ ਗਾਰਦ ਮੰਗਵਾ ਕੇ, ਕੁਟ-ਮਾਰ ਕਰ ਕੇ ਕੁਲ ਕੈਦੀਆਂ ਨੂੰ ਬਾਰਕਾਂ ਤੇ ਕੋਠੀਆਂ ਵਿਚ ਬੰਦ ਕਰ ਦਿੱਤਾ ਅਤੇ ਉਪਰ ਤਾਰਾਂ ਖੜਕਾਂ ਦਿੱਤੀਆਂ ਕਿ ਸਾਰੀ ਜੇਲ੍ਹ ਬਾਗੀ ਹੋ ਗਈ ਹੈ। ਡਿਪਟੀ ਕਮਿਸ਼ਨਰ ਆਇਆ ਤਾਂ ਉਸ ਨੇ ਵੇਖਿਆ ਕਿ ਸਾਰੇ ਕੈਦੀ ਅੰਦਰ ਬੰਦ ਸਨ, ਅਤੇ ਮਾਰੇ-ਕੁਟੇ ਹੋਏ ਸਨ। ਉਸ ਨੇ ਸੁਪ੍ਰਿੰਟੈਂਡੰਟ ਨੂੰ ਬਹੁਤ ਝਾੜਾਂ ਪਾਈਆਂ ਅਤੇ ਆਖਿਆ ਕਿ ਸਾਰੀ ਜੇਲ੍ਹ ਦਾ ਉਸ ਦੇ ਵਿਰੁੱਧ ਹੋਣ ਦਾ ਮਤਲਬ ਇਹ ਸੀ ਕਿ ਉਹ ਮੂਰਖ ਅਤੇ ਕਸੂਰੀ ਸੀ। ਡਿਪਟੀ ਕਮਿਸ਼ਨਰ ਨੇ ਉਪਰਲੇ ਅਫ਼ਸਰਾਂ ਨੂੰ ਲਿਖ ਕੇ ਸੁਪ੍ਰਿੰਟੈਂਡੰਟ ਨੂੰ ਇਥੋਂ ਬਦਲਵਾ ਕੇ ਲੁਧਿਆਣੇ ਦੀ ਛੋਟੀ ਜੇਲ੍ਹ ਵਿਚ ਭਿਜਵਾ ਦਿੱਤਾ।

ਮਿੰਟਗੁਮਰੀ ਜੇਲ੍ਹ ਵਿਚ ਕੋਠੀਆਂ ਅੰਦਰ ਬੰਦ ਰਖਿਆ ਜਾਂਦਾ ਸੀ। ਇਥੋਂ ਦਾ ਸੁਪ੍ਰਿੰਟੈਂਡੰਟ ਕੈਦੀਆਂ ਨੂੰ ਨਜਾਇਜ਼ ਤੌਰ ਪੁਰ ਤੰਗ ਕੀਤਾ ਕਰਦਾ ਤੇ ਕੁਟਦਾ-ਮਾਰਦਾ ਰਹਿੰਦਾ ਸੀ। ਇਕ ਦਿਨ ਬੱਬਰਾਂ ਦੇ ਸਾਹਮਣੇ ਦੀ ਕੋਠੀ ਵਿਚ ਇਕ ਕੈਦੀ ਨੂੰ ਕੁਟਿਆ ਗਿਆ। ਇਸ ਪੁਰ ਬੱਬਰਾਂ ਨੇ ਭੁੱਖ-ਹੜਤਾਲ ਕਰ ਦਿੱਤੀ। ੪੦ ਦੇ ਕਰੀਬ ਇਖ਼ਲਾਕੀ ਕੈਦੀ ਭੀ ਨਾਲ ਸ਼ਾਮਲ ਹੋ ਗਏ। ਭੁੱਖ-ਹੜਤਾਲ ਕਰਨ ਦੇ ਦੋਸ਼ ਵਿਚ ਬਾਹਰ ਅਦਾਲਤ ਵਿਚ ਚਲਾਨ ਕਰ ਦਿੱਤਾ ਗਿਆ। ਉਥੇ ਬੱਬਰਾਂ ਨੇ ਅੰਦਰਲੇ ਸਭ ਜ਼ੁਲਮ ਤੇ ਜਬਰ ਖੋਲ੍ਹ ਕੇ ਸੁਣਾਏ। ਇਸ ਪੁਰ ਸੁਪ੍ਰਿੰਟੈਂਡੰਟ ਬਹੁਤ ਘਾਬਰਿਆ ਤੇ ਉਸ ਨੇ ਕੁਝ ਕਾਂਗਰਸੀਆਂ ਨੂੰ ਵਿਚ ਪਾ ਕੇ ਮੁਕੱਦਮਾ ਵਾਪਸ ਲੈ ਲਿਆ ਤੇ ਅਗੋਂ ਨੂੰ ਠੀਕ ਰਹਿਣ ਦਾ ਭਰੋਸਾ ਦਿਵਾਇਆ। ਮੈਜਿਸਟ੍ਰੇਟ ਨੇ ਚੰਗੇ ਸਲੂਕ ਦਾ ਭਰੋਸਾ ਦਿਵਾ ਕੇ ਬੱਬਰਾਂ ਨੂੰ ਭੀ ਭੁੱਖ-ਹੜਤਾਲ ਛੱਡਣ ਦੀ ਸਲਾਹ ਦਿੱਤੀ, ਜੋ ਬੱਬਰਾਂ ਨੇ ਮੰਨ ਲਈ। ਦਿਨ ਕੁਝ ਚੰਗੇ ਲੰਘਣ ਲਗੇ। ਪਰ ੧੯੩੨ ਵਿਚ ਫੇਰ ਸੁਪ੍ਰਿੰਟੈਂਡੰਟ ਨਾਲ ਚੰਗੀ ਟੱਕਰ ਹੋਈ। ਗਾਲ੍ਹੀ-ਗਲੋਚ ਤੋਂ ਅਗੇ ਲੰਘ ਕੇ ਸੁਪ੍ਰਿੰਟੈਂਡੰਟ ਨਾਲ ਹੱਥੋਂ-ਪਾਈ ਭੀ ਹੋਈ। ਯਰਕਾਊ ਲਹਿਰ ਦੇ ਦੋ ਤਿੰਨ

ਬੰਗਾਲੀ ਮੁੰਡੇ ਇਸ ਜੇਲ੍ਹ ਅੰਦਰ ਆਏ ਹੋਏ ਸਨ । ਜੇਲ੍ਹ-ਅਫ਼ਸਰਾਂ ਨੇ ਉਸ ਵੇਲੇ ਦੇ ਰੂਲ ਅਨੁਸਾਰ ਉਨ੍ਹਾਂ ਬੰਗਾਲੀ ਮੁੰਡਿਆਂ ਨੂੰ ਪ੍ਰੇਡ ਵੇਲੇ ਹੱਥ ਬਾਹਰ ਕੱਢ ਕੇ ਬੈਠਣ ਲਈ ਆਖਿਆ । ਉਨ੍ਹਾਂ ਅਜਿਹਾ ਕਰਨ ਤੋਂ ਨਾਂਹ ਕਰ ਦਿੱਤੀ, ਤਾਂ ਉਨ੍ਹਾਂ ਨੂੰ ਕੋਠੀ-ਬੰਦ ਕਰ ਦਿੱਤਾ ਗਿਆ । ਬੱਬਰਾਂ ਵਲੋਂ ਮੈਂ ਆਖਿਆ ਕਿ ਜਿਵੇਂ ਬਬਰਾਂ ਉਪਰ ਇਹ ਰੂਲ ਲਾਗੂ ਨਹੀਂ ਕੀਤਾ ਜਾਂਦਾ ਇਵੇਂ ਏਹਨਾਂ ਬੰਗਾਲੀਆਂ ਪੁਰ ਭੀ ਲਾਗੂ ਨਾ ਕੀਤਾ ਜਾਵੇ । ਸੁਪ੍ਰੰਟੰਡੰਟ ਨੇ ਆਖਿਆ, "ਤੁਹਾਨੂੰ ਬੰਗਾਲੀਆਂ ਨਾਲ ਕੀ, ਤੁਸੀਂ ਆਪਣੀ ਮੌਜ ਲੁਟੋ ।" ਮੈਂ ਆਖਿਆ ਕਿ ਬੱਬਰ ਇਹ ਗੱਲ ਨਹੀਂ ਸਹਾਰ ਸਕਦੇ ਕਿ ਦੇਸ਼-ਭਗਤਾਂ ਨਾਲ ਦੋ ਕਿਸਮ ਦਾ ਸਲੂਕ ਕੀਤਾ ਜਾਏ । ਜਾਂ ਉਹਨਾਂ ਨੂੰ ਬਾਹਰ ਕੱਢੋ ਜਾਂ ਸਾਨੂੰ ਭੀ ਕੋਠੀ-ਬੰਦ ਕਰੋ । ਸੁਪ੍ਰੰਟੰਡੰਟ ਨੇ ਆਪਣੀ ਹੈਂਕੜ ਅਨੁਸਾਰ ਬੱਬਰਾਂ ਨੂੰ ਭੀ ਚੱਕੀ-ਬੰਦ ਕਰਨਾ ਸ਼ੁਰੂ ਕਰ ਦਿੱਤਾ ।

ਕੁਝ ਦਿਨਾਂ ਪਿਛੋਂ ਕਰਤਾਰ ਸਿੰਘ ਗੋਂਦਪੁਰੀ ਤੇ ਕਰਮ ਸਿੰਘ ਝਿੰਗੜ ਹੋਰਾਂ ਨੂੰ ਲਾਹੌਰ ਜੇਲ੍ਹ ਵਿਚ ਭੇਜ ਦਿੱਤਾ ਅਤੇ ਬਚਿੰਤ ਸਿੰਘ ਦੁਮੁੰਡਾ ਤੇ ਠਾਕਰ ਸਿੰਘ ਭਾਰਟਾ ਨੂੰ ਮੁਲਤਾਨ ਜੇਲ੍ਹ ਵਿਚ ਤਬਦੀਲ ਕਰ ਦਿੱਤਾ । ਮੈਂ ਇਕੱਲਾ ੧੯੩੭ ਤਕ ਮਿੰਟਗੁਮਰੀ ਜੇਲ੍ਹ ਵਿਚ ਰਿਹਾ ।

## ਆਖ਼ਰੀ ਭੁੱਖ-ਹੜਤਾਲ

੧੯੩੭ ਵਿਚ ਮੈਨੂੰ ਲਾਹੌਰ ਜੇਲ੍ਹ ਵਿਚ ਤਬਦੀਲ ਕਰ ਦਿੱਤਾ ਗਿਆ । ਇਸ ਸਾਲ ਦੇ ਅਖ਼ੀਰ ਬਾ: ਗੁਰਮੁਖ ਸਿੰਘ, ਕਾ: ਧਨਵੰਤਰੀ, ਹਜ਼ਾਰਾ ਸਿੰਘ, ਖੁਸ਼ੀ ਰਾਮ ਮਹਿਤਾ ਤੇ ਮੁਨੀ ਨੂੰ ਅੰਡੇਮਾਨ ਤੋਂ ਪੰਜਾਬ ਦੀਆਂ ਜੇਲ੍ਹਾਂ ਵਿਚ ਲਿਆਂਦਾ ਗਿਆ । ਓਦੋਂ ਨਵੇਂ ਵਿਧਾਨ ਹੇਠ ਸੂਬਕ ਅਸੈਂਬਲੀਆਂ ਦੀਆਂ ਚੋਣਾਂ ਹੋਈਆਂ ਸਨ ਅਤੇ ਸੂਬਕ ਖ਼ੁਦ-ਮੁਖ਼ਤਾਰੀ ਦਾ ਐਲਾਨ ਹੋਇਆ ਸੀ । ਲਗ-ਪਗ ਸਾਰੇ ਕੈਦੀ ਇਕੜ-ਦੁਕੜ ਯਰਕਾਊਪੁਣੇ ਦੇ ਖ਼ਿਆਲਾਂ ਨੂੰ ਛੱਡ ਚੁੱਕੇ ਸਨ ।

ਇਸ ਲਈ ਉਹਨਾਂ ਨੇ ਜਨਵਰੀ ੧੯੩੮ ਵਿਚ ਆਪਣੀ ਰਿਹਾਈ ਦੀ ਮੰਗ ਕੀਤੀ ਅਤੇ ਇਸ ਦੀ ਪੁਸ਼ਟੀ ਵਿਚ ਭੁੱਖ-ਹੜਤਾਲ ਸ਼ੁਰੂ ਕਰ ਦਿੱਤੀ। ਮੁਲਤਾਨ ਜੇਲ੍ਹ ਅੰਦਰ ਬਾ: ਗੁਰਮੁਖ ਸਿੰਘ ਨੇ ਅਤੇ ਲਾਹੌਰ ਜੇਲ੍ਹ ਵਿਚ ਤਿੰਨ ਬੱਬਰਾਂ : ਮੈਂ ਸੁੰਦਰ ਸਿੰਘ, ਬਚਿੰਤ ਸਿੰਘ ਦੁਮੁੰਡਾ ਤੇ ਊਧਮ ਸਿੰਘ ਸੂਰਾ-ਨਸੀ ਨੇ ਅਤੇ ਧਨਵੰਤਰੀ, ਸ਼ੇਰ ਜੰਗ, ਮੁਨੀ, ਖੁਸ਼ੀ ਰਾਮ ਮਹਿਤਾ, ਹਜ਼ਾਰਾ ਸਿੰਘ ਕਿਰਤੀ, ਗੁਲਾਬ ਸਿੰਘ ਤੇ ਰੂਪ ਚੰਦ ਅਤੇ ਜਗੀਰੀ ਲਾਲ ਨੇ ਭੁੱਖ-ਹੜਤਾਲ ਕਰ ਦਿੱਤੀ। ਲਾਲਾ ਸ਼ਾਮ ਲਾਲ, ਡਾ: ਗੋਪੀ ਚੰਦ ਤੇ ਰਾਏਜ਼ਾਦਾ ਹੰਸ ਰਾਜ ਭੁੱਖ-ਹੜਤਾਲ ਛੁਡਾਉਣ ਲਈ ਜੇਲ੍ਹ ਵਿਚ ਜਾਂਦੇ ਰਹੇ, ਪਰ ਕੋਈ ਯਕੀਨ ਨਾ ਦਿਵਾ ਸਕੇ। ਸੈਂਟਰਲ ਅਸੈਂਬਲੀ ਦਾ ਮੈਂਬਰ ਮੋਹਨ ਲਾਲ ਸਕਸੈਨਾ ਭੀ ਭੁੱਖ-ਹੜਤਾਲ ਤੁੜਾਣ ਲਈ ਆਇਆ, ਪਰ ਭੁੱਖ-ਹੜਤਾਲ ਚਲਦੀ ਰਹੀ। ਪੰਡਤ ਜਵਾਹਰ ਲਾਲ ਜੀ ਭੀ ਉਹਨਾਂ ਦਿਨਾਂ ਵਿਚ ਲਾਹੌਰ ਜੇਲ੍ਹ ਵਿਚ ਆਏ ਅਤੇ ਡਿਉਢੀ ਵਿਚੋਂ ਸੁਨੇਹਾ ਭੇਜਿਆ ਕਿ ਭੁੱਖ-ਹੜਤਾਲੀ ਉਹਨਾਂ ਦੇ ਕਹਿਣ ਪੁਰ ਭੁੱਖ ਹੜਤਾਲ ਛੱਡਣ ਤਾਂ ਉਹ ਭੁੱਖ-ਹੜਤਾਲੀਆਂ ਪਾਸ ਜਾ ਸਕਦੇ ਹਨ, ਵਰਨਾ ਨਹੀਂ। ਪਰ ਭੁੱਖ-ਹੜਤਾਲੀਆਂ ਨੇ ਆਖਿਆ ਕਿ ਉਹ ਬਿਨਾਂ ਕਿਸੇ ਵਿਸ਼ਵਾਸ ਦੇ ਕੋਈ ਵਾਅਦਾ ਨਹੀਂ ਕਰ ਸਕਦੇ। ਗੱਲ-ਬਾਤ ਕਰਨ ਤੋਂ ਮਗਰੋਂ ਹੀ ਭੁੱਖ-ਹੜਤਾਲ ਜਾਰੀ ਰੱਖਣ ਜਾਂ ਛੱਡਣ ਦਾ ਫ਼ੈਸਲਾ ਕੀਤਾ ਜਾ ਸਕਦਾ ਸੀ।

ਇਸ ਦੌਰਾਨ ਕੈਦੀਆਂ ਦੀ ਰਿਹਾਈ ਦੇ ਮਸਲੇ ਉੱਤੇ ਅੜਿੱਕਾ ਪੈ ਜਾਣ ਕਰਕੇ ਬਿਹਾਰ ਤੇ ਯੂ. ਪੀ. ਦੀਆਂ ਦੋ ਕਾਂਗਰਸੀ ਸੂਬਕ ਵਜ਼ਾਰਤਾਂ ਨੇ ਅਸਤੀਫ਼ੇ ਦੇ ਦਿੱਤੇ ਤੇ ਗਵਰਨਰਾਂ ਨੂੰ ਝੁਕਣਾ ਪਿਆ। ਇਸ ਮਗਰੋਂ ਲਾ: ਸ਼ਾਮ ਲਾਲ ਨੇ ਭੁੱਖ-ਹੜਤਾਲੀਆਂ ਨੂੰ ਯਕੀਨ ਦਿਵਾਇਆ ਕਿ ਲੰਮੀਆਂ ਸਜ਼ਾਵਾਂ ਵਾਲਿਆਂ ਦੀਆਂ ਰਿਹਾਈਆਂ ਹੋ ਜਾਣਗੀਆਂ ਅਤੇ ਅੰਦਰ ਰਹਿ ਜਾਣ ਵਾਲੇ ਕੈਦੀਆਂ ਨੂੰ ਬੀ. ਕਲਾਸ ਮਿਲ ਜਾਏਗੀ। ਇਸ ਪੁਰ ਦੋ ਮਹੀਨੇ ਮਗਰੋਂ ਇਹ ਭੁੱਖ-ਹੜਤਾਲ ਖ਼ਤਮ ਹੋਈ।

## ਰਿਹਾਈਆਂ

ਬਾਕੀ ਬੱਬਰ ਤਾਂ ਆਪਣੀ ਆਪਣੀ ਸਜ਼ਾ ਭੁਗਤ ਕੇ ਰਿਹਾ ਹੋ ਚੁਕੇ ਸਨ, ੧੯੩੮ ਵਿਚ ਉਮਰ ਕੈਦੀਆਂ ਦੀਆਂ ਰਿਹਾਈਆਂ ਭੀ ਹੋਣ ਲਗੀਆਂ। ਕਰਮ ਸਿੰਘ ਝਿੰਗੜ ਦੀ ਰਿਹਾਈ ਦਾ ਹੁਕਮ ਪੁਜਾ ਤਾਂ ਉਹ ਜੇਲ੍ਹ ਦੀਆਂ ਸਖ਼ਤੀਆਂ ਤੇ ਭੁੱਖ-ਹੜਤਾਲਾਂ ਦੇ ਕਾਰਨ ਬੀਮਾਰ ਹੋ ਕੇ ਅੰਦਰ ਹੀ ਅਕਾਲ-ਚਲਾਣਾ ਕਰ ਗਿਆ ਸੀ। ਸਭ ਤੋਂ ਆਖ਼ਰੀ ਰਿਹਾਈ ਦਸੰਬਰ ੧੯੩੯ ਵਿਚ ਮੇਰੀ ਹੋਈ।

## ਜੇਲ੍ਹ-ਸੁਧਾਰ ਦੀ ਰਫ਼ਤਾਰ

### ਖ਼ੁਰਾਕ ਬਾਰੇ

੧੯੨੨ ਵਿਚ ਪੰਜ ਦਿਨ ਛੋਲਿਆਂ ਦੀ ਤੇ ਦੋ ਦਿਨ ਕਣਕ ਦੀ ਰੋਟੀ ਮਿਲਿਆ ਕਰਦੀ ਸੀ। ਗੁੜ ਬਿਲਕੁਲ ਨਹੀਂ ਸੀ ਮਿਲਦਾ। ੧੯੨੬ ਵਿਚ ਅੱਧਾ ਸਾਲ ਕਣਕ ਦੀ ਅਤੇ ਬਾਕੀ ਦਾ ਅੱਧਾ ਸਾਲ ਕਣਕ ਤੇ ਛੋਲਿਆਂ ਦੀ ਮਿੱਸੀ ਰੋਟੀ ਮਿਲਣ ਲੱਗੀ। ਦੋ ਆਨੇ ਫ਼ੀ ਹਫ਼ਤਾ ਫ਼ੀ ਆਦਮੀ ਗੁੜ ਜਾਂ ਸਿਗਰਟਾਂ ਵਾਸਤੇ ਮਨਜ਼ੂਰ ਹੋਏ। ੧੯੨੯ ਵਿਚ ਰੋਜ਼ਾਨਾ ਕਣਕ ਦੀ ਰੋਟੀ, ੧੯੩੧ ਵਿਚ ਇਕ ਛਟਾਂਕ ਗੁੜ ਭੀ ਮੁਸ਼ੱਕਤ ਕਰਨ ਵਾਲਿਆਂ ਵਾਸਤੇ ਰਾਸ਼ਨ ਵਿਚ ਸ਼ਾਮਲ ਕਰ ਲਿਆ ਗਿਆ।

### ਕਪੜਿਆਂ ਬਾਰੇ

੧੯੧੪ ਵਿਚ ਸਿਰ ਉੱਤੇ ਪਹਿਨਣ ਲਈ ਕਪੜੇ ਦੀ ਨਿੱਕੀ ਜਿਹੀ ਟੋਪੀ ਮਿਲਿਆ ਕਰਦੀ ਸੀ। ਇਕ ਲੰਡੀ ਕਮੀਜ਼ ਤੇ ਇਕ ਤੰਬੀ (ਗੋਡਿਆਂ ਤੀਕ ਉੱਚਾ ਪਜਾਮਾ), ਨਾ ਕੱਛਾ ਮਿਲਦਾ ਸੀ ਤੇ ਨਾ ਪਜਾਮਾ।

੧੯੨੧ ਵਿਚ ਸਿੱਖਾਂ ਵਾਸਤੇ ਇਕ ਪਗੜੀ, ਇਕ ਕੁੜਤਾ, ਇਕ ਕੱਛਾ। ਮੋਨਿਆਂ ਵਾਸਤੇ ਇਕ ਕੁੜਤਾ ਤੇ ਤੰਬੀ।

੧੯੨੫ ਵਿਚ ਡੇਢ ਫ਼ੁਟ ਰੁਮਾਲ ਹੋਰ ਮਨਜ਼ੂਰ ਹੋਇਆ।

੧੯੨੭ ਵਿਚ ਢਾਈ ਗਜ਼ ਦਾ ਪਰਨਾ, ਇਕ ਚਾਦਰ ਤੇ ਦੋ ਜੋੜੇ ਕਪੜਿਆਂ ਦੇ, ਮੋਨਿਆਂ ਵਾਸਤੇ ਤੰਬੀ ਲੰਮੀ ਕਰ ਦਿੱਤੀ ਗਈ।

੧੯੩੧ ਵਿਚ ਇਕ ਦਰੀ ਕੰਬਲਾਂ ਉਪਰ ਵਿਛਾਣ ਨੂੰ ਹੋਰ ਮਿਲਣ ਲੱਗੀ।

## ਹੋਰ ਸਲੂਕ

ਕਪੜੇ ਵਧੇਰੇ ਹੋ ਗਏ, ਪਰ ਧੋਣ ਵਾਸਤੇ ਸੱਜੀ ਅੱਧੀ ਛਟਾਂਕ ਮਿਲਦੀ ਸੀ। ਬੱਬਰਾਂ ਨੇ ਤਜਰਬਾ ਕਰ ਕੇ ਵਿਖਾਇਆ ਕਿ ਏਨੀ ਸੱਜੀ ਨਾਲ ਕਪੜੇ ਸਾਫ਼ ਨਹੀਂ ਸਨ ਹੋ ਸਕਦੇ, ਤਾਂ ਕਪੜੇ ਧੋਣ ਲਈ ਧੋਬੀ-ਘਾਟ ਬਣਵਾਇਆ ਗਿਆ।

੧੯੨੭ ਵਿਚ ਬੰਬੇ ਤੇ ਖ਼ਰਾਸ ਦੀ ਮੁਸ਼ੱਕਤ ਬੰਦ ਹੋ ਗਈ।

੧੯੨੯-੩੦ ਵਿਚ 'ਫ਼ੌਜੀ' ਅਖ਼ਬਾਰ ਜੇਲ੍ਹ ਅੰਦਰ ਜਾਣ ਲੱਗਾ।

"ਰਾਜਸੀ ਕਲਾਸ" ਪੁਰ ਵਿਚਾਰ ਕਰਨ ਵਾਸਤੇ ਜਿਹੜਾ ਕਮਿਸ਼ਨ ੧੯੨੯ ਵਿਚ ਨੀਯਤ ਹੋਇਆ ਸੀ, ਉਸ ਨੇ ੧੯੩੧ ਵਿਚ ਇਹ ਸਲਾਹ ਦਿੱਤੀ ਕਿ ਰਾਜਸੀ ਕਲਾਸ ਨਹੀਂ ਬਣ ਸਕਦੀ। ਤਿੰਨ ਕਲਾਸਾਂ ਏ, ਬੀ ਤੇ ਸੀ ਬਣਾਈਆਂ ਜਾਣ। ਏ ਵਾਲੇ ਨੂੰ ੧੨ ਆਨੇ, ਬੀ ਵਾਲੇ ਨੂੰ ੯ ਆਨੇ ਤੇ ਸੀ ਵਾਲੇ ਨੂੰ ੬ ਆਨੇ ਪੈਸਿਆਂ ਦੀ ਖ਼ੁਰਾਕ ਰੋਜ਼ ਮਿਲਿਆ ਕਰੇ। ਨੰਬਰਦਾਰ ਜੇਲ੍ਹਾਂ ਵਿਚ ਫੇਰ ਬਹਾਲ ਕੀਤੇ ਗਏ। ਚੱਕੀ-ਬੰਦੀ ਦੀ ਸਜ਼ਾ ਬੰਦ ਕਰ ਦਿੱਤੀ ਗਈ।

ਇਸ ਤਰ੍ਹਾਂ ਜੇਲ੍ਹਾਂ ਅੰਦਰ ਬੱਬਰਾਂ ਤੇ ਹੋਰ ਰਾਜਸੀ ਕੈਦੀਆਂ ਦੇ ਲੰਮੇ ਤੇ ਬਿਖੜੇ ਘੋਲਾਂ ਨਾਲ ਕਈ ਸੁਧਾਰ ਹੋਏ, ਨਹੀਂ ਤਾਂ ਜੇਲ੍ਹਾਂ ਪਹਿਲਾਂ ਤਾਂ ਨਿਰਾ ਨਰਕ ਦਾ ਹੀ ਨਮੂਨਾ ਸਨ। ਉਂਞ ਪੂਰੀ ਤਰ੍ਹਾਂ ਜੇਲ੍ਹਾਂ ਦਾ ਸੁਧਾਰ ਤਾਂ ਓਦੋਂ ਹੋਵੇਗਾ ਜਦੋਂ ਸਹੀ ਅਰਥਾਂ ਵਿਚ ਲੋਕਾਂ ਦੀ ਜ਼ਿਮੇਵਾਰ ਹਕੂਮਤ ਬਣੇਗੀ ਤੇ ਜੇਲ੍ਹਾਂ ਨੂੰ ਸਜ਼ਾ ਦੇਣ ਦੀ ਥਾਂ ਨਹੀਂ, ਸਗੋਂ ਸੁਧਾਰ ਦੀ ਥਾਂ ਮੰਨਿਆ ਜਾਵੇਗਾ।

# ਨੌਵਾਂ ਕਾਂਡ

# ਬੱਬਰ ਲਹਿਰ ਦੇ ਹਮਦਰਦ

ਬੱਬਰ-ਲਹਿਰ ਦੇ ਇਤਿਹਾਸ ਵਿਚ ਇਕ ਭਾਰੀ ਕਮੀ ਰਹਿ ਜਾਏਗੀ, ਜੇ ਉਨ੍ਹਾਂ ਸੈਂਕੜੇ ਹਮਦਰਦਾਂ ਦਾ ਜ਼ਿਕਰ ਨਾ ਕੀਤਾ ਜਾਏ ਜਿਨ੍ਹਾਂ ਨੇ ਬੱਬਰ ਰੂਪੀ ਮਛਲੀ ਵਾਸਤੇ ਸਮੁੰਦਰ ਦਾ ਕੰਮ ਦਿੱਤਾ, ਜਿਸ ਵਿਚ ਲੋੜ ਸਮੇਂ ਬੱਬਰ ਪਨਾਹ ਲਿਆ ਕਰਦੇ ਸਨ। ਵੱਡੇ ਵੱਡੇ ਅੱਡਿਆਂ ਦਾ ਜ਼ਿਕਰ ਤਾਂ ਪਿਛੇ ਆ ਚੁੱਕਾ ਹੈ, ਪਰ ਬੱਬਰਾਂ ਦੇ ਥਾਂ ਥਾਂ ਛੋਟੇ ਛੋਟੇ ਅੱਡੇ ਤੇ ਅਰਾਮ ਕਰਨ ਦੇ ਥਾਂ ਸਨ, ਜਿਥੇ ਇਹਨਾਂ ਸੂਰਬੀਰਾਂ ਦੇ ਪਰਸੰਸਕ ਰਹਿੰਦੇ ਸਨ। ਕਈ ਬੱਬਰ ਬਹਾਦਰਾਂ ਦੇ ਸ਼ਹੀਦ ਹੋ ਜਾਣ ਕਰਕੇ ਇਹ ਫ਼ਹਿਰਿਸਤ ਮੁਕੰਮਲ ਕਰਨੀ ਮੁਸ਼ਕਲ ਹੋ ਗਈ ਹੈ। ਇਸੇ ਕਰਕੇ ਜੇ ਕੁਝ ਹਮਦਰਦਾਂ ਦੇ ਨਾਂ ਤੇ ਉਹਨਾਂ ਦੇ ਕਾਰਨਾਮਿਆਂ ਦਾ ਜ਼ਿਕਰ ਕਰਨਾ ਰਹਿ ਜਾਏ ਤਾਂ ਅਸੀਂ ਆਸ ਕਰਾਂਗੇ ਕਿ ਜਾਣਕਾਰ ਸਾਥੀ ਸਾਡੀ ਵਾਕਫ਼ੀ ਵਿਚ ਵਾਧਾ ਕਰਨ ਦੀ ਖੇਚਲ ਕਰਨ, ਤਾਂ ਜੁ ਅਗੇ ਵਾਸਤੇ ਇਹ ਖ਼ਾਮੀ ਦੂਰ ਕੀਤੀ ਜਾ ਸਕੇ।

ਇਸ ਕਾਂਡ ਵਿਚ ਉਨ੍ਹਾਂ ਖ਼ਾਸ ਖ਼ਾਸ ਸਾਥੀਆਂ ਦੇ ਨਾਂ ਦਿੱਤੇ ਜਾਣਗੇ ਜਿਨ੍ਹਾਂ ਨੇ ਬੱਬਰ-ਲਹਿਰ ਦੀ ਮਾਲੀ ਸਹਾਇਤਾ ਕੀਤੀ, ਮਫ਼ਰੂਰੀ ਦੇ ਸਮੇਂ ਆਪਣੇ ਘਰ ਪਨਾਹ ਦੇ ਕੇ ਜਾਂ ਅੰਨ-ਪਾਣੀ ਰਾਹੀਂ ਸੇਵਾ ਕੀਤੀ, ਜਲਸੇ ਕਰ ਕੇ ਜਾਂ ਅਖ਼ਬਾਰਾਂ ਵਿਚ ਲੇਖ ਦੇ ਕੇ ਬੱਬਰਾਂ ਦੇ ਕੰਮ ਦੀ ਸ਼ਲਾਘਾ ਤੇ ਹੌਸਲਾ ਅਫ਼ਜ਼ਾਈ ਕੀਤੀ ਤੇ ਇਸ ਤਰ੍ਹਾਂ ਦੀ ਸਹਾਇਤਾ ਬਦਲੇ ਕਈ ਤਰ੍ਹਾਂ ਦੇ ਕਸ਼ਟ ਉਠਾਏ, ਜੁਰਮਾਨੇ ਭਰੇ ਜਾਂ ਜੇਲ੍ਹਾਂ ਕੱਟੀਆਂ। ਇਹ ਉਹ ਸਮਾਂ ਸੀ ਜਦੋਂ ਆਮ ਆਦਮੀ ਡਰ ਦੇ ਮਾਰੇ ਬੱਬਰਾਂ ਦਾ ਨਾਂ ਤਕ ਨਹੀਂ ਸਨ ਲੈਂਦੇ। ਸ਼੍ਰੋਮਣੀ ਕਮੇਟੀ ਤੇ ਕਾਂਗਰਸ ਆਦਿ ਜੱਥੇਬੰਦੀਆਂ ਬੱਬਰਾਂ ਦੀ ਹਾਮੀ ਭਰਨ ਤੋਂ ਇਨਕਾਰੀ ਹੋ ਚੁੱਕੀਆਂ ਸਨ। ਸਖ਼ਤ

ਤਸ਼ੱਦਦ ਦੀਆਂ ਹਾਲਤਾਂ ਵਿਚ ਬੱਬਰ-ਲਹਿਰ ਨਾਲ ਅਮਲੀ ਹਮਦਰਦੀ ਕਰਨੀ ਜਾਨ ਪੁਰ ਖੇਡ ਜਾਣ ਵਾਲਾ ਕੰਮ ਸੀ। ਇਸ ਲਈ ਹੇਠ-ਲਿਖੇ ਸਾਥੀਆਂ ਦੇ ਨਾਂ ਅਸੀਂ ਬੜੇ ਪਿਆਰ ਤੇ ਫ਼ਖ਼ਰ ਨਾਲ ਦਰਜ ਕਰਦੇ ਹਾਂ:

੧. *ਮਾ: ਮੋਤਾ ਸਿੰਘ ਜੀ — ਪੰਜ ਸਾਲ ਕੈਦ ਸਖ਼ਤ

*ਮਾਸਟਰ ਮੋਤਾ ਸਿੰਘ ਜੀ ਪਤਾਰਾ ਜ਼ਿਲਾ ਜਲੰਧਰ ਦੇ ਰਹਿਣ ਵਾਲੇ ਸਨ। ਬੜੇ ਗਰਮ ਖ਼ਿਆਲੀਏ ਤੇ ਇਨਕਲਾਬੀ ਲੀਡਰ ਸਨ। ਬੱਬਰ ਲਹਿਰ ਦੇ ਅਰੰਭ ਹੋਣ ਤੋਂ ਪਹਿਲਾਂ ਮਾਰਚ ੧੯੨੧ ਵਿਚ ਹੁਸ਼ਿਆਰਪੁਰ ਵਿਚ ਜਿਹੜੀ ਪਹਿਲੀ ਸਾਜ਼ਸ਼ ਦੀ ਮੀਟਿੰਗ ਹੋਈ ਸੀ, ਆਪ ਉਸ ਵਿਚ ਸ਼ਾਮਲ ਸਨ। ਜਦ ਆਪ ਦੇ ਵਰੰਟ ਨਿਕਲੇ ਤਾਂ ਆਪ ਚੱਕਰਵਰਤੀ ਬਣ ਗਏ। ਆਪ ਦੀ ਗ੍ਰਿਫ਼ਤਾਰੀ ਲਈ ਇਨਾਮ ਦਾ ਵੀ ਐਲਾਨ ਕੀਤਾ ਗਿਆ ਸੀ। ਆਪ ਗਾਂਧੀ ਜੀ ਵਾਲੀ ਸ਼ਾਂਤਮਈ ਦੇ ਹਾਮੀ ਨਹੀਂ ਸਨ। ਆਪ ਗ੍ਰਿਫ਼ਤਾਰ ਹੋ ਕੇ ਜੇਲ੍ਹਾਂ ਵਿਚ ਸੜਨ ਨਾਲੋਂ ਆਪ ਚੱਕਰਵਰਤੀ ਬਣ ਕੇ ਕੰਮ ਕਰਨਾ ਠੀਕ ਸਮਝਦੇ ਸਨ। ਜੱਥੇਦਾਰ ਕਿਸ਼ਨ ਸਿੰਘ ਗੜਗੱਜ ਤੇ ਹੋਰ ਮੁਖੀ ਬੱਬਰ ਅਕਾਲੀਆਂ ਨਾਲ ਮੇਲ ਹੋਇਆ। ਆਪ ਦੀ ਰਾਇ ਮੰਨ ਕੇ ਪਹਿਲਾਂ ਚੱਕਰਵਰਤੀ ਜੱਥਾ ਬਣਿਆ, ਫਿਰ 'ਬੱਬਰ ਅਕਾਲੀ ਜੱਥਾ' ਬਣਿਆ। ਹਰ ਗੰਭੀਰ ਮਸਲੇ ਉੱਤੇ ਆਪ ਦੀ ਸਲਾਹ ਲਈ ਜਾਂਦੀ ਸੀ। ਆਪ ਦੇ ਪਿੰਡ ਪੰਤਾਰੇ ਨੂੰ ਬੱਬਰ ਅਕਾਲੀ 'ਮੱਕਾ' ਕਹਿੰਦੇ ਸਨ।

ਜਦੋਂ ਸੂੰਢ ਦੀ ਘਟਨਾ ਹੋਈ ਤੇ ਮੈਨੂੰ ਸੁੰਦਰ ਸਿੰਘ ਮਖ਼ਸੂਸਪੁਰੀ ਨੂੰ ਮਾਰ-ਕੁੱਟ ਕੇ ਗ੍ਰਿਫ਼ਤਾਰ ਕੀਤਾ ਗਿਆ ਤਾਂ ਬੱਬਰਾਂ ਨੂੰ ਬੜਾ ਗੁੱਸਾ ਚੜ੍ਹਿਆ। ਉਨ੍ਹਾਂ ਸੂੰਢ ਪਿੰਡ ਨੂੰ ਕਾਂਗਰਸੀਆਂ ਨੂੰ ਬਚਾ ਕੇ ਸਾੜ ਦੇਣ ਦਾ ਫ਼ੈਸਲਾ ਕੀਤਾ। ਉਹ ਜਦੋਂ ਮਾ: ਮੋਤਾ ਸਿੰਘ ਜੀ ਤੋਂ ਸਲਾਹ ਲੈਣ ਗਏ ਤਾਂ ਉਨ੍ਹਾਂ ਅਜਿਹੀ ਗਲਤੀ ਕਰਨ ਤੋਂ ਰੋਕ ਦਿੱਤਾ। ਪਿੰਡ ਦੇ ਬੇਗੁਨਾਹਾਂ ਨੂੰ ਸਜ਼ਾ ਦੇਣੀ ਇਨਕਲਾਬੀਆਂ ਦਾ ਕੰਮ ਨਹੀਂ। ਅਜਿਹਾ ਕਰਨ ਨਾਲ ਲਹਿਰ ਬਦਨਾਮ ਹੋ ਜਾਵੇਗੀ। ਜਿਤਨਾ ਚਿਰ ਆਪ ਗ੍ਰਿਫ਼ਤਾਰ ਨਹੀਂ ਹੋਏ, ਬੱਬਰ ਅਕਾਲੀ ਲਹਿਰ ਦੀ ਆਪ ਅਗਵਾਈ ਕਰਦੇ ਰਹੇ। ਆਪ ਕਿਸੇ ਮੁਖ਼ਬਰ ਦੀ ਗਦਾਰੀ ਦੇ ਕਾਰਨ ਛੇਤੀ ਹੀ ਗ੍ਰਿਫ਼ਤਾਰ ਹੋ ਗਏ ਸਨ ਅਤੇ ਬੱਬਰ ਅਕਾਲੀ ਲਹਿਰ ਦੇ ਸਾਕੇ ਤੇ ਕਤਲ ਉਨ੍ਹਾਂ ਦੀ ਗ੍ਰਿਫ਼ਤਾਰੀ ਤੋਂ ਮਗਰੋਂ ਹੋਏ ਸਨ। ਇਸ ਕਰਕੇ ਇਨ੍ਹਾਂ ਉੱਤੇ ਬੱਬਰਾਂ ਵਾਲਾ ਮੁਕੱਦਮਾ ਨਾ ਚਲਿਆ। ਆਪ ਨੂੰ ਪੰਜ ਸਾਲ ਦੀ ਕੈਦ ਹੋਈ ਸੀ। ਰਿਹਾਈ ਮਗਰੋਂ ਵੀ ਆਪ ਅਗੇ-ਵਧੂ ਤੇ ਇਨਕਲਾਬੀ ਖ਼ਿਆਲਾਂ ਅਨੁਸਾਰ ਹੀ ਕੰਮ ਕਰਦੇ ਰਹੇ। ਕਾਂਗਰਸ ਦੀ ਢਿੱਲੜ ਨੀਤੀ ਦੇ ਆਪ ਵਿਰੋਧੀ ਹੋ ਗਏ ਸਨ। ਆਪ ਨੇ ੬ ਜਨਵਰੀ ੧੯੬੦ ਨੂੰ ਅਕਾਲ-ਚਲਾਣਾ ਕੀਤਾ। ਬੱਬਰ ਅਕਾਲੀ ਲਹਿਰ ਵਿਚ ਮੁੱਢਲੇ ਨੇਮ ਬਣਾਣ ਤੇ ਇਸ ਨੂੰ ਤਿੱਖਾ ਕਰਨ ਵਿਚ ਆਪ ਨੇ ਬੜਾ ਹਿੱਸਾ ਪਾਇਆ ਸੀ। ਉਹ ਨਿਰੇ ਹਮਦਰਦ ਹੀ ਨਹੀਂ, ਸਗੋਂ ਇਸ ਦੇ ਇਕ ਅਰੰਭਕ ਆਗੂ ਸਨ।

੨. ਅਰਜਨ ਸਿੰਘ 'ਸੱਚ'
੩. ਬਲਵੰਤ ਸਿੰਘ 'ਦੁਖੀਆ'
੪. ਮਾ: ਕਾਬਲ ਸਿੰਘ ਗੋਬਿੰਦਪੁਰੀ

ਇਨ੍ਹਾਂ ਤਿੰਨਾਂ ਨੂੰ ਪਿੰਡ ਖੜੌਦੀ ਵਿਚ ਬੱਬਰ-ਦਿਨ ਮਨਾਣ ਦੇ ਅਪਰਾਧ ਵਿਚ ਤਿੰਨ ਤਿੰਨ ਸਾਲ ਦੀ ਕੈਦ ਸਖ਼ਤ ਦੀ ਸਜ਼ਾ ਦਿੱਤੀ ਗਈ। ਅਰਜਨ ਸਿੰਘ 'ਸੱਚ' ਨੂੰ ਧੰਨਾ ਸਿੰਘ ਸ਼ਹੀਦ ਦੇ ਦਿਨ ਪੁਰ ਅਰਦਾਸਾ ਕਰਨ ਪੁਰ ਹੋਰ ਡੇਢ ਸਾਲ ਕੈਦ ਸਖ਼ਤ ਮਿਲੀ।

੫. ਸ: ਹਰੀ ਸਿੰਘ ਜਲੰਧਰੀ ਮੁਕੱਦਮਾ ਵਾਪਸ ਲੈ ਲਿਆ ਗਿਆ।

| | |
|---|---|
| ੬. ਸ: ਜੋਗਿੰਦਰ ਸਿੰਘ ਖ਼ੁਰਦਪੁਰ | ੫ ਸਾਲ ਕੈਦ ਸਖ਼ਤ |
| ੭. ਮਾਸਟਰ ਲਾਭ ਸਿੰਘ | ,, ,, |
| ੮. ਸ: ਹਰਨਾਮ ਸਿੰਘ ਪੰਡੋਰੀ ਗੰਗਾ ਸਿੰਘ | ,, ,, |
| ੯. ਸ: ਸੁੰਦਰ ਸਿੰਘ | ,, ,, ,, ,, |
| ੧੦. ਸ: ਇੰਦਰ ਸਿੰਘ ਸੈਣੀ | ,, ,, ,, |
| ੧੧. ਸ: ਹਜ਼ਾਰਾ ਸਿੰਘ | ,, ,, ,, ,, |
| ੧੨. ਸ: ਕਰਤਾਰ ਸਿੰਘ | ,, ,, ,, ,, |
| ੧੩. ਸ: ਪ੍ਰਤਾਪ ਸਿੰਘ | ,, ,, ,, ,, |
| ੧੪. ਸ: ਭੁੱਲਾ ਸਿੰਘ | ,, ,, ,, ,, |

ਇਹ ਸਭ ਸਜ਼ਾਵਾਂ ਤਾਜ਼ੀਰਾਤ ਹਿੰਦ ਦੀ ਦਫ਼ਾ ੨੧੬ ਹੇਠ ਬੱਬਰਾਂ ਨੂੰ ਪਨਾਹ ਦੇਣ ਦੇ ਜੁਰਮ ਵਿਚ ਦਿੱਤੀਆਂ ਗਈਆਂ।

## ਮਾਲੀ ਸਹਾਇਤਾ ਦੇਣ ਵਾਲੇ ਹਮਦਰਦਾਂ ਦੇ ਨਾਂ

੧. ਸ: ਰਾਮ ਸਿੰਘ ਧਾਰੋਵਾਲ ਐਡੀਟਰ 'ਅਜੀਤ' ਅਖ਼ਬਾਰ
੨. ਸੂਬੇਦਾਰ ਹਰਨਾਮ ਸਿੰਘ ਈਸਰਵਾਲ
੩. ਠੇਕੇਦਾਰ ਕੁੰਦਨ ਸਿੰਘ ਬੱਡੋਂ
੪. ਸ: ਅਮਰ ਸਿੰਘ ਸੰਧਵਾਂ
੫. ਸ: ਬਾਵਾ ਸਿੰਘ ਕੁੱਕੜਾਂ
੬. ਠੇਕੇਦਾਰ ਨਗੀਨਾ ਸਿੰਘ ਪਾਲਦੀ

## ਘਰ ਵਿਚ ਪਨਾਹ ਦੇਣ ਵਾਲਿਆਂ ਦੇ ਨਾਂ

੧. ਕਾਬਲ ਸਿੰਘ ਚੱਕ ਬੜਿੰਗ, ੨. ਜੱਥੇਦਾਰ ਕਰਮ ਸਿੰਘ ਜੱਬੋਵਾਲ, ੩. ਲਾਭ ਸਿੰਘ ਬੀਕਾ, ੪. ਅਰਜਨ ਸਿੰਘ ਕੁਠਾਰ, ੫. ਸ਼ਿਵ ਸਿੰਘ ਕੁਠਾਰ, ੬. ਠੇਕੇਦਾਰ ਦੀਵਾਨ ਸਿੰਘ ਦੌਲਤਪੁਰ, ੭. ਸ਼ਿਵ ਸਿੰਘ ਬੁਬੇਲੀ, ੮. ਪਾਲ ਕੌਰ, ਸੁਪਤਨੀ ਮਿਹਰ ਸਿੰਘ ਬੁਬੇਲੀ, ੯. ਜੱਥੇਦਾਰ ਦੀਵਾਨ ਸਿੰਘ ਭਬਿਆਣਾ, ੧੦. ਗੁਲਜ਼ਾਰਾ ਸਿੰਘ ਭਬਿਆਣਾ, ੧੧. ਮਿਸਤਰੀ ਖੇਮ ਸਿੰਘ, ਸੁਜਾਨ ਸਿੰਘ ਤੇ ਜੈ ਸਿੰਘ ਕੋਠੀ ਵਾਲੇ ਡੁਮੇਲੀ, ੧੨. ਠਾਕਰ ਸਿੰਘ ਨਰੂੜ, ੧੩. ਬਚਿੱਤਰ ਸਿੰਘ ਨਰੂੜ, ੧੪. ਬਖ਼ਸ਼ਾ ਸਿੰਘ ਨਰੂੜ, ੧੫. ਜੋਗਿੰਦਰ ਸਿੰਘ ਖ਼ੁਰਦਪੁਰ ਦੀ ਭੈਣ ਚਰਨ ਕੌਰ, ਸੁਪਤਨੀ ਕਿਸ਼ਨ ਸਿੰਘ ਹਰਦਾਸਪੁਰ, ੧੬. ਉਜਾਗਰ ਸਿੰਘ ਮਖ਼ਸੂਸਪੁਰ, ੧੭. ਕਰਤਾਰ ਸਿੰਘ ਮੁਗੋਪਟੀ, ੧੮. ਕਰਤਾਰ ਸਿੰਘ ਮਹੇੜੂ, ੧੯. ਨਗਿੰਦਰ ਸਿੰਘ, ਬਸੰਤ ਸਿੰਘ, ਇੰਦਰ ਸਿੰਘ ਤੇ ਅੱਛਰ ਸਿੰਘ ਕੰਦੋਲਾ, ੨੦. ਕਰਮ ਸਿੰਘ ਪੋਸੀ, ੨੧. ਭਾਈ ਬਿਅੰਤ ਸਿੰਘ ਖ਼ੁਸ਼ਹਾਲ-ਪੁਰ, ੨੨. ਦਲੀਪ ਸਿੰਘ ਖ਼ੁਸ਼ਹਾਲਪੁਰ, ੨੩. ਕਰਮ ਸਿੰਘ ਤੇ ਮੰਗਲ ਸਿੰਘ ਗੂੰਦੀਆਂ, ੨੪. ਬੰਤਾ ਸਿੰਘ ਤੇ ਮੰਗਲ ਰਾਮ ਰੂਪੋਵਾਲ, ੨੫. ਬੰਤਾ ਸਿੰਘ ਦਰਜੀ ਗੋਂਦਪੁਰ, ੨੬. ਬੁਢੇਲਾ ਦਾ ਨੰਬਰਦਾਰ, ੨੭. ਕੇਹਰ ਸਿੰਘ ਤੇ ਮਿਸਤਰੀ ਜਵਾਲਾ ਸਿੰਘ ਪੰਜੌੜ, ੨੮. ਬਿਸ਼ਨ ਸਿੰਘ ਚੇਲਾ, ੨੯. ਹਰਦਿੱਤ ਸਿੰਘ ਕੋਟ ਫ਼ਤੂਹੀ, ੩੦. ਕਰਤਾਰਾ ਮੋਖੇ ਇਕ ਸਾਲ ਕੈਦ ਸਖ਼ਤ, ੩੧. ਬੀਰ ਸਿੰਘ ਫ਼ਤਹ ਸਿੰਘ ਕੋਠੀ, ੩੨. ਗਿ: ਠਾਕਰ ਸਿੰਘ ਭੋਜੋਵਾਲ, ੩੩. ਜਗਤ ਸਿੰਘ ਡੀਂਗਰੀਆਂ, ੩੪. ਦਲੀਪ ਸਿੰਘ ਤੇ ਜਮੀਤ ਸਿੰਘ ਪੰਡੋਰੀ ਨਿਹੰਗ, ੩੫. ਪ੍ਰਤਾਪ ਸਿੰਘ, ਹਰੀ ਸਿੰਘ ਗੁੰਬੀ ਅਤੇ ਬਾਵਾ ਸਿੰਘ ਕੁੱਕੜ ਖ਼ੁਰਦ, ੩੬. ਸ਼ੇਰ ਸਿੰਘ ਲਧਾਣਾ, ੩੭. ਪੂੰਨਾ ਸਿੰਘ ਮਾਂਗਟ ਤੇ ਸਾਧੂ ਸਿੰਘ ਮਾਣਕ, ੩੮. ਮੋਤਾ ਸਿੰਘ ਤੇ ਆਸਾ ਸਿੰਘ ਭਰੋਲੀ, ੩੯. ਜਵਾਲਾ ਸਿੰਘ ਰਾਗੀ ਠੱਟਾ ਟਿੱਬਾ, ੪੦. ਜਗਤ ਸਿੰਘ ਮੁਜ਼ਾਰਾ ਡੀਂਗਰੀਆਂ, ੪੧. ਦਲੀਪ ਸਿੰਘ, ਮਾਨ ਸਿੰਘ ਤੇ ਮਿਸਤਰੀ

ਕਰਤਾਰ ਸਿੰਘ ਸਰਹਾਲਾ ਕਲਾਂ, ੪੨. ਹਵਾਲਦਾਰ ਖੇਮ ਸਿੰਘ ਸਰਹਾਲਾ ਖ਼ੁਰਦ, ੪੩. ਭਾਈ ਲਾਭ ਸਿੰਘ ਪੰਡੋਰੀ ਲੱਧਾ ਸਿੰਘ, ੪੪. ਕਰਤਾਰ ਸਿੰਘ ਲੱਖ ਪੁਰ, ੪੫. ਹਾਕਮ ਸਿੰਘ ਬੱਠਲ, ੪੬. ਕਰਤਾਰ ਸਿੰਘ ਮੰਨਣਹਾਣਾ, ੪੭. ਹਰਨਾਮ ਸਿੰਘ ਨੰਬਰਦਾਰ ਮੰਨਣਹਾਣਾ, ੪੮ ਈਸ਼ਰ ਸਿੰਘ ਨੰਬਰਦਾਰ ਰੁੜਕੀ ਸੈਣੀਆਂ, ੪੯. ਗੇਂਦਾ ਸਿੰਘ, ਆਪ ਦੇ ਭਾਈ ਤੇ ਆਪ ਦੀ ਸਿੰਘਣੀ ਪ੍ਰੀਤਮ ਕੌਰ ਰੁੜਕੀ ਸੈਣੀਆਂ ਨੂੰ ਰਤਨ ਸਿੰਘ ਰੱਕੜ ਦੇ ਕੇਸ ਵਿਚ ਤਿੰਨ ਤਿੰਨ ਸਾਲ ਕੈਦ ਸਖ਼ਤ ਦੀ ਸਜ਼ਾ ਹੋਈ, ੫੦. ਬਿਸ਼ਨ ਸਿੰਘ ਟੂਟੋ-ਮਜ਼ਾਰਾ, ੫੧. ਜੱਥੇਦਾਰ ਬਤਨ ਸਿੰਘ, ਗੁਰਬਖਸ਼ ਸਿੰਘ ਤੇ ਬਤਨ ਸਿੰਘ ਫ਼ੌਜੀ ਚਾਹਲਪੁਰ, ੫੨. ਕਾਬਲ ਸਿੰਘ ਖੈਰੜ, ੫੩. ਚੰਨਣ ਸਿੰਘ, ਨਗੀਨਾ, ਸਿੰਘ ਤੇ ਚੰਦਾ ਸਿੰਘ ਪਲਾਹੀ, ੫੪, ਫੁੰਮਣ ਸਿੰਘ ਤੇ ਜਰਨੈਲ ਸਿੰਘ ਮੋਰਾਂ ਵਾਲੀ, ੫੫. ਸੰਤ ਗੁਰਬਖਸ਼ ਸਿੰਘ ਘੁੜਿਆਲ, ੫੬. ਮੂਲਾ ਸਿੰਘ ਬਾਹੋਵਾਲ, ੫੭. ਪ੍ਰਤਾਪ ਸਿੰਘ ਨਗਦੀ ਪੁਰ, ੫੮. ਸਵਾਮੀ ਪੂਰਨਾਨੰਦ ੫੯. ਮਹਿੰਦਰ ਸਿੰਘ ਲਿੱਦੜਾਂ, ੬੦. ਹਕੀਮ ਦਲੀਪ ਸਿੰਘ ਪਠਲਾਵਾ, ੬੧. ਭਗਤ ਸਿੰਘ ਨਮੋਲੀਆਂ, ੬੨. ਜਗਤ ਸਿੰਘ ਰੰਧਾਵਾ ਮਸੰਦਾਂ, ੬੩. ਡਾ: ਬਖ਼ਸ਼ੀਸ਼ ਸਿੰਘ ਰਿਆਸਤ ਪਟਿਆਲਾ, ੬੪. ਜ਼ੈਲਾ ਸਿੰਘ ਜਸੋਵਾਲ, ੬੫. ਲੱਭੂ ਦੁਮੁੰਡਾ, ੬੬. ਜ਼ੈਲਦਾਰ ਮਹਿੰਦੀ ਖ਼ਾਂ ਪਿੰਡ ਸਿੰਬਲੀ, ੬੭. ਨੌਰੰਗ ਖ਼ਾਂ ਡਗਾਮ ਨੇ ਪਿੰਡ ਚੌਹੜੇ ਚੰਦਾ ਸਿੰਘ ਦੇ ਘਰੋਂ ਬੱਬਰਾਂ ਨੂੰ ਪੁਲਸ ਦੇ ਆਉਣ ਦੀ ਖ਼ਬਰ ਦੇ ਕੇ ਬਚਾਇਆ, ੬੮. ਹਰਨਾਮ ਸਿੰਘ ਢੱਕੋਂ, ਆਪ ਦੀ ਘੋੜੀ ਤਿੰਨ ਮਹੀਨੇ ਧੰਨਾ ਸਿੰਘ ਦੇ ਪਾਸ ਰਹੀ। ਹਰਨਾਮ ਸਿੰਘ ਇਸ ਦੋਸ਼ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। ਸਾਥੀਆਂ ਹਜ਼ਾਰ ਰੁਪਏ ਦੀ ਇਹ ਘੋੜੀ ਜ਼ਹਿਰ ਦੇ ਕੇ ਮਾਰ ਦਿੱਤੀ ਤਾਂ ਜੁ ਪਛਾਣੀ ਨਾ ਜਾ ਸਕੇ।

ਇਸ ਤਰ੍ਹਾਂ ਦੇ ਹੋਰ ਹਮਦਰਦ ਭੀ ਸਨ, ਪਰ ਸਭਨਾਂ ਦੇ ਨਾਂ ਦਰਜ ਕਰਨੇ ਮੁਸ਼ਕਲ ਹਨ, ਕਿਉਂਕਿ ਇਨ੍ਹਾਂ ਦੀ ਗਿਣਤੀ ਹਜ਼ਾਰਾਂ ਤੀਕ ਜਾਂਦੀ ਹੈ। ਹਮਦਰਦਾਂ ਵਿਚ ਸਿੱਖ ਤਾਂ ਆਮ ਸਨ, ਪਰ ਹਿੰਦੂ ਤੇ ਮੁਸਲਮਾਨ

ਭੀ ਭਾਰੀ ਗਿਣਤੀ ਵਿਚ ਲੋੜੀਂਦੀ ਸਹਾਇਤਾ ਤੇ ਪਨਾਹ ਦਿੱਤਾ ਕਰਦੇ ਸਨ। ਉਪਰ ਉਨ੍ਹਾਂ ਹਮਦਰਦਾਂ ਦੇ ਨਾਂ ਦਿੱਤੇ ਗਏ ਹਨ ਜੋ ਉਜਾਗਰ ਸਨ।

ਅਮਰੀਕਾ ਦੀ ਗ਼ਦਰ ਪਾਰਟੀ, ਖ਼ਾਲਸਾ ਦੀਵਾਨ ਸੁਸਾਇਟੀ ਵਨਕੋਵਰ ਕੈਨੇਡਾ ਤੇ ਗੜਗੱਜ ਅਕਾਲੀ ਜੱਥਾ ਭੀ ਕਈ ਤਰ੍ਹਾਂ ਦੀ ਹਮਦਰਦੀ ਕਰਦਾ ਰਿਹਾ। ਇਹਨਾਂ ਤੋਂ ਇਲਾਵਾ ਸ: ਰਾਮ ਸਿੰਘ ਧਾਰੋਵਾਲ ਐਡੀਟਰ 'ਅਜੀਤ', ਸੂਬੇਦਾਰ ਹਰਨਾਮ ਸਿੰਘ ਈਸਰਵਾਲ, ਠੇਕੇਦਾਰ ਕੁੰਦਨ ਸਿੰਘ ਬੱਡੋਂ, ਸ: ਅਮਰ ਸਿੰਘ ਸੰਧਵਾਂ, ਠੇਕੇਦਾਰ ਨਗੀਨਾ ਸਿੰਘ ਪਾਲਦੀ ਤੇ ਸ: ਬਾਵਾ ਸਿੰਘ ਕੁਕੜਾਂ ਭੀ ਸਮੇਂ ਸਮੇਂ ਮਾਲੀ ਸਹਾਇਤਾ ਕਰਦੇ ਰਹੇ।

## ਹਮਦਰਦ ਅਖ਼ਬਾਰਾਂ ਦੇ ਨਾਂ

੧. ਰਿਸਾਲਾ 'ਫੁਲਵਾੜੀ' ਪੰਜਾਬੀ, ਅੰਮ੍ਰਿਤਸਰ।
੨. ਅਖ਼ਬਾਰ 'ਜ਼ਿਮੀਦਾਰ' ਉਰਦੂ ਲਾਹੌਰ।
੩. ਅਖ਼ਬਾਰ 'ਕਿਰਪਾਨ ਬਹਾਦਰ' ਪੰਜਾਬੀ, ਅੰਮ੍ਰਿਤਸਰ।
੪. ਰਿਸਾਲਾ 'ਕਿਰਤੀ' ਪੰਜਾਬੀ, ਅੰਮ੍ਰਿਤਸਰ।
੫. ਰਿਸਾਲਾ 'ਹੰਸ' ਹਿੰਦੀ, ਅਲਾਹਬਾਦ।
੬. 'ਦੇਸ਼ ਸੇਵਕ' ਪੰਜਾਬੀ, ਜਲੰਧਰ।

ਕੈਨੇਡਾ ਨਿਵਾਸੀ ਸੰਗਤਾਂ ਦੀ ਸਹਾਇਤਾ ਖ਼ਾਸ ਤੌਰ ਪੁਰ ਜ਼ਿਕਰ ਕਰਨ ਦੇ ਕਾਬਲ ਹੈ। ਖ਼ਾਲਸਾ ਦੀਵਾਨ ਸੁਸਾਇਟੀ ਕੈਨੇਡਾ ਅਜੇ ਤੀਕ ਭੀ ਬੱਬਰ ਸ਼ਹੀਦਾਂ ਦੀ ਯਾਦ ਵਿਚ ਦੀਵਾਨ ਕਰਦੀ ਚਲੀ ਆ ਰਹੀ ਹੈ। ਇਸ ਸੁਸਾਇਟੀ ਵਲੋਂ ਸੰਨ ੧੯੫੧ ਵਿਚ ਭੀ ਇਹ ਦਿਨ ਮਨਾਇਆ ਗਿਆ ਸੀ।

ਕੈਨੇਡਾ ਨਿਵਾਸੀ ਸੱਜਣਾਂ ਨੇ ਮਾਇਆ ਦੇ ਗੱਫੇ ਭੇਜ ਕੇ ਅਨੰਦਪੁਰ ਸਾਹਿਬ ਵਿਖੇ ਬੱਬਰ ਸ਼ਹੀਦਾਂ ਦੀ ਯਾਦ ਵਿਚ ਇਕ ਸ਼ਾਨਦਾਰ ਬੁੰਗਾ ਬਣਵਾਇਆ ਹੈ। ਇਹ ਰਕਮ ਉਨ੍ਹਾਂ ਸੰਤ ਹਰੀ ਸਿੰਘ ਕਹਾਰਪੁਰੀ ਦੀ ਰਾਹੀਂ ਭੇਜੀ ਸੀ। ਰਕਮ ਦਾ ਠੀਕ ਪਤਾ ਨਹੀਂ ਲਗਿਆ, ਪਰ ਇੰਨੀ ਗੱਲ

ਸਾਫ਼ ਹੈ ਕਿ ਕੈਨੇਡਾ ਨਿਵਾਸੀ ਵੀਰਾਂ ਨੇ ਖੁਲ੍ਹੇ ਗੱਫੇ ਜ਼ਰੂਰ ਘਲੇ ਸਨ।

ਅਸੀਂ ਸਹਾਇਤਾ ਦੇਣ ਵਾਲੇ ਸਭ ਵੀਰਾਂ ਦੇ ਧੰਨਵਾਦੀ ਹਾਂ, ਪਰ ਕੈਨੇਡਾ ਦੀ ਸੰਗਤ ਬੱਬਰਾਂ ਪ੍ਰਤੀ ਆਪਣੇ ਇੰਨੇ ਅਤੁੱਟ ਪ੍ਰੇਮ ਕਰਕੇ ਖ਼ਾਸ ਧੰਨਵਾਦੀ ਦੀ ਪਾਤਰ ਹੈ।

## ਪੁਲਸ-ਚੌਕੀਆਂ

ਪਿੰਡ ਦੌਲਤਪੁਰ, ਪੰਡੋਰੀ ਨਿਝਰਾਂ, ਹਰੀਪੁਰ ਘੁੜਿਆਲ, ਬੁਲ੍ਹੋਵਾਲ, ਪੰਡੋਰੀ ਗੰਗਾ ਸਿੰਘ, ਕੰਦੋਲਾ, ਧਾਮੀਆਂ ਕਲਾਂ, ਬਹਿਬਲ-ਪੁਰ, ਚਾਹਲਪੁਰ, ਮੋਰਾਂਵਾਲੀ, ਜਸੋਵਾਲ, ਜਾਂਦਸੌ, ਕੋਟ ਫ਼ਤੂਹੀ, ਮੋਇਲਾ, ਮੰਨਣਹਾਣਾ, ਸਰਹਾਲਾ ਖ਼ੁਰਦ, ਰੁੜਕੀ ਖ਼ਾਸ ਆਦਿ ਪਿੰਡਾਂ ਵਿਚ ਕਈ ਕਈ ਸਾਲ ਤੀਕ ਪੁਲਸ-ਚੌਕੀਆਂ ਕਾਇਮ ਰਹੀਆਂ ਤੇ ਲੋਕਾਂ ਨੂੰ ਭੈ-ਭੀਤ ਕੀਤਾ ਗਿਆ।

ਇਹ ਚੌਕੀਆਂ ਇਸ ਲਈ ਬਿਠਾਈਆਂ ਗਈਆਂ ਸਨ, ਕਿਉਂਕਿ ਇਹ ਪਿੰਡ ਬੱਬਰਾਂ ਦੇ ਅੱਡੇ ਸਨ। ਇਹਨਾਂ ਪਿੰਡਾਂ ਦੇ ਲੋਕਾਂ ਨੂੰ ਬੱਬਰਾਂ ਦੀ ਸੇਵਾ ਕਰਨ ਦੇ ਜੁਰਮ ਵਿਚ ਸਮੁੱਚੇ ਤੌਰ ਪੁਰ ਲੱਖਾਂ ਰੁਪਿਆਂ ਦਾ ਹੋਰ ਬੋਝ ਬਰਦਾਸ਼ਤ ਕਰਨਾ ਪਿਆ।

ਅਫ਼ਸੋਸ ਹੈ ਕਿ ਅਸੀਂ ਇਹ ਲਿਸਟ ਮੁਕੰਮਲ ਨਹੀਂ ਕਰ ਸਕੇ।

ਪੰਡੋਰੀ ਗੰਗਾ ਸਿੰਘ ਦੇ ਭੁਲਾ ਸਿੰਘ ਤੇ ਪਰਤਾਪ ਸਿੰਘ ਅਤੇ ਅੱਛਰ ਸਿੰਘ ਕੰਦੋਲਾ ਦੀਆਂ ਨੰਬਰਦਾਰੀਆਂ ਇਸ ਕਰਕੇ ਤੋੜੀਆਂ ਗਈਆਂ ਕਿ ਇਹ ਬੱਬਰਾਂ ਨੂੰ ਸੰਭਾਲਦੇ ਸਨ। ਬਾਗ਼ੀਆਂ ਨੂੰ ਇਮਦਾਦ ਦੇਣ ਕਰਕੇ ਦਫ਼ਾ ੨੧੬ ਹੇਠ ਪੰਡੋਰੀ ਗੰਗਾ ਸਿੰਘ ਦੇ ਆਦਮੀਆਂ ਨੂੰ ਛੇ ਛੇ ਸਾਲ ਦੀ ਸਜ਼ਾ ਦਿੱਤੀ ਗਈ, ਜਿਵੇਂ ਕਿ ਉਪਰ ਜ਼ਿਕਰ ਆ ਚੁਕਾ ਹੈ।

ਮਾਸਟਰ ਲਾਭ ਸਿੰਘ ਤੇ ਜੁਗਿੰਦਰ ਸਿੰਘ ਖ਼ੁਰਦਪੁਰੀ ਨੂੰ ਪੰਜ ਪੰਜ ਸਾਲ ਕੈਦ ਦੀਆਂ ਸਜ਼ਾਵਾਂ ਹੋਈਆਂ। ਸ: ਹਰੀ ਸਿੰਘ ਜਲੰਧਰੀ ਭੀ ਬੱਬਰਾਂ ਦੇ ਹਮਦਰਦ ਸਨ। ਬੱਬਰਾਂ ਦੀ ਡੀਫ਼ੈਂਸ ਵਾਸਤੇ ਆਪ ਨੇ ਦੁਆਬਾ ਰਖਯਕ ਕਮੇਟੀ ਬਣਾਈ ਸੀ। ਆਪ ਪੁਰ ਮੁਕੱਦਮ

ਚਲਾਇਆ ਗਿਆ, ਜੋ ਬਾਅਦ ਵਿਚ ਵਾਪਸ ਲੈ ਲਿਆ ਗਿਆ।

ਅਰਜਨ ਸਿੰਘ ਸੱਚ, ਮਾ: ਕਾਬਲ ਸਿੰਘ ਤੇ ਬਲਵੰਤ ਸਿੰਘ ਦੁਖੀਆ ਨੂੰ ਤਿੰਨ ਤਿੰਨ ਸਾਲ ਦੀ ਕੈਦ ਭੁਗਤਣੀ ਪਈ। ਇਹ ਸਾਰੇ ਬੱਬਰਾਂ ਦੇ ਗੂੜ੍ਹੇ ਮਿੱਤਰ ਤੇ ਹਮਦਰਦ ਸਨ ਅਤੇ ਪਰਚਾਰ ਤੇ ਕਵਿਤਾਵਾਂ ਰਾਹੀਂ ਬੱਬਰਾਂ ਦੀ ਸ਼ਲਾਘਾ ਕੀਤਾ ਕਰਦੇ ਸਨ। ਅਰਜਨ ਸਿੰਘ ਸੱਚ, ਮਾ: ਕਾਬਲ ਸਿੰਘ ਤੇ ਦੁਖੀਆ ਜੀ ਨੇ ਤਾਂ ਇਕ ਭਾਰੀ ਕਾਨਫ਼ੰਸ ਸੰਨ ੧੯੨੯ ਵਿਚ ਖੜੌਦੀ ਪਿੰਡ ਵਿਚ ਬੱਬਰਾਂ ਦੀ ਯਾਦ ਵਿਚ ਕੀਤੀ ਸੀ, ਜਿਸ ਕਰਕੇ ਆਪ ਦੋਸ਼ੀ ਠਹਿਰਾਏ ਗਏ ਸਨ।

ਸਵਾਮੀ ਪੂਰਨਾਨੰਦ ਜੀ, ਪਾਂਧਾ ਸੰਤ ਰਾਮ, ਮਹਿੰਦਰ ਸਿੰਘ ਲਿੱਧੜ ਤੇ ਗੁਰਦਿੱਤ ਸਿੰਘ ਮੰਡਾਲੀ ਬੱਬਰਾਂ ਨਾਲ ਹਮਦਰਦੀ ਰੱਖਣ ਦੇ ਕਾਰਨ ਤਿੰਨ ਤਿੰਨ ਸਾਲ ਵਾਸਤੇ ਜੇਲ੍ਹੀਂ ਭੇਜੇ ਗਏ। ਇਸੇ ਤਰ੍ਹਾਂ ਅਮਰ ਸਿੰਘ ਬਾਦੋਵਾਲ ਤੇ ਸ਼ਿਵ ਸਿੰਘ ਠਾਕੁਰ ਨੂੰ ਤਿੰਨ ਤਿੰਨ ਸਾਲ ਦੀ ਸਜ਼ਾ ਹੋਈ, ਪਰ ਇਹ ਹਾਈ ਕੋਰਟ ਵਿਚੋਂ ਬਰੀ ਹੋ ਗਏ।

ਇਹ ਕਸ਼ਟ ਇਨ੍ਹਾਂ ਸਾਥੀਆਂ ਨੂੰ ਇਸ ਕਰਕੇ ਸਹਾਰਨੇ ਪਏ, ਕਿਉਂਕਿ ਇਨ੍ਹਾਂ ਨੇ ਬੱਬਰਾਂ ਦੇ ਕਾਰਨਾਮੇ ਰੌਸ਼ਨ ਕੀਤੇ, ਬੱਬਰਾਂ ਪੁਰ ਜੇਲ੍ਹਾਂ ਅੰਦਰ ਹੋਏ ਤਸ਼ੱਦਦ ਵਿਰੁੱਧ ਅਵਾਜ਼ ਉਠਾਈ ਅਤੇ ਉਨ੍ਹਾਂ ਦੀਆਂ ਰਿਹਾਈਆਂ ਦੀ ਮੰਗ ਕੀਤੀ। ਬਾ: ਗੁਰਦਿੱਤ ਸਿੰਘ ਕਾਮਾਗਾਟਾ ਮਾਰੂ ਨੇ ਲਾਹੌਰ ਕਾਨਫ਼ਰੰਸ ਸਮੇਂ ਬੱਬਰਾਂ ਦੇ ਹੱਕ ਵਿਚ ਤਕਰੀਰ ਕੀਤੀ। ਲਾਲਾ ਕਿਦਾਰ ਨਾਥ ਸਹਿਗਲ ਨੇ ਜਲ੍ਹਿਆਂ ਵਾਲੇ ਬਾਗ ਵਿਚ ਆਪਣੇ ਪਰਧਾਨਗੀ ਐਡਰੈਸ ਵਿਚ ਬੱਬਰਾਂ ਦਾ ਪੱਖ ਪੂਰਿਆ। ਮਿਹਨਤ-ਕਸ਼ ਜਨਤਾ ਦੀ ਅਖ਼ਬਾਰ ਕਿਰਤੀ ਤੋਂ ਬਿਨਾਂ ਫੁਲਵਾੜੀ, ਗੜਗੱਜ ਅਕਾਲੀ, ਅਜੀਤ, ਜੱਥੇਦਾਰ, ਕਿਰਪਾਨ ਬਹਾਦਰ, ਬੱਬਰ ਸ਼ੇਰ, ਦੇਸ਼ ਸੇਵਕ ਵਰਗੀਆਂ ਪੰਜਾਬੀ ਤੇ ਜ਼ਿਮੀਦਾਰ ਉਰਦੂ ਅਖ਼ਬਾਰ ਨੇ ਬੱਬਰ ਅਕਾਲੀਆਂ ਬਾਰੇ ਸਮੇਂ ਸਮੇਂ ਹਮਦਰਦੀ ਦੀ ਅਵਾਜ਼ ਉਠਾਈ। ਗ਼ਦਰ ਪਾਰਟੀ ਦੇ ਅਖ਼ਬਾਰ 'ਗ਼ਦਰ' ਨੇ ਬੱਬਰਾਂ ਦੀਆਂ ਕੁਰਬਾਨੀਆਂ ਦੀ ਬਹੁਤ ਪਰਸੰਸਾ ਕੀਤੀ।

# ਕੁਝ ਵੱਡੇ ਗੱਦਾਰਾਂ ਦਾ ਸੁਧਾਰ

## ਕੌਮਾਂਤਰੀ ਜਾਸੂਸ ਬੇਲਾ ਸਿੰਘ ਜਿਆਨ ਦਾ ਅੰਤ

ਬੇਲਾ ਸਿੰਘ ਜਿਆਨ ਇਕ ਭਾਰੀ ਦੇਸ਼-ਧ੍ਰੋਹੀ ਸੀ । ਉਸ ਨੇ ਕੈਨੇਡੀਅਨ ਪੁਲਸ ਦੀ ਸ਼ਹਿ ਪੁਰ ਵੈਨਕੋਵਰ ਦੇ ਗੁਰਦੁਆਰੇ ਵਿਚ ਭਾਈ ਭਾਗ ਸਿੰਘ ਤੇ ਬਤਨ ਸਿੰਘ ਹੋਰਾਂ ਨੂੰ ਸ਼ਹੀਦ ਕਰ ਦਿੱਤਾ ਸੀ । ਇਸ ਤੋਂ ਬਾਅਦ ਹਕੂਮਤ ਕੈਨੇਡਾ ਨੂੰ ਖ਼ਤਰਾ ਸੀ ਕਿ ਕੋਈ ਨਾ ਕੋਈ ਅਣਖੀ ਹਿੰਦੁਸਤਾਨੀ ਇਸ ਜਾਸੂਸ ਤੇ ਦੇਸ਼-ਭਗਤਾਂ ਦੇ ਕਾਤਲ ਨੂੰ ਖ਼ਤਮ ਕਰ ਦੇਵੇਗਾ, ਇਸ ਲਈ ਬੇਲਾ ਸਿੰਘ ਨੂੰ ਇਕ ਸਾਲ ਭਰ ਦੀ ਸਜ਼ਾ ਭੁਗਤਵਾ ਕੇ ਹਿੰਦੁਸਤਾਨ ਵਿਚ ਭੇਜ ਦਿੱਤਾ ਸੀ ਤੇ ਬਰਤਾਨਵੀ ਹਿੰਦ ਸਰਕਾਰ ਨੇ ਉਸ ਨੂੰ ਚਾਰ ਮੁਰੱਬੇ ਇਨਾਮ ਮਿੰਟਗੁਮਰੀ ਦੇ ਜ਼ਿਲੇ ਵਿਚ ਦੇ ਛਡੇ ਸਨ । ਬੇਲਾ ਸਿੰਘ ਜੰਗ ਤੋਂ ਪਹਿਲਾਂ ਹੀ ਹਿੰਦੁਸਤਾਨ ਵਿਚ ਆ ਗਿਆ ਸੀ ਤੇ ਏਥੇ ਆ ਕੇ ਸਰਕਾਰੀ ਅਫ਼ਸਰਾਂ ਦੇ ਸਾਏ ਹੇਠ ਆਪਣੇ ਚਾਰ ਮੁਰੱਬੇ ਮਾਣ ਰਿਹਾ ਸੀ । ਭਾਵੇਂ ਇਹ ਦੇਸ਼-ਭਗਤਾਂ ਦੀ ਹਿੱਕ ਵਿਚ ਕੰਡੇ ਦੀ ਤਰ੍ਹਾਂ ਰੜਕ ਰਿਹਾ ਸੀ, ਪਰ ਮਕਾਰ ਤੇ ਚਲਾਕ ਹੋਣ ਕਰਕੇ ਕਾਫ਼ੀ ਦੇਰ ਤਕ ਦੇਸ਼ ਦਾ ਅੰਨ ਗੰਦਾ ਕਰਦਾ ਰਿਹਾ ।

ਬੱਬਰ ਅਕਾਲੀ ਲਹਿਰ ਦੇ ਦਿਨਾਂ ਵਿਚ ਆਪਣੇ ਪਾਲੇ ਦਾ ਮ ਰਿਆ ਹੋਇਆ ਇਹ ਨੀਚ ਆਤਮਾ ਹੁਸ਼ਿਆਰਪੁਰ ਸ਼ਹਿਰ ਵਿਚ ਡਿਪਟੀ ਕਮਿਸ਼ਨਰ ਜਾਂ ਕਪਤਾਨ-ਪੁਲਸ ਦੀ ਕੋਠੀ ਵਿਚ ਰਾਤਾਂ ਗੁਜ਼ਾਰਿਆ ਕਰਦਾ ਸੀ । ਇਹੀ ਕਾਰਨ ਸੀ ਕਿ ਇਹ ਕੁਝ ਵਧੇਰੇ ਸਮਾਂ ਬੱਬਰਾਂ ਦੀ ਪਹੁੰਚ ਤੋਂ ਬਾਹਰ ਰਿਹਾ ।

ਇਸੇ ਤਰ੍ਹਾਂ ੧੯੩੩ ਦਾ ਸਾਲ ਚੜ੍ਹ ਪਿਆ, ਪਰ ਇਹ ਕੌਮ-ਧ੍ਰੋਹੀ ਖ਼ਾਸ ਤੌਰ ਪੁਰ ਚੁਕੰਨਾ ਰਹਿੰਦਾ ਸੀ ਤੇ ਵਧੇਰੇ ਵਕਤ ਸ਼ਹਿਰ ਵਿਚ ਅਫ਼ਸਰਾਂ ਦੀਆਂ ਨਜ਼ਰਾਂ ਹੇਠ ਗੁਜ਼ਾਰਿਆ ਕਰਦਾ ਸੀ, ਜਿਸ ਕਰਕੇ

ਇਹ ਬੱਬਰਾਂ ਦੇ ਅੜਿੱਕੇ ਨਹੀਂ ਸੀ ਆਉਂਦਾ। ਜਿਸ ਰਾਤ ਇਸ ਸ਼ਖ਼ਸ ਦਾ ਆਖ਼ਰ ਸੁਧਾਰ ਕਰਨ ਦਾ ਸਮਾਂ ਆ ਪਹੁੰਚਦਾ ਹੈ, ਉਸ ਦਿਨ ਭੀ ਇਹ ਲਾਰੀ ਪੁਰ ਸਵਾਰ ਹੋ ਕੇ ਹੁਸ਼ਿਆਰਪੁਰ ਤੋਂ ਵਾਪਸ ਆ ਰਿਹਾ ਸੀ।

ਬੇਲਾ ਸਿੰਘ ਦਾ ਪਿੰਡ ਜਿਆਨ, ਚੱਬੇਵਾਲ ਦੇ ਅੱਡੇ ਤੋਂ ਇਕ ਫਰਲਾਂਗ ਦੇ ਫ਼ਾਸਲੇ ਪੁਰ ਦੱਖਣ ਨੂੰ ਹੈ। ਬੇਲਾ ਸਿੰਘ ਦੇ ਅੱਡੇ ਪੁਰ ਉਤਰਨ ਦੀ ਖ਼ਬਰ ਡੀਊਟੀ ਵਾਲੇ ਬੱਬਰ ਸਾਥੀਆਂ ਨੂੰ ਮਿਲੀ। ਬੇਲਾ ਸਿੰਘ ਸਦਾ ਵਾਂਗ ਸ਼ਰਾਬ ਵਿਚ ਬਦਮਸਤ ਸੜਕੇ ਸੜਕੇ ਆਪਣੇ ਪਿੰਡ ਨੂੰ ਚਲਾ ਆਉਂਦਾ ਤੇ ਗਰਮੀਆਂ ਦੀ ਸ਼ਾਮ ਦੀ ਬਹਾਰ ਲੈ ਰਿਹਾ ਸੀ। ਇਹ ਹਾੜ ਦੇ ਮਹੀਨੇ ਦਾ ਵਾਕਿਆ ਹੈ। ਜਿਸ ਵੇਲੇ ਜਿਆਨ ਵਾਲੇ ਟੋਭੇ ਤੋਂ ਕੁਝ ਕਦਮ ਪਿੱਛੇ ਸੀ, ਤਿੰਨ ਆਦਮੀਆਂ ਨੇ ਉਹਨੂੰ 'ਸਤਿ ਸ੍ਰੀ ਅਕਾਲ' ਬੁਲਾਈ ਤੇ ਹੱਥ ਮਿਲਾਇਆ।

ਹੱਥ ਕੀ ਮਿਲਿਆ, ਬੇਲਾ ਸਿੰਘ ਦੀ ਬਾਂਹ ਵੇਲਣੇ ਵਿਚ ਆ ਗਈ। ਇਕ ਨੇ ਗਲੇ ਮਿਲਣਾ ਸ਼ੁਰੂ ਕਰ ਦਿੱਤਾ (ਗਲ ਨੂੰ ਹੱਥ ਪਾ ਲਿਆ)। ਹੁਣ ਬੇਲਾ ਸਿੰਘ ਨੂੰ ਮੌਤ ਸਾਹਵੇਂ ਖੜੀ ਦਿਸਣ ਲੱਗੀ ਤੇ ਉਹ ਗੀਦੀਆਂ ਵਾਂਗ ਜਾਨ ਬਖ਼ਸ਼ਾਣ ਲਈ ਵਾਸਤੇ ਪਾਉਣ ਲੱਗਾ। ਪਰ ਇਸ ਦੇ ਅੰਤਮ ਮੁਲਾਕਾਤੀ ਇਸ ਦੀ ਜਾਨ ਬਖ਼ਸ਼ਣ ਲਈ ਨਹੀਂ, ਸਗੋਂ ਭਾਈ ਭਾਗ ਸਿੰਘ, ਬਤਨ ਸਿੰਘ ਤੇ ਹੋਰ ਅਨੇਕਾਂ ਸ਼ਹੀਦਾਂ ਦਾ ਬਦਲਾ ਲੈਣ ਆਏ ਸਨ, ਜਿਨ੍ਹਾਂ ਨੂੰ ਇਸ ਪਾਪੀ ਨੇ ਖ਼ੁਦ ਜਾਂ ਸਰਕਾਰ ਹੱਥੋਂ ਸ਼ਹੀਦ ਕਰਵਾਇਆ ਸੀ। ਇਸ ਦੀ ਗੜਗੜਾਹਟ ਦਾ ਇਹ ਉੱਤਰ ਦਿੱਤਾ ਕਿ ਹੁਣ ਤੂੰ ਬਥੇਰਾ ਚਿਰ ਜੀਅ ਲਿਆ, ਬਥੇਰੇ ਪਾਪ ਕਰ ਲਏ, ਹੁਣ ਤੈਨੂੰ ਹੋਰ ਅਤਿਆਚਾਰ ਕਰਨ ਦੀ ਵਾਸ਼ਨਾ ਛੱਡ ਦੇਣੀ ਚਾਹੀਦੀ ਹੈ। ਬਸ ਫੇਰ ਕੀ ਸੀ, ਇਕ ਬੱਬਰ ਨੇ ਇਸ ਦੇ ਢਿੱਡ ਵਿਚ (ਜਿਸ ਨੂੰ ਭਰਨ ਲਈ ਇਸ ਨੇ ਘੋਰ ਪਾਪ ਕੀਤੇ ਸਨ।) ਕਿਰਪਾਨ ਫੇਰ ਕੇ ਹਮੇਸ਼ਾਂ ਵਾਸਤੇ ਅੱਗ ਬੁਝਾ ਦਿੱਤੀ ਤੇ ਪਾਪੀ ਨੂੰ ਢੇਰ ਕਰ ਦਿੱਤਾ।

ਉਸ ਰਾਤ ਕੋਈ ਉੱਘ-ਸੁਘ ਨਹੀਂ ਨਿਕਲੀ। ਘਰ ਦੇ ਸਮਝਦੇ ਰਹੇ ਕਿ ਪਹਿਲਾਂ ਵਾਂਗ ਡਿਪਟੀ ਕਮਿਸ਼ਨਰ ਦੀ ਕੋਠੀ ਅਰਾਮ ਕਰ ਰਿਹਾ

ਹੋਵੇਗਾ।

ਸਵੇਰ ਨੂੰ ਜਦੋਂ ਲਾਸ਼ ਦੇਖੀ ਗਈ ਤਾਂ ਉਸ ਦਾ ਅੰਗ ਅੰਗ ਜੁਦਾ ਕੀਤਾ ਹੋਇਆ ਸੀ।

ਇਸ ਕਤਲ ਦਾ ਮੁਕੱਦਮਾ ਸ: ਹਰੀ ਸਿੰਘ ਪਿੰਡ ਸੂੰਢ, ਈਸ਼ਰ ਸਿੰਘ ਜੰਡੋਲੀ ਤੇ ਬਖ਼ਸ਼ੀਸ਼ ਸਿੰਘ ਚੱਬੇਵਾਲ ਪੁਰ ਚਲਾਇਆ ਗਿਆ। ਇਹਨਾਂ ਨੂੰ ਪੁਲਸ ਨੇ ਬਹੁਤ ਕਸ਼ਟ ਦਿੱਤੇ ਤੇ ਕਈ ਮਹੀਨੇ ਹਵਾਲਾਤ ਵਿਚ ਰਗੜਿਆ। ਮੁਕੱਦਮਾ ਭੀ ਛੇ ਮਹੀਨੇ ਲਟਕਦਾ ਰਿਹਾ। ਪਰ ਪੁਲਸ ਨੂੰ ਕੋਈ ਠੋਸ ਸਬੂਤ ਨਾ ਮਿਲਿਆ। ਨਤੀਜੇ ਵਜੋਂ ਅਦਾਲਤ ਨੇ ਮੁਕੱਦਮਾ ਖ਼ਾਰਜ ਕਰ ਦਿੱਤਾ ਤੇ ਤਿੰਨਾਂ ਹੀ ਮੁਲਜ਼ਮਾਂ ਨੂੰ ਬਰੀ ਕਰ ਦਿੱਤਾ। ਮੁਕੱਦਮਾ ਹੁਸ਼ਿਆਰਪੁਰ ਦੀ ਕਚਹਿਰੀ ਵਿਚ ਚਲਿਆ ਸੀ। ਇਸ ਮੁਕੱਦਮੇ ਦੀ ਪੈਰਵੀ ਸਾਥੀ ਅਰਜਨ ਸਿੰਘ ਸੱਚ, ਦਸੌਂਧਾ ਸਿੰਘ, ਗੁਰਨਾਮ ਸਿੰਘ, ਰਾਮ ਸਿੰਘ ਜੌਹਰ ਨੇ ਡੀਫ਼ੈਂਸ ਕਮੇਟੀ ਬਣਾ ਕੇ ਕੀਤੀ, ਜਿਸ ਪੁਰ ਕਰੀਬਨ ਤਿੰਨ ਹਜ਼ਾਰ ਰੁਪਿਆ ਖ਼ਰਚ ਆਇਆ ਸੀ। ਸ: ਹਰੀ ਸਿੰਘ ਸੂੰਢ ਆਦਿ ਨੇ ਕੁਝ ਦੇਸ਼-ਭਗਤਾਂ ਦੀ ਸਹਾਇਤਾ ਨਾਲ ਬੇਲਾ ਸਿੰਘ ਗ਼ਦਾਰ ਨੂੰ ਨਰਕ ਪਹੁੰਚਾਇਆ ਸੀ।

## ਅਨੂਪ ਸਿੰਘ ਮਾਣਕੋ ਦਾ ਸੁਧਾਰ

ਇਸ ਸ਼ਖ਼ਸ ਦਾ ਮੁੱਢਲਾ ਹਾਲ ਬਬੇਲੀ ਦੇ ਸਾਕੇ ਵਿਚ ਦਰਜ ਕੀਤਾ ਜਾ ਚੁੱਕਾ ਹੈ, ਇਥੇ ਇਸ ਦੇ ਅੰਤ ਦਾ ਸੰਖੇਪ ਹਾਲ ਦਸਦੇ ਹਾਂ :

ਇਹ ਵਾਅਦਾ-ਮਾਫ਼ ਗਵਾਹ ਬਣ ਚੁੱਕਾ ਸੀ, ਤੇ ਇਸ ਨੇ ਬੱਬਰ ਲਹਿਰ ਨੂੰ ਬਹੁਤ ਵਧੇਰੇ ਨੁਕਸਾਨ ਪਹੁੰਚਾਇਆ ਸੀ। ਆਖ਼ਰ ਸੰਨ ੧੯੩੯ ਵਿਚ ਇਸ ਦਾ ਭੀ ਨੰਬਰ ਆ ਗਿਆ। ਇਹ ਸੰਨ ੧੯੨੩ ਤੋਂ ਜਾਨ ਬਚਾਈ ਫਿਰਦਾ ਸੀ। ਆਖ਼ਰ ਕੁਝ ਸਾਥੀ ਇਸ ਕਲੰਕ ਨੂੰ ਲਾਹੁਣ ਵਾਸਤੇ ਭੀ ਤਿਆਰ ਹੋਏ, ਕਿਉਂਕਿ ਏਡਾ ਵੱਡਾ ਗ਼ਦਾਰ ਵੇਖਣਾ ਬੱਬਰਾਂ ਦੀ ਸ਼ਾਨ ਦੇ ਖ਼ਿਲਾਫ਼ ਸੀ। ਇਸ ਸ਼ਖ਼ਸ ਨੇ ਅਜਿਹੇ ਵੇਲੇ ਧ੍ਰੋਹ ਕੀਤਾ ਸੀ ਜਦੋਂ ਬੱਬਰ-ਲਹਿਰ ਆਪਣੀਆਂ ਚੜ੍ਹਦੀਆਂ ਕਲਾਂ ਵਿਚ ਸੀ

ਤੇ ਹੋਰ ਭੀ ਅਗੇ ਵਧਣ ਦੀ ਸੰਭਾਵਨਾ ਸੀ। ਇਹ ਉਹ ਵਕਤ ਸੀ ਜਦੋਂ ਬੱਬਰਾਂ ਦੇ ਅਨੇਕਾਂ ਮੁਕੱਦਮਿਆਂ ਦੇ ਸਰਕਾਰੀ ਗਵਾਹ ਪੈਰਾਂ ਪੁਰ ਨਹੀਂ ਸਨ ਖੜੋ ਸਕਦੇ ਤੇ ਗਵਾਹੀਆਂ ਦੇਣ ਤੋਂ ਇਨਕਾਰੀ ਹੋ ਰਹੇ ਸਨ, ਜਿਸ ਕਰਕੇ ਸਰਕਾਰ ਨੂੰ ਬੱਬਰ ਲਹਿਰ ਨੂੰ ਰੋਕਣ ਦਾ ਕੋਈ ਕਾਮਯਾਬ ਉਪਰਾਲਾ ਨਹੀਂ ਸੀ ਸੁਝਦਾ ਇਸ ਦੇ ਧ੍ਰੋਹ ਨੇ ਬੱਬਰ-ਲਹਿਰ ਦੇ ਚਾਰ ਬਹਾਦਰ ਸ਼ਹੀਦ ਕਰਵਾਏ ਸਨ, ਤੇ ਲਹਿਰ ਵਿਚੋਂ, ਸਮਝੋ, ਜਾਨ ਕੱਢ ਲਈ ਸੀ।

੧੯੩੬ ਦੀਆਂ ਗਰਮੀਆਂ ਦੇ ਦਿਨ ਸਨ, ਜੁ ਰਾਤ ਨੂੰ ਸੁੱਤੇ ਪਏ ਅਨੂਪ ਸਿੰਘ ਨੂੰ ਲਲਕਾਰਿਆ ਗਿਆ ਕਿ ਤੂੰ ਬੱਬਰਾਂ ਨਾਲ ਬਹੁਤ ਵੱਡਾ ਧ੍ਰੋਹ ਕਮਾਇਆ ਸੀ, ਅੱਜ ਹਿਸਾਬ ਚੁਕਾਉਣ ਦਾ ਦਿਨ ਆ ਪੁੱਜਾ ਹੈ। ਅਨੂਪ ਸਿੰਘ ਦੇ ਪਾਸ ਮਿੰਨਤਾਂ-ਤਰਲੇ ਕਰਨ ਤੋਂ ਸਿਵਾ ਹੋਰ ਕੁਝ ਨਹੀਂ ਸੀ। ਉਸ ਦੀ ਔਰਤ ਨੇ ਭੀ ਮਿੰਨਤ-ਸਮਾਜਤ ਕੀਤੀ, ਪਰ ਕਰੜੀ ਡੀਊਟੀ ਪੁਰ ਲਗੇ ਹੋਏ ਜਾਨਬਾਜ਼ ਇਨ੍ਹਾਂ ਤਰਲਿਆਂ ਨਾਲ ਨਰਮ ਹੋਣ ਵਾਲੇ ਨਹੀਂ ਸਨ। ਇਸ ਮਰਦੂਦ ਪੁਰ ਗੋਲੀ ਦਾ ਵਾਰ ਕੀਤਾ ਗਿਆ, ਜੋ ਕਾਰੀ ਬੈਠਾ। ਰਹਿੰਦੀ-ਖੂੰਹਦੀ ਕਸਰ ਕਿਰਪਾਨ ਨਾਲ ਕਢੀ ਗਈ, ਤੇ ਉਸ ਦੀ ਕੀਤੀ ਦਾ ਬਦਲਾ ਚੁਕਾ ਦਿੱਤਾ ਗਿਆ। ਇੰਨਾ ਕੰਮ ਕਰ ਕੇ ਬੱਬਰ ਚੱਕਰਵਰਤੀ ਹੋ ਗਏ। ਪਿੰਡ ਨੇ ਭੀ ਕੋਈ ਹਰਕਤ ਨਹੀਂ ਕੀਤੀ।

ਇਸ ਕਤਲ ਦੇ ਇਲਜ਼ਾਮ ਵਿਚ ਤਿੰਨ ਬੱਬਰ-ਸਾਥੀਆਂ ਪੁਰ ਮੁਕੱਦਮਾ ਚਲਿਆ। ਗੁਰਦਿੱਤ ਸਿੰਘ ਕਲੇਰ ਮੰਢਾਲੀ, ਕਰਤਾਰ ਸਿੰਘ ਕਿਤੀ ਚੱਕ ਬਾਗੜੀਆਂ (ਜਲੰਧਰ) ਤੇ ਉਜਾਗਰ ਸਿੰਘ ਪਨਿਆਲੀਆਂ ਜ਼ਿਲਾ ਹੁਸ਼ਿਆਰਪੁਰ, ਜੋ ਉਸ ਵੇਲੇ ਕੇਵਲ ੧੬ ਸਾਲ ਦਾ ਸੀ। ਇਸ ਮੁਕੱਦਮੇ ਦਾ ਨਤੀਜਾ ਇਹ ਹੋਇਆ ਕਿ ਗੁਰਦਿੱਤ ਸਿੰਘ ਕਲੇਰ ਤੇ ਕਰਤਾਰ ਸਿੰਘ ਕਿਰਤੀ ਫਾਂਸੀ ਦੀ ਸਜ਼ਾ ਪਾ ਗਏ ਤੇ ਉਜਾਗਰ ਸਿੰਘ ਨੂੰ ਉਮਰ ਕੈਦ ਹੋਈ, ਜੋ ਹਾਈਕੋਰਟ ਵਿਚ ਅਪੀਲ ਕਰਨ ਪੁਰ ਬਰੀ ਹੋਇਆ।

# ਕਰਮ ਸਿੰਘ ਮੰਨਣਹਾਣਾ ਦਾ ਅੰਤ

ਇਸ ਸ਼ਖ਼ਸ ਦਾ ਮੁਢਲਾ ਜ਼ਿਕਰ ਸ਼ਹੀਦ ਧੰਨਾ ਸਿੰਘ ਬਹਿਬਲਪੁਰੀ ਦੇ ਸਾਕੇ ਦੇ ਸਬੰਧ ਵਿਚ ਦਿੱਤਾ ਗਿਆ ਸੀ। ਇਸ ਦੇ ਇਵਜ਼ ਵਿਚ ਕਰਮ ਸਿੰਘ ਨੂੰ ਇਕ ਤੇ ਜਵਾਲਾ ਸਿੰਘ ਜਿਆਨ (ਸਕਾ ਭਾਈ ਬੇਲਾ ਸਿੰਘ) ਨੂੰ ਦੋ ਮੁਰੱਬੇ ਮਿਲੇ।

੧੯੩੯ ਵਿਚ ਦੋ ਨੌਜਵਾਨ ਸਿਖ ਕਪੂਰਥਲੇ ਦੀ ਪਲਟਨ ਵਿਚੋਂ ਦੋ ਪੱਕੀਆਂ ਰਫ਼ਲਾਂ ਤੇ ਇਕ ਪੂਰਾ ਬਕਸ ਰੌਂਦਾਂ ਦਾ ਲੈ ਕੇ ਮਫ਼ਰੂਰ ਹੋ ਗਏ ਸਨ। ਪਹਿਲੀਆਂ ਵਿਚ ਤਾਂ ਇਹ ਮਫ਼ਰੂਰ ਕੁਝ ਅਵਾਰਗੀ ਵਿਚ ਰਹੇ ਤੇ ਹਲੇ-ਗੁਲੇ ਮਾਰਦੇ ਰਹੇ। ਆਖ਼ਰ ੧੯੪੦ ਵਿਚ ਇਨ੍ਹਾਂ ਨੂੰ ਕੋਈ ਟਾਹਕਾਰ ਸਾਥੀ ਮਿਲਿਆ, ਜਿਸ ਨੇ ਇਨ੍ਹਾਂ ਨੂੰ ਸਮਝਾਇਆ ਕਿ ਅਕਾਰਥ ਕਤਲ ਆਦਿ ਕਰਨੇ ਸੋਭਾ ਨਹੀਂ ਦਿੰਦੇ। ਜੇ ਕੋਈ ਕੰਮ ਕਰੀਏ ਤਾਂ ਠੋਸ ਕਰਨਾ ਚਾਹੀਦਾ ਹੈ, ਜਿਸ ਦਾ ਮੁਲਕ ਨੂੰ ਕੋਈ ਲਾਭ ਹੋਵੇ। ਉਨ੍ਹਾਂ ਨੇ ਇਹ ਗੱਲ ਪੱਲੇ ਬੰਨ੍ਹ ਲਈ।

੨੫ ਮਾਰਚ ੧੯੪੦ ਨੂੰ ਪੰਡੋਰੀ ਤੇ ਕੰਗਰੋੜ ਦੀ ਸਰਹੱਦ ਪੁਰ ਇਕ ਖੂਹ ਦੇ ਉਪਰ ਆ ਕੇ ਇਨ੍ਹਾਂ ਨੇ ਕਿਸੇ ਨੂੰ ਭੇਜਿਆ ਕਿ ਕਰਮ ਸਿੰਘ ਨੂੰ ਸੱਦ ਲਿਆਵੇ ਤਾਂ ਜੁ ਉਹ ਆਪਣੇ ਮੁਲਾਕਾਤ ਕਰਨ ਆਏ ਮਿਹਮਾਨਾਂ ਨੂੰ ਦਰਸ਼ਨ ਦੇਵੇ। ਸੁਨੇਹਾ ਦੇਣ ਵਾਲਾ ਕਰਮ ਸਿੰਘ ਦਾ ਭੀ ਚੰਗਾ ਮਿੱਤਰ ਸੀ, ਜਿਸ ਕਰਕੇ ਕਰਮ ਸਿੰਘ ਉਸ ਦੇ ਨਾਲ ਹੀ ਚੱਲ ਪਿਆ। ਖੂਹ ਪੁਰ ਆਏ ਤਾਂ ਉਸ ਨੇ ਦੇਖਿਆ ਕਿ ਉਸ ਦੇ ਮਿਲਣ ਵਾਲਿਆਂ ਪਾਸ ਰਫ਼ਲਾਂ ਸਨ। ਉਸ ਨੂੰ ਕੁਝ ਸ਼ੱਕ ਗੁਜ਼ਰਿਆ, ਪਰ ਅਗੋਂ ਧਰਵਾਸ ਦਿਵਾਇਆ ਗਿਆ ਕਿ ਫ਼ਿਕਰ ਨਾ ਕਰੋ, ਉਹ ਉਸ ਦੇ ਭਾਈ ਹੀ ਸਨ। ਅਸੀਂ ਸਿਰਫ਼ ਦਰਸ਼ਨ ਹੀ ਕਰਨੇ ਸਨ। ਬਸ, ਹੁਣ ਸਾਨੂੰ ਫਗਵਾੜੇ ਦੇ ਰਸਤੇ ਪਾ ਦਿੱਤਾ ਜਾਵੇ। ਜਾਂਦੇ ਜਾਂਦੇ ਹੀ ਕੁਝ ਗੱਲਾਂ ਬਾਤਾਂ ਭੀ ਕਰਾਂਗੇ, ਤੇ ਨੇੜਿਓਂ ਹੀ ਮੋੜ ਦਿਆਂਗੇ। ਲਾਚਾਰ ਉਸ ਨੂੰ ਨਾਲ ਤੁਰਨਾ ਪਿਆ। ਵੇਈਂ ਤੋਂ ਪਾਰ ਜਾ ਕੇ ਜਦੋਂ ਪਿੰਡ ਚੋਤੇ ਅਤੇ ਕੰਗਰੋੜ ਦੀ ਸਰਹੱਦ

ਆਈ ਤਾਂ ਉਸ ਨੂੰ ਉਹ ਪੁਛਣ ਲਗੇ ਕਿ ਤੂੰ ਉਹੀ ਕਰਮ ਸਿੰਘ ਹੈਂ, ਜਿਸ ਨੇ ਬੱਬਰ ਧੰਨਾ ਸਿੰਘ ਨੂੰ ਮਰਵਾਇਆ ਸੀ। ਇਹ ਸੁਣ ਕੇ ਉਹਦੀ ਖ਼ਾਨਿਓਂ ਗਈ, ਮਿੰਨਤਾਂ ਤਰਲੇ ਕਢਣ ਲਗਾ ਤੇ ਮਾਫ਼ੀ ਮੰਗਣ ਲੱਗਾ। ਜਵਾਬ ਮਿਲਿਆ, ਮਾਫ਼ੀ ਦਾ ਵਕਤ ਗੁਜ਼ਰ ਗਿਆ—ਤੂੰ ਬਥੇਰਾ ਅਨਾਜ ਗੰਦਾ ਕਰ ਛਡਿਆ ਹੈ। ਤੂੰ ਉਸ ਵੀਰ ਨੂੰ ਸ਼ਹੀਦ ਕਰਵਾਇਆ ਹੈ, ਜਿਸ ਨੇ ਲੋਕ-ਭਲਾਈ ਵਾਸਤੇ ਸਾਮਰਾਜ ਦੇ ਵਿਰੁੱਧ ਸੀਸ ਤਲੀ ਪੁਰ ਰਖਿਆ ਹੋਇਆ ਸੀ, ਤੂੰ ਬਖ਼ਸ਼ਣ-ਯੋਗ ਨਹੀਂ। ਹੁਣ ਚੰਗਾ ਹੈ ਕਿ ਤੂੰ ਛਾਤੀ ਨੰਗੀ ਕਰ ਕੇ ਸਾਹਮਣੇ ਖੜੋ ਜਾ। ਉਸ ਨੂੰ ਕੰਬਦੇ ਹੱਥਾਂ ਨਾਲ ਇਹੀ ਕਰਨਾ ਪਿਆ ਤੇ ਉਹਨਾਂ ਨੇ ਦੋ ਫ਼ਾਇਰ ਕਰ ਕੇ ਉਸ ਨੂੰ ਲਾਸ਼ ਬਣਾ ਕੇ ਢੇਰੀ ਕਰ ਦਿੱਤਾ।

ਇਸ ਤੋਂ ਬਾਅਦ ਉਹ ਦੋਵੇਂ ਮਾਣਕਾਂ ਘੁਮਣਾਂ ਵਲ ਨੂੰ ਤੁਰ ਪਏ। ਹੋਲੇ ਵਾਲਾ ਦਿਨ ਸੀ। ਲੋਕੀ ਮਾਣਕਾਂ ਦੇ ਹੋਲੇ ਤੋਂ ਆ ਰਹੇ ਸਨ। ਉਨ੍ਹਾਂ ਨੇ ਇਨ੍ਹਾਂ ਦੋਹਾਂ ਨੂੰ ਇਕੱਲੇ ਸਮਝ ਕੇ ਕੁਝ ਖੋਹਣ ਦੀ ਸਲਾਹ ਕਰ ਲਈ। ਨੇੜੇ ਆ ਕੇ ਪਤਾ ਲੱਗਾ ਕਿ ਉਹ ਸਨੱਧ-ਬੱਧ ਸਨ ਤਾਂ ਲੈਣੇ ਦੇ ਦੇਣੇ ਪੈ ਗਏ। ਆਖਣ ਲੱਗੇ ਕਿ ਸਾਡੇ ਪਾਸ ਤਾਂ ਸਿਰਫ਼ ਘਿਓ ਹੈ, ਤੁਸੀਂ ਚਾਹੋ ਤਾਂ ਖਾ ਲਓ। ਸਨ ਤਾਂ ਇਹ ਸਾਰੇ ਕਮਾਣ ਤੇ ਉਨ੍ਹਾਂ ਵਿਚ ਇਕ ਮੰਨਣਹਾਣੇ ਦਾ ਨੰਬਰਦਾਰ ਭੀ ਸੀ, ਪਰ ਮਾਰੇ ਡਰ ਦੇ ਤੇ ਛੁਟਕਾਰਾ ਪਾਉਣ ਲਈ ਚੁਮਾਰ ਬਣ ਗਏ।

ਖੈਰ, ਉਨ੍ਹਾਂ ਨੇ ਕੀ ਆਖਣਾ ਸੀ। ਉਨ੍ਹਾਂ ਨੇ ਆਖਿਆ, ਕੋਈ ਭੀ ਹੋਵੇ, ਅਸੀਂ ਕਰਮ ਸਿੰਘ ਮੰਨਣਹਾਣੇ ਵਾਲੇ ਨੂੰ ਉਸ ਦੇ ਕੀਤੇ ਦੀ ਸਜ਼ਾ ਦੇ ਕੇ ਆਏ ਹਾਂ। ਫ਼ਲਾਣੇ ਥਾਂ ਉਸ ਦੀ ਲੋਥ ਪਈ ਹੈ, ਤੁਸੀਂ ਉਸ ਰਾਹ ਨਾ ਜਾਣਾ, ਮਤਾਂ ਤੁਹਾਨੂੰ ਕੋਈ ਬਲੇਵਾਂ ਪੈ ਜਾਏ। ਪਿੰਡ ਜਾ ਕੇ ਦੱਸ ਦੇਣਾ ਤਾਂ ਜੁ ਉਸ ਦੇ ਵਾਰਸ ਉਸ ਦੀ ਲਾਸ਼ ਲੈ ਜਾਣ।

ਇਹ ਫ਼ੌਜੀ ਨੌਜਵਾਨ ਇਹ ਸਨ—ਅਜੈਬ ਸਿੰਘ ਪਿੰਡ ਦਾਖੇ ਜ਼ਿਲਾ ਲੁਧਿਆਣਾ, ਬਚਿੰਤ ਸਿੰਘ ਪਿੰਡ ਢੁੰਡਾਲੀ ਇਲਾਕਾ ਫਗਵਾੜਾ, ਜਿਸ ਦਾ ਪੰਡੋਰੀ ਗੰਗਾ ਸਿੰਘ ਆਣ-ਜਾਣ ਸੀ, ਕਿਉਂਕਿ ਏਥੇ ਉਹ

ਵਿਆਹਿਆ ਹੋਇਆ ਸੀ ਤੇ ਬਾਅਦ ਵਿਚ ਏਥੋਂ ਫੜਿਆ ਗਿਆ ਸੀ। ਇਸ ਕਤਲ ਦਾ ਦੋਹਾਂ ਪੁਰ ਮੁਕੱਦਮਾ ਚਲਿਆ। ਬਚਿੰਤ ਸਿੰਘ ਨੂੰ ਮੌਤ ਦੀ ਸਜ਼ਾ ਹੋਈ, ਅਜੈਬ ਸਿੰਘ ਗ੍ਰਿਫ਼ਤਾਰ ਕੀਤਾ ਨਹੀਂ ਜਾ ਸਕਿਆ– ਉਹ ਪੁਲਸ-ਮੁਕਾਬਲੇ ਵਿਚ ਕੰਮ ਆਇਆ।

## ਸਾਧੂ ਸਿੰਘ ਸਾਂਧੜਾ ਨੇ ਬਦਲਾ ਚੁਕਾਇਆ

ਸਾਧੂ ਸਿੰਘ ਸਾਂਧੜਾ ਉਹ ਆਦਮੀ ਸੀ ਜਿਸ ਨੇ 'ਕੱਲੇ ਨੇ ਹੀ ਬੱਬਰਾਂ ਦੇ ਦੁਸ਼ਮਨਾਂ ਤੋਂ ਬਦਲਾ ਲੈਣ ਵਾਸਤੇ ਲੂੰ-ਕੰਡੇ ਕਰਨ ਵਾਲਾ ਸਾਕਾ ਕੀਤਾ ਸੀ। ਇਸ ਬਹਾਦਰ ਨੇ ਉਨ੍ਹਾਂ ਸਭ ਦੁਸ਼ਟਾਂ ਦਾ ਸਫ਼ਾਇਆ ਕੀਤਾ ਸੀ, ਜੋ ਬੰਤਾ ਸਿੰਘ ਧਾਮੀਆਂ ਤੇ ਸੁਰੈਣ ਸਿੰਘ ਦੌਲਤਪੁਰ ਦੀਆਂ ਸਿੰਘਣੀਆਂ ਨੂੰ ਅਗਵਾ ਕਰ ਕੇ ਲੈ ਗਏ ਸਨ। ਬੰਤਾ ਸਿੰਘ ਧਾਮੀਆਂ ਸ਼ਹੀਦ ਹੋ ਚੁੱਕਾ ਸੀ ਤੇ ਸੁਰੈਣ ਸਿੰਘ, ਬਚਿੰਤ ਸਿੰਘ ਦੁਮੁੰਡਾ ਵਾਲੇ ਮੁਕੱਦਮੇ ਵਿਚ ਉਮਰ ਕੈਦ ਹੋ ਗਏ ਸਨ, ਖ਼ੁਦ ਸਾਧੂ ਸਿੰਘ ਭੀ ਬੱਬਰ-ਕੇਸ ਵਿਚ ਉਮਰ-ਕੈਦ ਪਾ ਚੁੱਕਾ ਸੀ, ਪਰ ਅਪੀਲ ਵਿਚ ਬਰੀ ਹੋ ਗਿਆ ਸੀ। ਜਦ ਸਾਧੂ ਸਿੰਘ ਜੇਲ੍ਹ ਤੋਂ ਬਾਹਰ ਆਇਆ ਤਾਂ ਸਾਧੂ ਸਿੰਘ ਦੇ ਕੰਨਾਂ ਵਿਚ ਇਹ ਅਣਖ ਟੁੰਬਣ ਵਾਲੀਆਂ ਗੱਲਾਂ ਪੈਣ ਲਗੀਆਂ ਕਿ ਕੁਝ ਆਦਮੀ ਇਹ ਆਖਦੇ ਫਿਰਦੇ ਹਨ ਕਿ ਉਹਨਾਂ ਨੇ ਬੱਬਰਾਂ ਦੀਆਂ ਔਰਤਾਂ ਆਪਣੇ ਘਰੀਂ ਵਸਾਈਆਂ ਹੋਈਆਂ ਹਨ। ਅਜਿਹੀਆਂ ਗੱਲਾਂ ਕਰਨ ਵਾਲਾ ਇਕ ਤਾਂ ਪਿੰਡ ਕੜਿਆਣੇ ਦਾ ੧੦ ਨੰਬਰ ਦਾ ਬਦਮਾਸ਼ ਜਗਤ ਸਿੰਘ ਸੀ, ਜੋ ਪੁਲਸ ਦਾ ਭੀ ਪਕਾ ਟਾਊਟ ਸੀ, ਤੇ ਬੱਬਰਾਂ ਦੇ ਮੁਕੱਦਮੇ ਵਿਚ ਪੁਲਸ ਦਾ ਗਵਾਹ ਬਣ ਚੁੱਕਾ ਸੀ।

ਇਕ ਦਿਨ ਸਾਧੂ ਸਿੰਘ ਦਿਨ-ਦਿਹਾੜੇ ਦੋ ਆਦਮੀ ਨਾਲ ਲੈ ਕੇ ਪਿੰਡ ਕੜਿਆਣੇ ਜਾ ਵੜਿਆ ਤੇ ਜਗਤ ਸਿੰਘ ਨੂੰ ਉਸ ਦੇ ਘਰੋਂ ਫੜ ਕੇ ਬਾਹਰ ਧੂ ਲਿਆਂਦਾ ਤੇ ਉਸ ਨੂੰ ਇਹ ਸੁਣਾ ਕੇ ਗੋਲੀ ਦਾਗ ਦਿੱਤੀ ਕਿ "ਤੂੰਹੀਏਂ ਜਗਤ ਸਿੰਘ ਹੈਂ, ਜਿਹੜਾ ਬੱਬਰਾਂ ਨੂੰ ਤਾਹਨੇ ਦਿਆ ਕਰਦਾ ਸੀ, ਅੱਜ ਮੈਂ ਤੈਨੂੰ ਨਰਕ ਦੇ ਰਸਤੇ ਪਾਂਦਾ ਹਾਂ।" ਗੋਲੀ ਨਾਲ ਮਾਰ ਕੇ

ਉਸ ਨੂੰ ਕਿਰਪਾਨ ਨਾਲ ਛੋਟੇ ਛੋਟੇ ਟੋਟੇ ਕੀਤਾ ਗਿਆ।

ਇਸ ਤੋਂ ਬਾਅਦ ਸਾਧੂ ਸਿੰਘ ਨੇ ਉਸ ਬਦਕਾਰ ਔਰਤ ਨੂੰ, ਜਿਹੜੀ ਬੰਤਾ ਸਿੰਘ ਧਾਮੀਆਂ ਦੀ ਸਿੰਘਣੀ ਨੂੰ ਵਰਗਲਾ ਕੇ ਲਿਆਈ ਸੀ, ਨਾਲ ਹੀ ਉਸ ਦੇ ਘਰ ਜਾ ਕੇ ਵਸਣ ਵਾਲੀ ਬੰਤਾ ਸਿੰਘ ਧਾਮੀਆਂ ਦੀ ਔਰਤ ਨੂੰ ਭੀ ਪਾਰ ਬੁਲਾਇਆ ਤੇ ਉਹਨਾਂ ਦੇ ਭੀ ਟੋਟੇ ਟੋਟੇ ਕੀਤੇ।

ਇਸ ਤਰ੍ਹਾਂ ਉਸ ਆਦਮੀ ਨੂੰ, ਜਿਸ ਦੇ ਘਰ ਸੁਰੈਣ ਸਿੰਘ ਦੀ ਔਰਤ ਸੀ, ਸਾਂਧਰੀ ਜਾ ਕੇ ਔਰਤ ਸਮੇਤ ਸਫ਼ਾਇਆ ਕੀਤਾ ਗਿਆ। ਇਹ ਕੰਮ ਭੀ ਸਾਧੂ ਸਿੰਘ ਨੇ ਹੀ ਸਿਰੇ ਚਾੜ੍ਹਿਆ ਸੀ।

ਇਕ ਹੋਰ ਮਿਲਟਰੀ ਦਾ ਪੈਨਸ਼ਨਰ ਕਪਤਾਨ ਸੀ, ਜੋ ਅੰਗਰੇਜ਼ੀ ਸਰਕਾਰ ਦਾ ਬਹੁਤ ਪੱਕਾ ਭਗਤ ਸੀ ਤੇ ਸਰਕਾਰ ਦੀ ਮੁਖ਼ਬਰੀ ਕਰਨਾ ਫ਼ਖ਼ਰ ਸਮਝਿਆ ਕਰਦਾ ਸੀ, ਸਾਧੂ ਸਿੰਘ ਨੇ ਉਸ ਦੀ ਜੀਵਨ-ਡੋਰੀ ਭੀ ਕੱਟ ਕੇ ਰੱਖ ਦਿੱਤੀ।

ਸਾਫ਼ ਜ਼ਾਹਰ ਹੈ ਕਿ ਸਾਧੂ ਸਿੰਘ ਇਕ ਅਤਿਅੰਤ ਦਲੇਰ ਆਦਮੀ ਸੀ ਤੇ ਬੱਬਰਾਂ ਦੀ ਇੱਜ਼ਤ ਨੂੰ ਕਾਇਮ ਰੱਖਣ ਵਾਸਤੇ ਅਤਿਅੰਤ ਸੂਰਮਤਾਈ ਦੇ ਕੰਮ ਕਰ ਗਿਆ। ਆਖ਼ਰ ਸਾਧੂ ਸਿੰਘ ਫੜਿਆ ਗਿਆ। ਮੁਕੱਦਮਾ ਚਲਿਆ ਤੇ ਉਸ ਨੂੰ ਸਰਕਾਰ ਨੇ ਫਾਂਸੀ ਦੀ ਸਜ਼ਾ ਦਿੱਤੀ। ਧੰਨ ਹੈ ਸਾਧੂ ਸਿੰਘ ! ਜਿਸ ਨੇ ਬੱਬਰਾਂ ਦੀ ਅਣਖ ਤੇ ਇੱਜ਼ਤ ਲਈ ਆਪਣੀ ਜਾਨ ਵਾਰ ਦਿੱਤੀ।

## ਰਤਨ ਸਿੰਘ ਰੱਕੜ

ਸ: ਰਤਨ ਸਿੰਘ ਰੱਕੜ ਇਕ ਹੋਰ ਅਜਿਹਾ ਸੂਰਬੀਰ ਹੋਇਆ ਹੈ ਜਿਸ ਦੇ ਕਾਰਨਾਮਿਆਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਰਤਨ ਸਿੰਘ ਫ਼ੌਜ ਵਿਚੋਂ ਭੱਜ ਆਇਆ ਸੀ ਤੇ ਬੰਬ ਆਦਿ ਹਥਿਆਰ ਫੜੇ ਜਾਣ ਕਰਕੇ ਕਾਲੇ ਪਾਣੀ ਦੀ ਸਜ਼ਾ ਹੋਈ ਸੀ। ਪਰ ਇਹ ਬਹਾਦਰ ਪੁਲਸ ਦੇ ਹੱਥੋਂ ਭੱਜ ਗਿਆ ਸੀ ਤੇ ਇਕ ਰਫ਼ਲ ਭੀ ਪੁਲਸ ਦੀ ਹੀ ਖੋਹ ਕੇ ਲੈ

ਗਿਆ ਸੀ। ਬਹੁਤ ਦੇਰ ਤਕ ਮਫ਼ਰੂਰ ਰਿਹਾ, ਪਰ ਇਕ ਦਿਨ ਅਚਾਨਕ ਰੁੜਕੀ ਪਿੰਡ ਵਿਚ ਪੁਲਸ ਦੇ ਘੇਰੇ ਵਿਚ ਆ ਗਿਆ। ਰਤਨ ਸਿੰਘ ਨੇ ਹੌਸਲਾ ਨਹੀਂ ਹਾਰਿਆ, ਸਗੋਂ ਅੰਦਰੋ-ਅੰਦਰੀ ਕਈ ਕੰਧਾਂ ਪਾੜ ਕੇ ਬਾਹਰ ਨਿਕਲ ਗਿਆ। ਪੁਲਸ ਏਧਰ ਭੀ ਖੜੀ ਸੀ। ਦੋਹਾਂ ਪਾਸਿਆਂ ਤੋਂ ਫ਼ਾਇਰ ਸ਼ੁਰੂ ਹੋ ਗਏ .. ...ਪੰਜ ਪੁਲਸੀਏ ਮਾਰੇ ਗਏ। ਰਤਨ ਸਿੰਘ ਪਾਸ ਕੁਲ ਇਕ ਗੋਲੀ ਬਾਕੀ ਰਹਿ ਗਈ ਸੀ। ਉਸ ਨੇ ਸੋਚਿਆ, ਜੀਊਂਦੇ-ਜੀਅ ਦੁਸ਼ਮਨ ਦੇ ਹੱਥ ਨਹੀਂ ਆਉਣਾ ਚਾਹੀਦਾ, ਇਸ ਲਈ ਉਸ ਨੇ ਇਹ ਆਖ਼ਰੀ ਗੋਲੀ ਆਪਣੀ ਜਾਨ ਮੁਕਾਣ ਲਈ ਵਰਤ ਲਈ। ਕਹਿੰਦੇ ਹਨ ਕਿ ਰਤਨ ਸਿੰਘ ਰੱਕੜ ਦੀ ਲਾਸ਼ ਦੇ ਪਾਸ ਆਉਣ ਤੋਂ ਭੀ ਪੁਲਸ ਘਬਰਾਂਦੀ ਸੀ। ਇਹ ਘਟਨਾ ੧੫ ਜੁਲਾਈ ੧੯੩੨ ਦੀ ਹੈ।

## ਮਾਲਵੇ ਵਿਚ ਬੱਬਰ-ਅਕਾਲੀ ਸ਼ਾਖ਼

ਗਿਆਨੀ ਨਾਹਰ ਸਿੰਘ ਜੀ ਰਚਿਤ "ਅਜ਼ਾਦੀ ਦੀਆਂ ਲਹਿਰਾਂ" ਅਨੁਸਾਰ 'ਬੱਬਰ ਅਕਾਲੀ ਲਹਿਰ' ਦੀ ਇਕ ਸ਼ਾਖ਼ ਮਾਲਵੇ ਵਿਚ ਵੀ ਬਣ ਗਈ ਸੀ। ਬੱਬਰ ਆਗੂਆਂ ਵਿਚੋਂ ਬਾਬੂ ਸੰਤਾ ਸਿੰਘ ਜੀ ਸ਼ਹੀਦ, ਪਿੰਡ ਹਰੀਓਂ ਤਸੀਲ ਸਮਰਾਲਾ ਜ਼ਿਲਾ ਲੁਧਿਆਣਾ ਦੇ ਰਹਿਣ ਵਾਲੇ ਸਨ। ਇਹ ਲਾਹੌਰ ਸੈਂਟਰਲ ਜੇਲ੍ਹ ਵਿਚ ਫ਼ਰਵਰੀ ੧੯੨੬ ਨੂੰ ਫਾਂਸੀ ਲਗੇ ਸਨ।

ਇਨ੍ਹਾਂ ਦੇ ਜਤਨ ਨਾਲ ਬੱਬਰ ਅਕਾਲੀਆਂ ਦੀ ਇਕ ਸ਼ਾਖ਼ ਮਾਲਵੇ ਵਿਚ ਵੀ ਕਾਇਮ ਹੋ ਗਈ ਸੀ। ਇਸ ਦੇ ੧੫-੧੬ ਮੈਂਬਰ ਸਨ। ਇਨ੍ਹ ਵਿਚੋਂ ਹੀ ਚੌਧਰੀ ਸ਼ੇਰ ਜੰਗ ਤੇ ਊਧਮ ਸਿੰਘ ਸੁਨਾਮ ਵਾਲੇ ਸਨ।

## ਬੀ. ਟੀ. ਦਾ ਕੰਡਾ ਕਢਿਆ ਗਿਆ

ਇਸ ਜੱਥੇ ਵਿਚੋਂ ਸ: ਊਧਮ ਸਿੰਘ ਸੁਨਾਮ, ਕਰਤਾਰ ਸਿੰਘ

ਛੀਨੀ ਵਾਲ, ਭੋਲਾ ਸਿੰਘ ਲੋਹਾ ਖੇੜਾ, ਬਚਨ ਸਿੰਘ ਲੋਹਾ ਖੇੜਾ, ਕੂੰਢਾ ਸਿੰਘ ਗਾਜ਼ੀਆਣਾ, ਫ਼ਜ਼ਲਾ ਘੁੰਮਣ ਵਾਲਾ, ਸੰਤ ਸਿੰਘ ਬੜੀ ਟਿੱਬਾ, ਘੁੰਮਣ ਸਿੰਘ ਮਿਸਤ੍ਰੀ ਅਤੇ ਸਾਉਣ ਸਿੰਘ ਟਿੱਬਾ ਨੇ ਰਲ ਕੇ ਸਲਾਹ ਕੀਤੀ ਕਿ ਗੁਰੂ ਕੇ ਬਾਗ ਵਿਚ ਅਕਾਲੀ ਸਿੰਘਾਂ ਉੱਤੇ ਬੇਦਰਦੀ ਨਾਲ ਲਾਠੀ-ਚਾਰਜ ਕਰਵਾਣ ਤੇ ਗੁਰੂ ਸਾਹਿਬਾਨ ਦੀ ਸ਼ਾਨ ਵਿਰੁੱਧ ਕੁਬਚਨ ਬੋਲਣ ਵਾਲੇ ਨੀਚ ਬੀ. ਟੀ. ਸੁਪ੍ਰੰਟੰਡੰਟ-ਪੁਲਸ ਨੂੰ ਪਾਰ ਬੁਲਾਣਾ ਚਾਹੀਦਾ ਹੈ। ਇਸ ਕਾਰਜ ਨੂੰ ਸਿਰੇ ਚੜ੍ਹਾਉਣ ਲਈ ਕਰਤਾਰ ਸਿੰਘ ਛੀਨੀ ਵਾਲ, ਭੋਲਾ ਸਿੰਘ ਲੋਹਾ ਖੇੜਾ ਤੇ ਫ਼ਜ਼ਲਾ ਘੁੰਮਣ ਵਾਲੇ ਦੀ ਡੀਊਟੀ ਲਾਈ ਗਈ। ਇਹ ਕੰਮ ਕਰ ਕੇ ਊਧਮ ਸਿੰਘ ਆਪ ਵਲੈਤ ਨੂੰ ਕਿਸੇ ਗੁਝੇ ਮਕਸਦ ਲਈ ਰਵਾਨਾ ਹੋ ਗਿਆ।

ਮਗਰੋਂ ਇਕ ਦਿਨ ਮਲੇਰ ਕੋਟਲੇ ਦੇ ਪੁਲਸ-ਅਫ਼ਸਰ ਅਤਾ-ਉੱਲਾ ਖ਼ਾਨ ਨਾਲ ਕਰਤਾਰ ਸਿੰਘ, ਕੂੰਢਾ ਸਿੰਘ ਤੇ ਬਚਨ ਸਿੰਘ ਦੀ ਟੱਕਰ ਹੋ ਗਈ। ਇਹ ਤਿੰਨੇ ਫੜ ਕੇ ਜੇਲ੍ਹ ਭੇਜ ਦਿੱਤੇ ਗਏ।

ਜੇਲ੍ਹ ਵਿਚ ਇਨ੍ਹਾਂ ਬੱਬਰਾਂ ਨੇ ਛੇ ਇਖ਼ਲਾਕੀ ਕੈਦੀਆਂ ਨੂੰ ਨਾਲ ਰਲਾ ਕੇ ਜੇਲ੍ਹ ਵਿਚੋਂ ਭੱਜ ਜਾਣ ਦਾ ਫ਼ੈਸਲਾ ਕਰ ਲਿਆ। ਇਕ ਦਿਨ ਮੌਕਾ ਤਾੜ ਕੇ ਸਾਰਿਆਂ ਨੇ ਜੇਲ੍ਹ-ਸੰਤਰੀ ਉੱਤੇ ਹਮਲਾ ਕਰ ਕੇ ਉਸ ਤੋਂ ਰਫ਼ਲ ਖੋਹ ਲਈ। ਫਿਰ ਮਾਲ-ਖ਼ਾਨਾ ਤੋੜ ਕੇ ਯਾਰਾਂ ਰਫ਼ਲਾਂ ਉੱਥੋਂ ਕਢ ਲਈਆਂ ਅਤੇ ਸਾਰੇ ਹੀ ਜੇਲ੍ਹ ਵਿਚੋਂ ਭੱਜ ਗਏ। ਇਖ਼ਲਾਕੀ ਕੈਦੀ ਤਾਂ ਆਪਣੇ ਰਾਹ ਪੈ ਗਏ ਅਤੇ ਬੱਬਰ ਅਕਾਲੀ ਆਪਣੇ ਜ਼ਿਮੇ ਲਗੀ ਡੀਊਟੀ ਨੂੰ ਨਿਭਾਣ ਲਈ ਵਿਉਂਤ ਸੋਚਣ ਲਗ ਪਏ।

ਇਨ੍ਹਾਂ ਦਿਨਾਂ ਵਿਚ ਮਿ: ਬੀ. ਟੀ. ਪਿੰਡ ਚੱਡੇ ਰਿਆਸਤ ਪਟਿਆਲਾ ਵਿਚ ਆਪਣੀ ਕੋਠੀ ਬਣਾ ਕੇ ਰਹਿੰਦਾ ਸੀ। ਇਕ ਤੀਵੀਂ ਹਰਨਾਮ ਕੌਰ ਨੂੰ ਉਸ ਨੇ ਘਰ ਪਾ ਲਿਆ ਹੋਇਆ ਸੀ, ਇਸ ਕਰਕੇ ਹਰਨਾਮ ਕੌਰ ਦਾ ਦੇਉਰ ਕਾਕਾ ਸਿੰਘ ਬੀ. ਟੀ. ਦਾ ਦੁਸ਼ਮਨ ਬਣਿਆ ਹੋਇਆ ਸੀ।

ਪੰਜ ਬੱਬਰਾਂ ਕਰਤਾਰ ਸਿੰਘ ਛੀਨਾ ਵਾਲ, ਭੋਲਾ ਸਿੰਘ ਲੋਹਾ ਖੇੜਾ, ਕੁੰਢਾ ਸਿੰਘ ਗਾਜ਼ੀਆਣਾ ਤੇ ਫ਼ਜ਼ਲਾ ਘੁੰਣ ਨੇ ਪੁਲਸ ਦਾ ਭੇਸ ਧਾਰ ਲਿਆ। ਚੜਿਆਂ ਤੋਂ ਕਾਕਾ ਸਿੰਘ ਨੂੰ ਨਾਲ ਰਲਾਇਆ ਤੇ ਬੀ. ਟੀ. ਦੀ ਕੋਠੀ ਜਾ ਵੜੇ। ਬੀ. ਟੀ. ਦੇ ਸਾਹਮਣੇ ਕਾਕਾ ਸਿੰਘ ਨੂੰ ਉਨ੍ਹਾਂ ਘਸੁੰਨ ਮੁਕੀ ਕਰ ਕੇ ਆਖਿਆ, "ਬੀ. ਟੀ. ਦੇ ਪੈਰੀਂ ਪੈ ਜਾ ਤੇ ਇਸ ਦਾ ਵਿਰੋਧ ਛਡ ਦੇ।" ਬੀ. ਟੀ. ਬੜਾ ਖ਼ੁਸ਼ ਹਇਆ। ਕਾਕਾ ਸਿੰਘ ਨੇ ਬੀ. ਟੀ. ਦੇ ਪੈਰੀਂ ਪੈਣ ਦੇ ਪਜ ਉਸ ਦੀਆਂ ਲੱਤਾਂ ਫੜ ਕੇ ਉਲਟਾ ਦਿੱਤਾ ਤੇ ਦੂਜਿਆਂ ਨੇ ਇਕੱਠੀਆਂ ਗੋਲੀਆਂ ਚਲਾ ਕੇ ਉਸ ਨੂੰ ਸਦਾ ਦੀ ਨੀਂਦੇ ਸੁਆ ਦਿੱਤਾ। ਹਰਨਾਮ ਕੌਰ ਕੋਲ ਖੜੋਤੀ ਰੌਲਾ ਪਾਣ ਲਗੀ, ਉਸ ਨੂੰ ਵੀ ਗੋਲੀ ਮਾਰ ਕੇ ਪਾਰ ਬੁਲਾ ਦਿੱਤਾ ਗਿਆ। ਇਸ ਤਰ੍ਹਾਂ ਬੀ. ਟੀ. ਨੂੰ ਵੀ ਆਪਣੇ ਪਾਪਾਂ ਦਾ ਫਲ ਬੱਬਰਾਂ ਨੇ ਇਥੇ ਦੇ ਦਿੱਤਾ।

ਬੀ ਟੀ. ਦਾ ਦੂਜਾ ਭਰਾ ਲਾਹੌਰ ਵਿਚ ਸੀਨੀਅਰ ਸੁਪ੍ਰੰਟੰਡੰਟ ਸੀ। ਉਹ ਲਾਹੌਰ ਵਿਚ ਖ਼ਾਕਸਾਰਾਂ ਦੇ ਹੱਥੋਂ ਮਾਰਿਆ ਗਿਆ ਸੀ।

ਬੀ. ਟੀ. ਦੇ ਕਤਲ ਦੇ ਮੁਕੱਦਮੇ ਵਿਚ ਬਚਨ ਸਿੰਘ ਨੂੰ ਫਾਂਸੀ ਮਿਲੀ, ਬਾਕੀਆਂ ਨੂੰ ੧੪-੧੪ ਸਾਲ ਕੈਦ। ਕੁੰਢਾ ਸਿੰਘ, ਫ਼ਜ਼ਲਾ ਤੇ ਕਾਕਾ ਸਿੰਘ ਫਿਰ ਪੁਲਸ-ਮੁਕਾਬਲੇ ਵਿਚ ਮਾਰੇ ਗਏ ਸਨ।

## ਓਡਵਾਇਰ ਦਾ ਖ਼ਾਤਮਾ

ਓਡਵਾਇਰ ਪੰਜਾਬ ਦਾ ਲਾਟ ਸੀ, ਜਿਸ ਨੇ ੧੯੧੯ ਵਿਚ ਜਲ੍ਹਿਆਂ ਵਾਲੇ ਬਾਗ਼ ਦਾ ਖ਼ੂਨੀ ਸਾਕਾ ਵਰਤਾਇਆ ਸੀ। ਊਧਮ ਸਿੰਘ ਸੁਨਾਮ ਨੇ ਇਸ ਤੋਂ ਕੌਮੀ ਬਦਲਾ ਲੈਣ ਦਾ ਮਨ ਵਿਚ ਪੱਕਾ ਫ਼ੈਸਲਾ ਕਰ ਰਖਿਆ ਸੀ।

ਊਧਮ ਸਿੰਘ ਇਕ ਵੇਰਾਂ ਵਲੈਤ ਜਾ ਕੇ ਭਗਤ ਸਿੰਘ ਦੇ ਲਿਖਣ ਤੇ ਵਾਪਸ ਆ ਗਿਆ ਸੀ। ਇਥੇ ਕਿਸੇ ਕੇਸ ਵਿਚ ਉਸ ਨੂੰ ਚਾਰ ਸਾਲ

ਕੈਦ ਵੀ ਹੋਈ ਸੀ। ਰਿਹਾ ਹੋ ਕੇ ਦੂਜੀ ਵਾਰ ਫਿਰ ਇਹ ਆਪਣੇ ਦਿਲ ਵਿਚ ਕੀਤੇ ਫ਼ੈਸਲੇ ਨੂੰ ਪੂਰਾ ਕਰਨ ਲਈ ਨਾਂ ਵਟਾ ਕੇ ਲੰਡਨ ਚਲਾ ਗਿਆ।

੧੩ ਮਾਰਚ ੧੯੪੦ ਦਾ ਦਿਨ ਸੀ। ਇੰਡੀਆ ਹਾਊਸ ਲੰਡਨ ਵਿਚ ਜਲਸਾ ਹੋ ਰਿਹਾ ਸੀ। ਸਰ ਮਾਈਕਲ ਓਡਵਾਇਰ ਹਿੰਦੋਸਤਾਨੀ ਵਿਚ ਤਕਰੀਰ ਕਰ ਰਿਹਾ ਸੀ। ਊਧਮ ਸਿੰਘ ਨੇ ਉਠ ਕੇ ਨਿਸ਼ਾਨਾ ਬੰਨ੍ਹ ਕੇ ਉਸ ਉੱਤੇ ਗੋਲੀਆਂ ਚਲਾ ਦਿੱਤੀਆਂ। ਓਡਵਾਇਰ ਉੱਥੇ ਹੀ ਡਿੱਗ ਕੇ ਮੌਤ ਦੀ ਗੋਦੀ ਵਿਚ ਜਾ ਸੁੱਤਾ। ਊਧਮ ਸਿੰਘ ਨੇ ਉੱਚੀ ਦੇ ਕੇ ਕਿਹਾ, "ਮੈਂ ਆਪਣੇ ਇਮਤਿਹਾਨ ਵਿਚ ਪਾਸ ਹੋ ਗਿਆ ਹਾਂ, ਮੈਂ ਆਪਣਾ ਮਕਸਦ ਪੂਰਾ ਕਰ ਲਿਆ ਹੈ।" ਉਹ ਗ੍ਰਿਫਤਾਰ ਕੀਤਾ ਗਿਆ। ਜੱਜ ਦੇ ਸਾਹਮਣੇ ਉਸ ਨੇ ਸਾਫ਼ ਬਿਆਨ ਦਿੱਤਾ: "ਮੈਂ ਜਲ੍ਹਿਆਂ ਵਾਲੇ ਬਾਗ਼ ਦੇ ਸ਼ਹੀਦਾਂ ਦਾ ਬਦਲਾ ਲਿਆ ਹੈ। ਮੈਂ ਜੋ ਕੁਝ ਕੀਤਾ ਹੈ, ਆਪਣੇ ਦੇਸ਼ ਲਈ ਕੀਤਾ ਹੈ, ਤੁਸੀਂ ਆਪਣਾ ਫ਼ਰਜ਼ ਪੂਰਾ ਕਰੋ।" ਅਦਾਲਤ ਨੇ ਇਸ ਨੂੰ ਫਾਂਸੀ ਦਾ ਹੁਕਮ ਦਿੱਤਾ। ੧੩ ਜੂਨ ੧੯੪੦ ਨੂੰ ਇਸ ਨੂੰ ਫਾਂਸੀ ਤੇ ਲਟਕਾਇਆ ਗਿਆ। ਦੇਸ਼-ਭਗਤ ਊਧਮ ਸਿੰਘ ਨੇ ਫੁੱਲਾਂ ਦੇ ਹਾਰਾਂ ਵਾਂਗ ਫਾਂਸੀ ਨੂੰ ਆਪਣੇ ਗਲ ਵਿਚ ਪਾਇਆ ਤੇ ਸ਼ਹੀਦੀ ਪ੍ਰਾਪਤ ਕੀਤੀ। ਲੰਡਨ ਵਿਚ ਇਸ ਨੇ ਆਪਣਾ ਨਾਂ ਰਾਮ ਮੁਹੰਮਦ ਸਿੰਘ ਰਖਿਆ ਹੋਇਆ ਸੀ, ਪਰ ਅਦਾਲਤ ਵਿਚ ਆਪਣਾ ਅਸਲੀ ਨਾਂ ਦੱਸ ਦਿੱਤਾ ਸੀ।

ਊਧਮ ਸਿੰਘ ਨੇ ਲੰਡਨ ਵਿਚ ਜਾ ਕੇ ਦੇਸ਼ ਦੇ ਵੱਡੇ ਦੁਸ਼ਮਨ ਨੂੰ ਭਰੇ ਜਲਸੇ ਵਿਚ ਕਤਲ ਕਰ ਕੇ ਅਦੁੱਤੀ ਸੂਰਬੀਰਤਾ ਦਾ ਸਬੂਤ ਦਿੱਤਾ ਇਸ ਖ਼ਬਰ ਨੇ ਦੇਸ਼-ਭਗਤਾਂ ਦੇ ਦਿਲਾਂ ਵਿਚ ਖ਼ੁਸ਼ੀ ਦੇ ਹੁਲਾਰੇ ਪੈਦਾ ਕਰ ਦਿੱਤੇ।

# ਬੱਬਰ ਲਹਿਰ ਦੇ ਸ਼ਹੀਦਾਂ ਦੀ ਫ਼ਹਿਰਿਸਤ

ਵਖ ਵਖ ਸਾਕਿਆਂ ਵਿਚ ਅਤੇ ਹਵਾਲਾਤਾਂ ਤੇ ਜੇਲ੍ਹਾਂ ਵਿਚ ਜਿਨ੍ਹਾਂ ਬੱਬਰਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਹਨ, ਉਨ੍ਹਾਂ ਦਾ ਵਰਣਨ ਵਖ ਵਖ ਥਾਵਾਂ ਉੱਤੇ ਕੀਤਾ ਗਿਆ ਹੈ। ਹੇਠਾਂ ਅਸੀਂ ਉਨ੍ਹਾਂ ਦੀ ਪੂਰੀ ਫ਼ਹਿਰਿਸਤ ਦਰਜ ਕਰਦੇ ਹਾਂ:

**ਬਬੇਲੀ ਸਾਕੇ ਦੇ ਸ਼ਹੀਦ–**

੧. ਸ: ਕਰਮ ਸਿੰਘ ਐਡੀਟਰ, ਪਿੰਡ ਦੌਲਤਪੁਰ (ਜਲੰਧਰ)।
੨. ਸ: ਉਦੈ ਸਿੰਘ ਰਾਮਗੜ੍ਹ ਝੁੰਗੀਆਂ (ਹੁਸ਼ਿਆਰਪੁਰ)।
੩. ਸ: ਬਿਸ਼ਨ ਸਿੰਘ ਮਾਂਗਟ (ਜਲੰਧਰ)।
੪. ਸ: ਮਹਿੰਦਰ ਸਿੰਘ ਪੰਡੋਰੀ ਗੰਗਾ ਸਿੰਘ (ਹੁਸ਼ਿਆਰਪੁਰ)।

**ਮੰਨਣਹਾਣਾ ਸਾਕੇ ਦਾ ਸ਼ਹੀਦ–**

੫. ਸ: ਧੰਨਾ ਸਿੰਘ ਬਹਿਬਲਪੁਰ (ਹੁਸ਼ਿਆਰਪੁਰ)।

**ਮੁੰਡੇਰ ਸਾਕੇ ਦੇ ਸ਼ਹੀਦ–**

੬. ਸ: ਬੰਤਾ ਸਿੰਘ ਧਾਮੀਆਂ (ਹੁਸ਼ਿਆਰਪੁਰ)।
੭. ਸ: ਜਵਾਲਾ ਸਿੰਘ ਫ਼ਤਹਪੁਰ ਕੋਠੀ (ਹੁਸ਼ਿਆਰਪੁਰ)।
੮. ਸ: ਵਰਿਆਮ ਸਿੰਘ ਧੁੱਗਾ (ਹੁਸ਼ਿਆਰਪੁਰ), ਇਹ ਇਥੋਂ ਨਸ ਕੇ ਲਾਇਲਪੁਰ ਜਾ ਕੇ ਸ਼ਹੀਦ ਹੋਇਆ ਸੀ।

**ਫ਼ਾਂਸੀ ਲਟਕਣ ਵਾਲੇ ਸ਼ਹੀਦ–**

੯. ਜੱਥੇਦਾਰ ਕਿਸ਼ਨ ਸਿੰਘ, ਬੜਿੰਗ (ਜਲੰਧਰ)।
੧੦. ਸ: ਦਲੀਪ ਸਿੰਘ (ਛੋਟਾ) ਧਾਮੀਆਂ (ਹੁਸ਼ਿਆਰਪੁਰ)।
੧੧. ਸ: ਨੰਦ ਸਿੰਘ ਘੁੜਿਆਲ (ਜਲੰਧਰ)।
੧੨. ਸ: ਕਰਮ ਸਿੰਘ ਮਾਣਕੋ (ਜਲੰਧਰ)।
੧੩. ਬਾਬੂ ਸੰਤਾ ਸਿੰਘ ਛੋਟੀ ਹਰਿਓਂ (ਲੁਧਿਆਣਾ)।
੧੪. ਸ: ਧਰਮ ਸਿੰਘ ਹਯਾਤਪੁਰ (ਹੁਸ਼ਿਆਰਪੁਰ)।

**ਜੇਲ੍ਹਾਂ ਵਿਚ ਹੋਏ ਸ਼ਹੀਦ–**

੧੫. ਸ: ਕਰਮ ਸਿੰਘ ਝਿੰਗੜ (ਜਲੰਧਰ)।

੧੬. ਸ: ਦਲੀਪ ਸਿੰਘ ਵੱਡਾ ਧਾਮੀਆਂ (ਹੁਸ਼ਿਆਰਪੁਰ)।

੧੭. ਸ: ਸੁਰਜਨ ਸਿੰਘ ਹਯਾਤਪੁਰ (ਹੁਸ਼ਿਆਰਪੁਰ)।

੧੮. ਸ: ਪ੍ਰਤਾਪ ਸਿੰਘ ਛਬੀਲਪੁਰ (ਸਿਆਲਕੋਟ)।

੧੯. ਸ: ਮੁਨਸ਼ਾ ਸਿੰਘ ਜੌਹਲ (ਜਲੰਧਰ)।

**ਹਵਾਲਾਤ ਵਿਚ ਚਲਾਣਾ ਕਰ ਗਏ–**

੨੦. ਸ: ਸਾਧਾ ਸਿੰਘ ਪੰਡੋਰੀ ਨਿਝਰਾਂ (ਜਲੰਧਰ)।

੨੧. ਸ: ਅਮਰ ਸਿੰਘ ਪੰਡੋਰੀ ਨਿਝਰਾਂ (ਜਲੰਧਰ)।

੨੨. ਸ: ਚਤਰ ਸਿੰਘ ਕੰਦੋਲਾ (ਜਲੰਧਰ)।

੨੩. ਸ: ਸੁੰਦਰ ਸਿੰਘ ਹਯਾਤਪੁਰ (ਹੁਸ਼ਿਆਰਪੁਰ)।

੨੪. ਸ: ਵਰਿਆਮ ਸਿੰਘ ਕੋਟ ਫ਼ਤੂਹੀ (ਹੁਸ਼ਿਆਰਪੁਰ)।

**ਹੋਰ ਸ਼ਹੀਦ–**

੨੫. ਸ: ਰਤਨ ਸਿੰਘ ਰੱਕੜ (ਜਲੰਧਰ)।

੨੬. ਸ: ਊਧਮ ਸਿੰਘ ਸੁਨਾਮ, ਓਡਵਾਇਰ ਨੂੰ ਕਤਲ ਕਰਨ ਬਦਲੇ ਫਾਂਸੀ ਲੱਗਾ।

੨੭. ਸ: ਬਚਨ ਸਿੰਘ ਲੋਹਾ ਖੇੜਾ, ਬੀ. ਟੀ. ਦੇ ਕਤਲ ਬਦਲੇ ਫਾਂਸੀ ਲੱਗਾ।



# ਦਸਵਾਂ ਕਾਂਡ

# ਰਿਹਾਈਆਂ ਮਗਰੋਂ

੧੯੩੮ ਦੇ ਅਗਸਤ ਮਹੀਨੇ ਤਕ, ਸਜ਼ਾ ਪਾ ਚੁੱਕੇ ਕੁਲ ਬੱਬਰ ਰਿਹਾ ਹੋ ਚੁੱਕੇ ਸਨ। ਉਸੇ ਸਾਲ ਮਾ: ਮੋਤਾ ਸਿੰਘ ਜੀ ਨੇ ਬੱਬਰਾਂ ਦੀ ਇਕ ਕਾਨਫ਼ਰੰਸ ਗੁਰਦਵਾਰਾ ਬੰਦਾ ਗੜ੍ਹ ਵਿਚ ਬੁਲਾਈ। ਇਸ ਕਾਨਫ਼ਰੰਸ ਵਿਚ ਸਾਰੇ ਬੱਬਰ ਸ਼ਾਮਲ ਹੋਏ। ਸਭਨਾਂ ਨੂੰ ਪੂਰੇ ਆਦਰ-ਮਾਣ ਨਾਲ ਸਿਰੋਪਾਓ ਦਿੱਤੇ ਗਏ। ਏਥੇ ਜੁੜੇ ਹੋਏ ਬੱਬਰਾਂ ਨੇ ਹੇਠ ਲਿਖੇ ਭਾਵ ਦਾ ਸਰਬ ਸੰਮਤੀ ਨਾਲ ਇਕ ਮਤਾ ਪਾਸ ਕੀਤਾ :

"ਬੱਬਰ-ਜੱਥਾ ਅਕਾਲੀ ਲਹਿਰ ਦੀ ਸੁਧਾਰਵਾਦੀ ਨੀਤੀ ਅਤੇ ਸ਼ਾਂਤਮਈ ਕਾਰਜ-ਯੁਕਤੀ ਵਿਰੁੱਧ ਪੈਦਾ ਹੋਇਆ ਸੀ। ਅਕਾਲੀ ਲੀਡਰ-ਸ਼ਿਪ ਕਿਉਂਕਿ ਬੱਬਰ-ਜੱਥੇ ਦੀ ਵਿਰੋਧਤਾ ਕਰਦੀ ਚਲੀ ਆਈ ਸੀ ਇਸ ਲਈ ਬੱਬਰਾਂ ਦਾ ਫ਼ਰਜ਼ ਹੈ ਕਿ ਉਹ ਅਗਾਂਹ-ਵਧੂ ਤਾਕਤਾਂ ਤੇ ਜੱਥੇਬੰਦੀਆਂ (ਕਿਸਾਨ ਸਭਾ) ਆਦਿ ਨਾਲ ਮਿਲ ਕੇ ਕੰਮ ਕਰਨ ਤੇ ਅਕਾਲੀ ਲੀਡਰਸ਼ਿਪ ਦੀ ਪਿਛਾਂਹ-ਖਿਚੂ ਨੀਤੀ ਵਿਰੁੱਧ ਲੜਨ।"

ਇਕ ਮੀਟਿੰਗ ਬੱਬਰ ਸਾਥੀਆਂ ਦੀ ੧੯੪੬ ਵਿਚ ਧਾਮੀਆਂ ਕਲਾਂ ਵਿਚ ਹੋਈ, ਜਿਸ ਵਿਚ ਇਹ ਫ਼ੈਸਲਾ ਕੀਤਾ ਗਿਆ ਕਿ ਗੁਰਦਵਾਰਾ ਚੌਂਤਾ ਸਾਹਿਬ ਵਿਖੇ ਬੱਬਰਾਂ ਦਾ ਸ਼ਹੀਦੀ-ਦਿਨ ਮਨਾਇਆ ਜਾਇਆ ਕਰੇ।

੧ ਸਤੰਬਰ ੧੯੪੬ ਨੂੰ ਚੌਂਤਾ ਸਾਹਿਬ ਵਿਚ ਪਹਿਲੀ ਬੱਬਰ ਸ਼ਹੀਦੀ ਕਾਨਫ਼ਰੰਸ ਹੋਈ। ਬੱਬਰਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ।

ਬੱਬਰਾਂ ਦੀਆਂ ਕੁਰਬਾਨੀਆਂ ਤੇ ਰੌਸ਼ਨੀ ਪਾਈ ਗਈ । ਹਰ ਸਾਲ ਇਥੇ ਬੱਬਰ ਸ਼ਹੀਦੀ ਕਾਨਫ਼ਰੰਸ ਕਰ ਕੇ ਇਨ੍ਹਾਂ ਦੀ ਯਾਦ ਮਨਾਈ ਜਾਂਦੀ ਹੈ ।

## ਸ਼ਹੀਦੀ ਬੁੰਗਾ

ਜਿਵੇਂ ਪਹਿਲਾਂ ਦਸਿਆ ਜਾ ਚੁੱਕਾ ਹੈ, ਵੈਨਕੋਵਰ ਤੇ ਵਿਕਟੋਰੀਆ ਆਦਿ ਕੈਨੇਡਾ ਦੀਆਂ ਸੰਗਤਾਂ ਨੇ ਇਕ ਸ਼ਹੀਦੀ ਬੁੰਗਾ ਬੱਬਰਾਂ ਦੀ ਯਾਦ ਵਿਚ ਅਨੰਦਪੁਰ ਸਾਹਿਬ ਵਿਖੇ ਬਣਵਾਇਆ ਸੀ, ਜਿਸ ਦੇ ਦਰਵਾਜ਼ੇ ਉਪਰ ਇਹ ਸ਼ਬਦ ਉਕਰੇ ਹੋਏ ਸਨ : "ਇਹ ਬੁੰਗਾ ਬਹਾਦਰ ਬੱਬਰ ਅਕਾਲੀਆਂ ਦੀ ਯਾਦ ਵਿਚ ਬਣਵਾਇਆ ਗਿਆ ।" ੧੯੪੫-੪੬ ਵਿਚ ਪਾਰਟੀ-ਬਾਜ਼ੀ ਦੇ ਕਾਰਨ 'ਬੱਬਰ ਬਹਾਦਰ' ਦੇ ਸ਼ਬਦ ਮਿਟਾ ਦਿੱਤੇ ਤੇ ਇਕੱਲਾ 'ਅਕਾਲੀ' ਸ਼ਬਦ ਰਹਿਣ ਦਿੱਤਾ ਗਿਆ । ਪਰ ਜਦੋਂ ੧੯੪੬ ਦੇ ਹੋਲੇ ਮਹੱਲੇ ਦੇ ਉਤਸਵ ਸਮੇਂ ਬੱਬਰਾਂ ਨੇ ਇਹ ਗੱਲ ਵੇਖੀ ਤਾਂ ਉਹਨਾਂ ਵਲੋਂ ਸੰਤ ਹਰੀ ਸਿੰਘ ਤੇ ਮਾ: ਅਜੀਤ ਸਿੰਘ ਅੰਬਾਲਵੀ ਦੇ ਪਾਸ ਰੋਸ ਪਰਗਟ ਕੀਤਾ ਗਿਆ । ਫਿਰ ੧੯੪੭ ਦੇ ਹੋਲੇ ਮਹੱਲੇ ਤੋਂ ਪਹਿਲਾਂ 'ਬੱਬਰ ਬਹਾਦਰ' ਦੇ ਸ਼ਬਦ ਦੁਬਾਰਾ ਲਿਖਵਾ ਦਿੱਤੇ ਗਏ ।

## ਇਨਕਲਾਬੀ ਅੰਸ਼ ਆਪਣੀ ਸਹੀ ਥਾਂ ਪੁਰ

ਬੱਬਰ-ਲਹਿਰ ਵਿਚ ਹਿੱਸਾ ਲੈਣ ਵਾਲੇ ਕਿਹੜੀ ਜਮਾਤ ਵਿਚੋਂ ਆਏ ਸਨ ਤੇ ਜੇਲਾਂ ਤੋਂ ਬਾਹਰ ਆ ਕੇ ਕਿੱਥੇ ਜੁੜੇ ? ਇਸ ਪ੍ਰਸ਼ਨ ਦਾ ਉੱਤਰ ਦੇਣ ਵਾਸਤੇ ਉਨ੍ਹਾਂ ਹਾਲਤਾਂ ਨੂੰ ਸਮਝਣਾ ਚਾਹੀਦਾ ਹੈ ਜੋ ਬੱਬਰਾਂ ਦੀ ਲੰਮੀ ਜੇਲ੍ਹ-ਯਾਤਰਾ ਸਮੇਂ ਪੱਕੀਆਂ ਤੇ ਉਹਨਾਂ ਦੀਆਂ ਰਿਹਾਈਆਂ ਤੋਂ ਬਾਅਦ ਉਹਨਾਂ ਦੀ ਤਵੱਜੋ ਦੀ ਮੰਗ ਕਰਨ ਲਗੀਆਂ ।

ਪਿਛੇ ਦਸਿਆ ਜਾ ਚੁੱਕਾ ਹੈ ਕਿ ੧੯੩੮ ਤਕ ਉਹ ਸਭ ਬੱਬਰ ਸਾਥੀ, ਜੋ ਜੀਊਂਦੇ ਬਚੇ ਸਨ, ਜੇਲ੍ਹਾਂ ਤੋਂ ਬਾਹਰ ਆ ਚੁੱਕੇ ਸਨ, ਜਨਤਕ ਲਹਿਰਾਂ ਭੀ ਲੰਮੇ ਲੰਮੇ ਕਦਮ ਪੁਟ ਕੇ ਬਹੁਤ ਅਗੇ ਵਧ ਚੁਕੀਆਂ ਸਨ, ਟ੍ਰੇਡ ਯੂਨੀਅਨ ਲਹਿਰ ੧੯੨੮-੨੯ ਤੋਂ ਅਰੰਭ ਹੋਣ ਵਾਲੇ ਸੰਸਾਰਕ ਮੰਦਵਾੜੇ

ਦੇ ਅਸਰ ਹੇਠ ਲੜਦੀ-ਭਿੜਦੀ ਤੇ ਅਨੇਕਾਂ ਮੋਰਚੇ ਲਾਉਂਦੀ ਹੋਈ ਬਹੁਤ ਹੱਦ ਤੀਕ ਵਧ ਚੁੱਕੀ ਸੀ। ਨਾਲ ਹੀ ਮਜ਼ਦੂਰਾਂ ਦੇ ਯੁਧ-ਸਾਥੀ ਕਿਸਾਨ ਭੀ ਸਰਬ ਹਿੰਦ ਪੈਮਾਨੇ ਉੱਤੇ ਜੱਥੇਬੰਦ ਹੋ ਚੁੱਕੇ ਸਨ।

ਕਿਸਾਨ ਲਹਿਰ ਆਪੋ-ਆਪਣੇ ਸੂਬਿਆਂ ਵਿਚ ਸਾਮਰਾਜੀ ਏਜੰਟਾਂ ਤੇ ਜਗੀਰਦਾਰਾਂ ਵਿਰੁੱਧ ਟੱਕਰਾਂ ਲੈਣ ਲਈ ਤਿਆਰ ਹੋ ਚੁੱਕੀ ਸੀ। ਬੱਬਰ ਬਹਾਦਰ ਜੋ ਅਕਾਲੀ ਲਹਿਰ ਦੀ ਗਰਮਾ-ਗਰਮੀ ਵਿਚ ਜੇਲ੍ਹਾਂ ਅੰਦਰ ਗਏ ਸਨ, ੧੯੩੮ ਦੇ ਕਰੀਬ ਅਜਿਹੇ ਵਾਯੂ-ਮੰਡਲ ਵਿਚ ਬਾਹਰ ਆਏ, ਜਦੋਂ ਮਜ਼ਦੂਰ-ਕਿਸਾਨ ਜੱਥੇਬੰਦੀਆਂ ਮੈਦਾਨ ਵਿਚ ਉਤਰ ਰਹੀਆਂ ਸਨ।

ਬੱਬਰ ਬਹਾਦਰ ਆਪਣੇ ਆਦਰਸ਼ ਵਾਸਤੇ ਆਪਣੀਆਂ ਜਵਾਨੀਆਂ ਦੀ ਭੇਟਾ ਦੇ ਚੁੱਕੇ ਸਨ। ਉਹਨਾਂ ਨੇ ਬਹੁਤ ਲੰਮੀਆਂ ਕੈਦਾਂ ਕੱਟੀਆਂ ਸਨ। ਏਨੀ ਲੰਮੀ ਕੈਦ ਕੱਟਣ ਤੇ ਕਸ਼ਟ ਝਲਣ ਬਾਅਦ ਆਦਮੀ ਆਮ ਤੌਰ ਪੁਰ ਨਿਸਲ ਹੋ ਜਾਂਦਾ ਹੈ, ਪਰ ਬੱਬਰ ਇਕ ਖ਼ਾਸ ਮਿੱਟੀ ਦੇ ਬਣੇ ਹੋਏ ਸਨ।

ਬਾਹਰ ਆਉਣ ਸਮੇਂ ਭੀ ਉਨ੍ਹਾਂ ਪੁਰ ਥਕੇਵੇਂ ਤੇ ਉਤਸ਼ਾਹ-ਹੀਣਤਾ ਦਾ ਕੋਈ ਅਸਰ ਨਹੀਂ ਸੀ। ਜੇਲ੍ਹ ਰੂਪੀ ਚੱਕੀ ਦੀ ਲੰਮੀ ਦਰੜ ਤੋਂ ਬਾਅਦ ਭੀ ਉਹ ਨਿਰਾਸਤਾ ਤੇ ਉਦਾਸੀਨਤਾ ਦੇ ਅਸਰ ਹੇਠ ਨਹੀਂ ਆਏ। ਇਸ ਲਈ ਉਹ ਜਿਉਂ ਜਿਉਂ ਬਾਹਰ ਆਂਦੇ ਗਏ ਤਿਉਂ ਤਿਉਂ ਜਨਤਕ ਲਹਿਰਾਂ ਦਾ ਭਾਰ ਆਪਣਿਆਂ ਮੋਢਿਆਂ ਪੁਰ ਰਖਦੇ ਗਏ। ਉਹਨਾਂ ਨੇ ਅਰਾਮ ਕਰਨ ਵਾਸਤੇ ਮੁਹਲਤ ਨਹੀਂ ਮੰਗੀ। ਉਹਨਾਂ ਵਿਚੋਂ ਬਹੁਤੇ ਆਂਦੇ ਹੀ ਕਿਸਾਨੀ ਲਹਿਰ ਵਿਚ ਕੁਦ ਪਏ ਤੇ ਆਪਣੀ ਬਾਕੀ ਦੀ ਆਯੂ ਕਿਸਾਨਾਂ ਦੀ ਇਨਕਲਾਬੀ ਜਨਤਕ ਲਹਿਰ ਦੇ ਸਪੁਰਦ ਕਰ ਦਿੱਤੀ। ਕਾਰਨ ਇਹ ਸੀ ਕਿ ਜਦੋਂ ਬੱਬਰਾਂ ਨੇ ਬਾਹਰ ਆ ਕੇ ਦੇਖਿਆ ਕਿ ਕਿਸਾਨ ਲਹਿਰ ਉਹਨਾਂ ਦੇ ਪੁਰਾਣੇ ਦੁਸ਼ਮਨ ਸਾਮਰਾਜ ਨਾਲ ਟੱਕਰ ਲੈ ਰਹੀ ਸੀ ਤਾਂ ਉਹਨਾਂ ਨੂੰ ਵੈਰੀ-ਦਮਨ ਰੋਹ ਚੜ੍ਹ ਗਿਆ। ਉਹ ਆਪਣੇ ਹੱਥੀਂ ਸ਼ੁਰੂ ਕੀਤੇ ਹੋਏ ਕੰਮ–ਸਾਮਰਾਜ ਨੂੰ ਸਮੂਲਚਾ ਉਖੇੜਨ ਦੇ ਘੋਲ

ਵਿਚ ਕੁੱਦ ਪਏ ।

ਦੂਜਾ ਕਾਰਨ ਇਹ ਕਿ ਬੱਬਰ ਬਹਾਦਰ ਆਮ ਤੌਰ ਪੁਰ ਗ਼ਰੀਬ ਤੇ ਦਰਮਿਆਨੇ ਕਿਸਾਨਾਂ ਵਿਚੋਂ ਆਏ ਸਨ । ਇਨ੍ਹਾਂ ਵਿਚੋਂ ਕਈ ਗ਼ਰੀਬੀ ਦੇ ਸਤਾਏ ਹੋਏ ਪਰਦੇਸਾਂ ਵਿਚ ਧੱਕੇ ਖਾ ਚੁੱਕੇ ਸਨ, ਜਾਂ ਫ਼ੌਜਾਂ ਵਿਚ ਭਰਤੀ ਹੋ ਕੇ ਦੇਸਾਂ-ਪਰਦੇਸਾਂ ਦੀ ਹਵਾ ਖਾ ਚੁੱਕੇ ਸਨ । ਹੁਣ ਜਦੋਂ ਉਨ੍ਹਾਂ ਨੇ ਦੇਖਿਆ ਕਿ ਹਿੰਦੁਸਤਾਨ ਦਾ ਕਿਸਾਨ ਭੀ ਸੋਝੀਵਾਨ ਹੋ ਕੇ ਸਾਮਰਾਜ ਤੇ ਜਗੀਰਦਾਰੀ ਵਿਰੁੱਧ ਮੈਦਾਨ ਵਿਚ ਨਿਤਰ ਆਇਆ ਹੈ ਤਾਂ ਬਹੁਤੇ ਬੱਬਰ ਬਹਾਦਰ ਕਿਸਾਨ ਜੱਥੇਬੰਦੀ ਵਿਚ ਸ਼ਾਮਲ ਹੋ ਗਏ ।

ਜੇਲ੍ਹਾਂ ਵਿਚ ਬੱਬਰਾਂ ਨੂੰ ਕਈ ਸਿਆਣੇ ਵਿਚਾਰਵਾਨਾਂ ਨਾਲ ਵਾਹ ਪਿਆ ਅਤੇ ਸਿਧਾਂਤੀ ਕਿਤਾਬਾਂ ਪੜ੍ਹਨ ਤੇ ਆਪਾ ਪੜਚੋਲਣ ਦਾ ਅਵਸਰ ਮਿਲਿਆ ਸੀ । ਇਨ੍ਹਾਂ ਅਸਰਾਂ ਹੇਠ ਬੱਬਰ ਬਾਹਰ ਆ ਕੇ ਜਨਤਕ ਲਹਿਰਾਂ ਵਿਚ ਸ਼ਾਮਲ ਹੋਏ ।

ਕੁਝ ਕੁ ਬੱਬਰ ਕਾਂਗਰਸ ਵਿਚ ਤੇ ਕੁਝ ਕੁ ਅਕਾਲੀ ਪਾਰਟੀ ਵਿਚ ਵੀ ਗਏ, ਪਰ ਬੱਬਰਾਂ ਦੀ ਭਾਰੀ ਗਿਣਤੀ ਕਿਸਾਨ ਲਹਿਰ ਵਿਚ ਲੀਨ ਹੋਈ ।

ਮੁੱਕਦੀ ਗੱਲ ਇਹ ਕਿ ਬੱਬਰ-ਲਹਿਰ, ਜੋ ਵਾਸਤਵ ਵਿਚ ਮੁੱਢ ਤੋਂ ਹੀ ਸਾਮਰਾਜ-ਵਿਰੋਧੀ ਸੀ ਤੇ ਗਾਂਧੀ ਜੀ ਦੇ ਸ਼ਾਂਤਮਈ ਪਰਚਾਰ ਦੇ ਪ੍ਰਤੀ-ਕਰਮ ਵਜੋਂ ਦਹਿਸ਼ਤ-ਪਸੰਦੀ ਦੀ ਰੌ ਵਿਚ ਰੁੜ੍ਹ ਗਈ ਸੀ, ੧੯੩੯-੪੦ ਵਿਚ ਆ ਕੇ ਕਿਸਾਨ ਲਹਿਰ ਵਿਚ ਇਉਂ ਸਮਾ ਗਈ ਜਿਵੇਂ ਉਸ ਨੇ ਲਹਿਰ ਵਿਚ ਆਪਣਾ ਵਿਗਿਆਨਕ ਰੂਪ ਦੇਖ ਲਿਆ ਹੋਵੇ ।

ਇਸੇ ਲਈ ਅਸੀਂ ਇਹ ਆਖਣ ਦਾ ਹੀਆ ਕਰਦੇ ਹਾਂ ਕਿ ਬੱਬਰ-ਲਹਿਰ ਅਜ਼ ਦੀ ਹਿੱਤ ਚੁਕਿਆ ਹੋਇਆ ਇਕ ਸਾਮਰਾਜ ਵਿਰੋਧੀ ਸਮੇਂ ਤੋਂ ਅਗੇਤਰਾ, ਖੁਲ੍ਹਾ, ਬਗ਼ਾਵਤੀ ਤੇ ਯਰਕਾਊ ਕਦਮ ਸੀ, ਜਿਸ ਨੂੰ ਉਠਾਉਣ ਦੇ ਜ਼ਿਮੇਵਾਰਾਂ ਨੇ ਆਪਣੇ ਇਸ ਪੈਂਤੜੇ ਦਾ ਮੁੱਲ

ਆਪਣੀਆਂ ਕੀਮਤੀ ਜਾਨਾਂ ਦੇ ਕੇ ਅਦਾ ਕੀਤਾ, ਨਹੀਂ ਤਾਂ ਕੌਣ ਨਹ ' ਜਾਣਦਾ ਕਿ ਜੇ ਬੱਬਰ ਆਗੂ ਜੱਥੇਦਾਰ ਕਿਸ਼ਨ ਸਿੰਘ ਗੜਗੱਜ, ਫ਼ੌਲਾਦੀ ਇਰਾਦੇ ਵਾਲੇ ਕਰਮ ਸਿੰਘ ਦੌਲਤਪੁਰ ਤੇ ਅਦੁੱਤੀ ਸ਼ਹੀਦ ਧੰਨਾ ਸਿੰਘ ਵਰਗੇ ਜਰਨੈਲ ਅੱਜ ਕਿਸਾਨ ਲਹਿਰ ਵਿਚ ਹੁੰਦੇ ਤਾਂ ਇਸ ਲਹਿਰ ਨੂੰ ਚਾਰ-ਚੰਨ ਲਾ ਦਿੰਦੇ। ਜਗੀਰਦਾਰੀ ਵਿਰੁਧ ਤੇਜ਼ ਹੋ ਰਹੇ ਘੋਲ ਵਿਚ ਅੱਜ ਉਨ੍ਹਾਂ ਦੀ ਸਖ਼ਤ ਲੋੜ ਸੀ। ਬੱਬਰ ਲਹਿਰ ਦਾ ਇਤਿਹਾਸ ਤੇ ਰਿਹਾਈਆਂ ਮਗਰੋਂ ਆਮ ਬੱਬਰਾਂ ਦੀਆਂ ਸਰਗਰਮੀਆਂ ਤੋਂ ਸਿੱਧ ਹੈ ਕਿ ਉਹ ਇਨਕਲਾਬੀ ਤੇ ਅਗਾਂਹ-ਵਧੂ ਮਸਾਲੇ ਵਿਚੋਂ ਬਣੇ ਸਨ ਤੇ ਰਿਹਾਈਆਂ ਮਗਰੋਂ ਉਹ ਅਗਾਂਹ-ਵਧੂ ਕਤਾਰ ਵਿਚ ਹੀ ਜਾ ਖੜ੍ਹੋਤੇ ਹਨ।

